੧ ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਸਤਿਜੁਗ

ਦਾ

## ਸਿਮਰਤੀ–ਅੰਕ

ਜਿ: ੩੫| ੧੨ ਚੇਤ੍ਰ ਵੀਰਵਾਰ ਸੰ: ੨੦੧੬ ਸੰ: ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੪੫ [ਨੰ: ੩

# ਸਤਿਗੁਰ ਚਰਨਾਂ ਵਿਚ ਜੋਦੜੀ

[ਸ੍ਰ: ਅਵਤਾਰ ਸਿੰਘ ਜੀ 'ਆਜ਼ਾਦ'

ਤੂੰ ਮੇਰਾ ਪ੍ਰੀਤਮ, ਮੇਰਾ ਪਿਆਰਾ ਪ੍ਰਭੂ,
ਸਤਿ-ਵਕਤਾ, ਸੂਰ ਉਜਿਆਰਾ ਪ੍ਰਭੂ।

ਤੂੰ ਦਇਆ ਭਰਪੂਰ, ਸਦ-ਕਿਰਪਾਲ ਵੀ,
ਜਗਤ-ਤਾਰਕ, ਭਗਤ-ਜਨ ਰਖਵਾਲ ਵੀ।

ਮਿਹਰ ਤੇ ਉਪਕਾਰ ਹੈ ਤੇਰਾ ਸੁਭਾ,
ਉਚਿਆਂ ਤੋਂ ਹੈ ਉਚੇਰਾ ਮਰਤਬਾ।

ਤੂੰ ਜਗਤ ਜੰਜਾਲ ਕੱਟਣ ਆਇਓਂ,
ਨੂਰ ਬਣ ਧਰਤੀ ਉਤੇ ਲਹਿਰਾਇਓਂ।

ਨੈਣ ਤੇਰੇ ਹੇ ਪ੍ਰਭੂ ! ਜਿੱਧਰ ਉਠੇ,
ਮੋਅਜਜ਼ੇ ਓਧਰ ਅਸੰਖਾਂ ਹੋ ਗਏ।

ਪਿਆਰ ਤੇਰਾ ਰੱਬ ਦਾ ਡਿੱਠਾ ਪਿਆਰ,
ਜਗਤ ਸਾਡੇ ਨੇ ਲਇਆ ਜਿਸ ਤੋਂ ਖੁਮਾਰ।

ਸੁਹਣਿਆਂ ਤੋਂ ਸੌ ਗੁਣਾਂ ਤੇਰਾ ਸਰੂਪ,
ਮਹਾਂ ਪਾਵਨ, ਅਤਿ ਪਵਿਤਰ, ਅਤਿ ਅਨੂਪ।

ਤੇਰੇ ਬੋਲਾਂ 'ਚੋਂ ਢਲੀ ਅਮਿਉਂ ਮਿਠਾਸ,
ਤੇਰੇ ਹਰ ਇਕ ਸ਼ਬਦ ਨੇ ਦਿੱਤਾ ਹੁਲਾਸ।

ਤੂੰ ਸਭਸ ਦਾ ਆਪਣਾ, ਸਭੇ ਤੇਰੇ,
ਵੁਠਿਓਂ ਏਸੇ ਲਈ ਤੂੰ ਸਭਸ ਤੇ।

ਤੂੰ ਪਿਤਾ ਬਖ਼ਸ਼ਿੰਦ, ਤੂੰ ਭਗਵਾਨ ਵੀ,
ਤੂੰ ਹੀ ਕਿਰਪਾਲੂ, ਤੂੰ ਹੀ ਰਹਿਮਾਨ ਵੀ।

ਤੂੰ ਸੁਧਾ-ਸੰਗੀਤ-ਰਸ ਟਪਕਾਣ ਹਾਰ,
ਤੂੰ ਹੈਂ ਕਵਿਤਾ ਮਾਧੁਰੀ, ਰਸ, ਰੰਗ ਜੁਆਰ।
ਮਹਿਕ ਤੈਥੋਂ ਨੇ ਬਹਾਰਾਂ ਲੈਂਦੀਆਂ,
ਮੁਕਤਿ-ਦਾਤਾ ਕੂਮ੍ਰਤਾਂ ਤੁਧ ਕਹਿੰਦੀਆਂ।
ਚਰਨ ਤੇਰੇ ਝਸਦੀਆਂ ਨੇ ਬਖਸ਼ਿਸ਼ਾਂ,
ਹਾਜ਼ਰੀ ਨਿਤ ਦਿੰਦੀਆਂ ਮਿਹਰਾਮਤਾਂ।
ਤੂੰ ਹੈਂ ਉਹ ਉਸ਼ਨਾਕ ਜਿਸ ਨੂੰ ਦੇਵਤੇ,
ਅਰਘ ਅੰਮ੍ਰਿਤ ਅਰਪ ਕੇ ਹਨ ਪੂਜਦੇ।
ਸਫਲ ਕੀਤੀ ਕੁੱਖ 'ਜੀਵਨ ਮਾਤ' ਦੀ,
ਪ੍ਰਗਟ ਹੋ ਖੰਡੀ ਸਿਆਹੀ ਰਾਤ ਦੀ।
ਆਇਓਂ ਤੂੰ, ਜਗਤ ਸੁਹਣੇਰਾ ਹੋਇਆ,
ਵਿਚਰਿਓਂ ਤੂੰ, ਦੂਰ ਅੰਧੇਰਾ ਹੋਇਆ।
ਹੱਸਿਓਂ ਤੂੰ, ਹੱਸ ਪਈ ਸਜਰੀ ਬਸੰਤ,
ਵਿਗਸਿਓਂ ਤੂੰ, ਵਿਗਸ ਪਈ ਕੁਦਰਤ ਅਨੰਤ।
ਕੀਰਤਨ ਦੀ ਜਾਨ ਤੂੰ, ਈਮਾਨ ਤੂੰ,
ਪਰਮ ਪਾਵਨ ਜੋਤਿ ਹੈ ਪਰਵਾਨ ਤੂੰ।
ਚੋਜ ਤੇਰੇ ਵੇਖ ਮੈਂ ਹੈਰਾਨਿਆਂ,
ਬਖਸ਼ ਤੇਰੀ ਤੱਕ ਕੇ ਝੈਰਾਨਿਆਂ।
ਨਜ਼ਰ ਤੇਰੀ ਧਰਤ ਨੂੰ ਕੀਤਾ ਜਵਾਨ,
ਮੋਇਆਂ ਨੂੰ ਮਿਲ ਗਇਆ ਜੀਵਨ ਦਾ ਦਾਨ।

ਤੇਰੀਆਂ ਡੀਲਾਂ ਹੁਲਾਰਾਂ ਵਖਰੀਆਂ,
ਤੇਰੀਆਂ ਕੀਲਾਂ-ਕਮਾਰਾਂ ਵਖਰੀਆਂ।
ਤੂੰ ਮਨੁਖਾ ਰੂਪ ਵਿਚ ਕਰਤਾਰ ਹੈਂ,
ਤੂੰ ਸਗਲ ਬ੍ਰਹਿਮੰਡ ਦਾ ਸਰਦਾਰ ਹੈਂ।
ਜਗਤ ਰੋਗੀ, ਤੂੰ ਇਕੱਲਾ ਇਕ ਅਰੋਗ,
ਜਿਸ ਕਮਾਇਆ ਸਚ ਆਕੇ ਰਾਜ-ਜੋਗ।
ਨਾਮ ਸਿਮਰਨ, ਨਾਮ ਰੰਗਣ ਰੰਗਿਆ,
ਸਭਸ ਤੋਂ ਉਚਾ, ਸਦਾ ਸੁੱਚਾ ਰਹਿਆ।
ਤੂੰ ਅਭੁਲ, ਬਖਸ਼ਿੰਦ, ਮੈਂ ਭੁਲਾਂ ਸਦਾ,
ਮਿਹਰ ਤੇਰੀ ਮੰਗਦਾ, ਹਥ ਜੋੜਦਾ।
ਤੂੰ ਪਤਿਤ ਪਾਵਨ, ਗ਼ਰੀਬ ਨਿਵਾਜ਼ ਹੈਂ,
ਜੋ ਨ ਜਾਇ ਜਾਣਿਆ, ਉਹ ਰਾਜ਼ ਹੈਂ।
ਮੈਂ ਪਤਿਤ, ਮੈਂ ਨੀਚ, ਮੈਂ ਅਲਪੱਗ ਹਾਂ,
ਅਤਿ ਅਦਮ, ਖੁਟਿਆਰ, ਖੋਟਾ, ਬੱਗ ਹਾਂ।
ਇਕ ਪਾ ਕੇ ਤੱਕ ਮੈਨੂੰ ਰੰਗ ਦੇ,
ਲਾਹ ਮੇਰੀ ਆਤਮਾ ਦਾ ਜ਼ੰਗ ਦੇ।
ਆਪਣਾ ਕਰ ਲੈ! ਪ੍ਰੀਤਮ ਆਪਣਾ,
ਅੰਦਰੋਂ ਉਚਾ ਉਠਾ! ਉਚਾ ਉਠਾ!!
ਨਾਲ ਚਰਨਾਂ ਜੋੜ ਲੈ ਮੈਨੂੰ ਪ੍ਰਭੂ!
ਆਪਣੇ ਦਰ ਮੋੜ ਲੈ ਮਨੂੰ ਪ੍ਰਭੂ!



# ਸਰਵ ਗੁਣ ਸੰਪੰਨ ਵਿਅਕਤੀ

[ਸ੍ਰ: ਅਵਤਾਰ ਸਿੰਘ ਜੀ ਆਜ਼ਾਦ

ਮੇਰੀਆਂ ਅਖੀਆਂ ਦੇ ਸਾਮ੍ਹਣੇ ਅਜ ਵੀ ਉਸ ਮਹਾਨ ਆਤਮਿਕ– ਵਿਅਕਤੀ ਦਾ ਸਰੂਪ ਮੁਸ-ਕਾਨਾਂ ਵੰਡਦਾ ਮਾਨੋ ਪਰਤੱਖ ਨਜ਼ਰ ਆ ਰਿਹਾ ਹੈ, ਜਿਸਦੇ ਅਲੋਪ ਹੋਣ ਨਾਲ ਮੈਨੂੰ ਆਪਣੇ ਚੁਫੇਰੇ ਇਹ ਵਸਦੀ ਰਸਦੀ ਦੁਨੀਆਂ, ਸੱਖਣੀ ਅਤੇ ਸੁਆਦੋਂ ਵਾਂਜੀ ਜਾਪਦੀ ਹੈ। ਉਸ ਪ੍ਰੀਤਮ ਨੇ ਮੈਨੂੰ ਉਸ ਵੇਲੇ ਅਪਣਾਕੇ ਨਿਵਾਜਿਆ ਜਦੋਂ ਮੇਰੀ ਆਜ਼ਾਦ– ਖਿਆਲੀ ਮੇਰੇ ਨਿਕਟ ਵਰਤੀਆਂ ਲਈ ਵੀ ਅਸੰਭਵ ਹੋਗਈ ਸੀ। ਅਤੇ ਫੇਰ ਮੈਂ ਜਿਉਂ ਜਿਉਂ ਉਸ ਮਿਠ–ੲੱਲੜੇ ਜੀਵਨ--ਦਾਤਾ ਸਰੂਪ ਦੇ ਨੇੜੇ ਹੁੰਦਾ ਗਇਆ, ਮੈਂ ਅਨੁਭਵ ਕੀਤਾ ਕਿ ਉਹ ਨਿਰਾ ਨਾਮਧਾਰੀਆਂ ਦਾ ਹੀ ਨਹੀਂ, ਮੇਰੇ ਵਰਗੇ ਬੇ ਟਿਕਾਣੇ ਆਜ਼ਾਦ ਵਿਚਰਣ ਵਾਲੇ ਮਲੰਗਾਂ ਦਾ ਸਹਾਰਾ ਵੀ ਹੈ। ਚੰਗਿਆਂ ਦੀ ਚੰਗਿ-ਆਈ ਦੀ ਕਦਰ ਹਰ ਕੋਈ ਕਰਦਾ ਹੈ। ਪਰ ਮੰਦਿਆਂ ਨੂੰ ਗਲ ਲਾਉਣ ਵਾਲਾ ਕੋਈ ਵਿਰਲਾ ਮਹਾਂ ਪੁਰਸ਼ ਹੀ ਹੁੰਦਾ ਹੈ। ਆਦਿ ਸਤਿਗੁਰੂ ਨੇ ਇਹ ਰਿਵਾਇਤ ਕਾਇਮ ਕੀਤੀ ਸੀ ਕਿ ਵਡਿਆਂ ਦੀ ਰੀਸ ਕਰਨ ਦੀ ਥਾਂ, ਨਿਕੇ ਨਮਾਣਿਆਂ ਨੂੰ ਅਪਣਾਇਆ ਤੇ ਨਿਵਾਜਿਆ ਜਾਏ। ਹਜ਼ੂਰ ਦਾ ਇਹ ਬਚਨ ਵੀ ਹੈ:

ਨੀਚਾਂ ਅੰਦਰ ਨੀਚੁ ਜਾਤਿ,
ਨੀਚੀ ਹੂੰ ਅਤਿ ਨੀਚ।
ਨਾਨਕ ਤਿਨਕੈ ਸੰਗਿ ਸਾਥਿ,
ਵਡਿਆਂ ਸਿਉਂ ਕਿਆ ਰੀਸ।
ਜਿਥੈ ਨੀਚ ਸਮਾਲੀਅਨਿ,
ਤਿਥੈ ਨਦਰਿਤੇਰੀ ਬਖਸੀਸ।

ਮੈਂ ਜਿਉਂ ਜਿਉਂ ਉਸ ਪਰਮ ਪਾਵਨ ਸਰੂਪ ਦੇ ਨੇੜੇ ਗਇਆ, ਮੈਨੂੰ ਅੰਮ੍ਰਿਤ ਪਿਆਰ ਮਿਲਿਆ। ਮੇਰੇ ਨੈਣਾਂ ਵਿਚ ਆਪਣੇ ਮੁਸ ਮੁਸੀਆਂ ਮੁਸਕਾਨਾਂ ਵੰਡਦੇ ਨੈਣ ਪਾਕੇ, ਮੈਨੂੰ ਜੀਅ ਦਾਨ ਦਿਤਾ। ਮੇਰੀ ਪਿਠ ਉਤੇ ਬਰਕਤ ਦਾਤਾ ਹਥ ਫੇਰਿਆ, ਤੇ ਫੇਰ ਮੇਰੇ ਅੰਦਰੋਂ ਉਹ ਕਵੀ–ਸੋਝੀ ਜਾਗ ਪਈ ਜਿਸਨੇ ਮੇਰੇ ਪਾਸੋਂ ਉਹ ਕੁਝ ਲਿਖ-ਵਾਇਆ, ਜਿਸਨੂੰ ਪੜ੍ਹਕੇ ਮੈਂ ਕਦੇ ਕਦੇ ਆਪ ਵੀ ਅਸਚਰਜ ਰਹਿ ਜਾਂਦਾ ਹਾਂ। ਜਦੋਂ ਮੈ "ਮਰਦ-ਅਗੰਮੜਾ" ਲਿਖ ਰਿਹਾ ਸਾਂ, ਮੇਰੇ ਅੰਦਰੋਂ ਕਿਸੇ ਅਗੰਮੀ ਮਸਤੀ ਦਾ ਸੋਮਾ ਆਪ–ਮੁਹਾਰਾ ਫੁਟ ਪਇਆ। ਕੇਵਲ ਪੰਜ ਹਫਤਿਆਂ ਵਿਚ ਪਤਾ ਨਹੀਂ ਮੈਂ ਕਿੰਨਾ ਕੁਝ ਲਿਖ ਗਇਆ। ਮੇਰੀ ਮਨੋ ਦਸ਼ਾ ਇਹ ਸੀ ਕਿ ਮੈਂ ਜਦ ਆਪਣੇ ਇਕ ਅਜ਼ੀਜ਼ ਗਿ: ਸੁਰਿੰਦਰ ਜੀਤ ਸਿੰਘ ਐਮ. ਏ. ਨਾਲ ਅੰਮ੍ਰਿਤਸਰ ਦੇ ਮਹੱਲੇ ਸਰਵਰ ਪੁਰੇ ਤੋਂ ਨਹਿਰ ਤੀਕ ਸੈਰ ਕਰਨ ਗਇਆ, ਤਾਂ ਆਉਂ-ਦਿਆਂ ਜਾਂਦਿਆਂ ਮੈਂ ਉਸਨੂੰ ਸਤ–ਅਠ ਕਵਿਤਾਵਾਂ ਬੋਲ ਕੇ ਲਿਖਾਈਆਂ। ਅਗੰਮੀ ਤੇ ਅਨੂਠਾ ਰਸ–ਸੁਆਦ ਸੀ, ਜਿਸ ਨੂੰ ਮੈਂ ਮਾਣ ਰਿਹਾ ਸਾਂ। ਕੁਝ ਇਸਤਰਾਂ ਦੀ ਹਾਲਤ ਸੀ ਤਦੋਂ ਮੇਰੀ–

ਜੀਵੇ ਸਾਕੀ ਨੈਣ ਮਿਲਾਕੇ,
ਜਿੰਦ ਨਸ਼ਿਆਵਣ ਵਾਲਾ।
ਜੁਗ ਜੁਗ ਜੀਵੇ ਤੁਰਦਾ ਫਿਰਦਾ,
ਅਮਰ ਰਸੀ ਮਦਰਾਲਾ।
ਜਿਨ– ਸੁਰਾਹੀ ਦੂਰ ਵਗਾਹੀ,
ਅਸਾਂ ਉਦੋਕੀ ਰਿੰਦੋ;
ਜਦ ਤੋਂ ਲੱਗਾ ਨਾਲ ਲਬਾਂ ਦੇ,
ਇਹ ਅਮਿਓ–ਮਈ ਪਿਆਲਾ।

ਜਿੰਦੜੀ ਨੂੰ ਨਸ਼ਿਆਉਣ ਵਾਲੇ ਤੇ ਨਵ ਰੰਗਣ ਚਾੜ੍ਹਨ ਵਾਲੇ ਪ੍ਰੀਤਮ ਦੀ ਇਹ ਕੇੜੀ

ਬਖਸ਼ਿਸ਼ ਤੇ ਅਪਾਰ ਮਿਹਰ ਸੀ ਏਸ ਆਪਣੇ ਕਰ ਲਏ ਆਜ਼ਾਦ ਉਤੇ ! ਮੈਨੂੰ ਚੰਗੀਤਰਾਂ ਯਾਦ ਹੈ, ਗੁਜਰਾਂਵਾਲੇ ਸਵਰਗੀਯ ਸ. ਆਤਮਾ ਸਿੰਘ ਜੀ ਰਾਵਲ ਪਿੰਡੀ ਵਾਲਿਆਂ ਦੀ ਹਿੰਮਤ ਅਤੇ ਉਤਸ਼ਾਹ ਨਾਲ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਦਾ ਦੂਜਾ ਸਮਾਗਮ ਹੋਇਆ । ਉਸ ਸਮਾਗਮ ਤੋਂ ਪਹਿਲਾਂ ਸਵਰਗੀਪ੍ਰਿੰਸੀਪਲ ਤੇਜਾ ਸਿੰਘ ਜੀ ਗੁਰਪੁਰਵਾਸੀ ਸੰਤ ਨਿਧਾਨਸਿੰਘ ਜੀ 'ਆਲਿਮ' ਪ੍ਰੋਫੈਸਰ ਗੰਗਾ ਸਿੰਘ ਜੀ ਤੇ ਜਿਥੋਂ ਤੀਕ ਮੈਨੂੰ ਯਾਦ ਆਉਂਦਾ ਹੈ ਸਚ ਖੰਡ ਵਾਸੀ ਸੰਤ ਹਜ਼ੂਰਾ ਸਿੰਘ ਜੀ ਭੂਰੀ ਵਾਲੇ ਅਤੇ ਗੁਰ ਪੁਰ ਬ੍ਰਾਜ ਰਹੇ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ ਨੇ ਪੱਛਮੀ ਪੰਜਾਬ ਦਾ ਦੌਰਾ ਏਸ ਲਈ ਕੀਤਾ ਕਿ ਕਾਨਫਰੰਸ ਵਧ ਤੋਂ ਵਧ ਸਫਲ ਹੋਵੇ ਇਹਨਾਂ ਸਜਨਾਂ ਨੇ ਮੈਨੂੰ ਵੀ ਨਾਲ ਲੈ ਲਿਆ ਅਤੇ ਮੈਂ ਵੇਖਿਆ ਕਿ ਗੁਰੂ ਨਾਨਕ ਨਾਮ ਲੇਵਾ ਜਗਤ ਨੂੰ ਏਕਤਾ ਅਤੇ ਸੁਹਿਰਦਤਾ ਦੀ ਲੜੀ ਵਿਚ ਪਰੋਣ ਦਾ ਉਹ ਚਾਉ, ਜੋ ਲੁਕਣ ਮੀਟੀ ਖੇਡ ਗਏ ਸਤਿਗੁਰਾਂ ਦੇ ਮਨ ਵਿਚ ਸੀ, ਸਾਡਾ ਦੌਰਾ ਉਸਦਾ ਹੀ ਇਕ ਸੁਹਣਾ ਚੋਜ ਸੀ ।

ਸੁਰਗੀ ਸਰਦਾਰ ਆਤਮਾ ਸਿੰਘ ਜੀ ਰਾਵਲ ਪਿੰਡੀ ਸਤਿਗੁਰਾਂ ਦੀ ਇਸ ਰੀਝ ਦੇ ਸਾਕਾਰ ਪਰਤੀਕ ਹੀ ਤਾਂ ਸਨ । ਆਪਣੇ ਪ੍ਰੀਤਮ ਲਈ ਉਹਨਾਂ ਦੇ ਮਨ ਵਿਚ ਅਮੁੱਕ ਸ਼ਰਧਾ ਅਤੇ ਅਮਿਣਤ ਭਰੋਸਾ ਸੀ। ਜੇਬ ਵਿਚ ਹੁੰਦਿਆਂ ਉਹ ਹਾਤਮ ਬਣ ਜਾਂਦੇ ਸਨ ਅਤੇ ਇਸ ਕਾਨਫਰੰਸ ਦੇ ਸਬੰਧ ਵਿਚ ਉਹਨਾਂ ਨੇ ਰਜਵੀਆਂ ਖੁਸ਼ੀਆਂ ਲਈਆਂ। ਸੰਤ ਮੰਗਲ ਸਿੰਘ ਜੀ ਦੀ ਸੰਗਤ ਸਾਥੀਆਂ ਦੇ ਮਨ ਹੁਲਸਾਣ ਅਤੇ ਵਿਗਸਾਉਣ ਹਸਾਉਣ ਦੀ ਜ਼ਾਮਨ ਸੀ । ਸੱਚੇ ਸਾਧੂਆਂ ਵਰਗਾ ਉਰਾ ਤੇ ਸੁਚਾ ਉਹਨਾਂ ਦਾ ਚਲਨ ਤੇ ਉਹਨਾਂ ਦੇ ਖਿਚਵੇਂ ਨਕਸ਼ ਨੈਣਾਂ ਵਾਲਾ ਫਬਦਾ ਫਬਦਾ ਮੁੜੰਗਾ ਉਹਨਾਂ ਦੇ ਹਡ-ਵਾਪਰੇ ਅਨੇਕਾਨੇਕ ਜੀਵਨ ਪ੍ਰਸੰਗ ਅਤੇ ਉਹਨਾਂ ਦੇ ਖੁਲ੍ਹੇ ਖਲਾਸੇ ਬਚਨ ਉਹਨਾਂ ਦੇ ਕਿਸ ਸਾਥੀ ਨੂੰ ਭੁਲ ਸਕਦੇ ਹਨ ? ਉਹ ਜਿਥੇ ਵੀ ਬੋਲਦੇ ਸਨ, ਨਵਾਂ ਰੰਗ ਤੇ ਨਵਾਂ ਸੁਆਦ ਪੈਦਾ ਕਰ ਦੇਂਦੇ ਸਨ । ਆਪਣੇ ਪ੍ਰੀਤਮ ਦੇ ਜਾਣ ਤੋਂ ਪਹਿਲਾਂ ਹੀ, ਉਹ ਸਚ ਖੰਡ ਖਬਰੇ ਸੁਆਗਤ ਕਰਨ ਲਈ ਹੀ ਚਲੇ ਗਏ ?

* * * *

ਇਹ ਸਾਰੇ ਸਜਨ ਉਸ ਜੋਤ ਦੇ ਪਰਵਾਨੇ ਸਨ, ਜਿਸ ਨੂੰ ਮੈਂ ਪਿਆਰ ਹੀ ਪਿਆਰ ਤੇ ਪ੍ਰੀਤ ਹੀ ਪ੍ਰੀਤ ਕਹਿ ਸਕਦਾ ਹਾਂ । ਮੇਰੀ ਨਜ਼ਰ ਜਦ ਅਜ ਤੋਂ ੩੦ ਸਾਲ ਪਿਛਾਂਹ ਵਲ ਝਾਤ ਮਾਰਦੀ ਹੈ, ਤਾਂ ਮੈਂ ਦਿਬ ਸਰੂਪ ਮਹਾਰਾਜ ਜੀ ਦੇ ਗਿਰਦ ਅਨੇਕ ਉਹਨਾਂ ਮਹਾਂ ਪੁਰਸ਼ਾਂ ਦੇ ਦਰਸ਼ਨ ਕਰਦਾਹਾਂ, ਜਿਨਾਂ ਦੇ ਉਚੇ ਜੀਵਨ ਉਤੇ ਦਿਉਤੇ ਵੀ ਰਸ਼ਕ ਕਰਦੇ ਸਨ । ਕਦੇ ਸਜੇ ਦੀਵਾਨ ਵਿਚ ਨਜ਼ਰ ਆਉਂਦਾ ਕਿ ਭਾਈ ਸਾਹਿਬ ਹਰਨਾਮ ਸਿੰਘ ਜੀ ਗੁਰਮਤਿ– ਸੰਗੀਤ– ਸੁਧਾ ਦੀ ਛਹਿਬਰ ਲਾ ਰਹੇ ਹਨ। ਆਪ ਵੀ ਤਾਊਸ ਵਜਾ ਰਹੇ ਹਨ ਅਤੇ ਨਾਲ ਉਹਨਾਂ ਦੇ ਵਿਦਿਆਰਥੀ ਵੀ ਤਾਊਸ ਵਜਾਉਂਦੇ ਹਨ । ਕਦੇ ਕਦੇ ਕਿਸੇ ਬੜੇ ਰਸਿਕ ਸੁਆਦ ਵਿਚ ਗੁਰ ਪ੍ਰੀਤਮ ਵੀ ਗੁਰ ਸ਼ਬਦ ਸੰਗੀਤ– ਸੁਧਾ ਫੁਹਾਰਦੇ ਤੇ ਰੰਗ ਰਸ ਵਿਚ ਹੁਲਾਰਦੇ ਹਨ । ਸੱਜੀ ਲੰਮੀ ਭੁਜਾ ਅਕਾਸ਼ਾਂ ਵੱਲ ਉਠਦੀ ਹੈ ਅਤੇ ਨੈਣਾਂ ਵਿਚੋਂ ਕੋਈ ਅਸਚਰਜ ਖੁਮਾਰ ਛਲਕਦਾ ਨਜ਼ਰ ਆਉਂਦਾ ਹੈ । ਕਿਸ ੨ ਦੇ ਨਾਮ ਲਵਾਂ, ਕਿਸ ਕਿਸ ਨੂੰ ਯਾਦ ਕਰਾਂ, ਫੁਲਵਾੜੀ ਕਾਇਮ ਦਾਇਮ ਹੈ ਪਰ ਉਹ ਮਦਮਤੇ ਫੁੱਲ ਜਿਨਾਂ ਨੇ ਆਪਣੇ ਦਵਾਲੇ ਹੁਸਨ ਹੁਲਾਰਦੇ ਏਸ ਫੁਲਵਾੜੀ ਦੀ ਸ਼ਾਨ ਨੂੰ ਚਾਰ ਚੰਦ ਲਾਈ ਰਖੇ ਹਨ, ਅਜ ਨਾ ਮੈ ਉਹਨਾਂ ਨੂੰ ਭੁਲ ਸਕਦਾ ਹਾਂ, ਨਾ ਉਹਨਾਂ ਨੂੰ ਵੇਖਣ ਵਾਲਾ ਕੋਈ ਹੋਰ ਸਜਣ ਭੁਲ ਸਕਦਾ ਹੈ।

ਗੁਰਮਤ– ਸੰਗੀਤ ਨਾਲ ਜਾਪਦਾ ਹੈ ਕਿ ਆਪ ਨੂੰ ਆਪਣੀ ਕਿਸ਼ੋਰ ਅਵਸਥਾ ਵਿਚ ਹੀ ਇਸ਼ਕ ਹੋ ਗਇਆ ਸੀ, ਅਤੇ ਇਸ ਦੈਵੀ ਸੰਗੀਤ

ਦਾ ਪਰਮ ਰਸ ਆਪਨੇ ਰਜ ਰਜ ਕੇ ਜਿਥੇ ਖੁਦ ਪੀਤਾ, ਆਪਣੇ ਇਸ ਸੰਸਾਰਕ-ਜੀਵਨ ਵਿਚ ਲਖਾਂ ਹੋਰਨਾਂ ਨੂੰ ਵੀ ਇਹ ਅਮਿਓ ਰਸ ਪਿਆ ਕੇ ਤ੍ਰਿਪਤ ਕੀਤਾ ਵੱਡੇ ਵੇਲੇ ਜਾਗਕੇ ਅਤੇ ਸਨਕੇਸ ਇਸ਼ਨਾਨ ਕਰਕੇ ਸਜੇ ਦੀਵਾਨ ਵਿਚ ਜਾ ਦਰਸ਼ਨ ਦੇਂਦੇ ਅਤੇ ਆਪਦੀ ਮੌਜੂਦਗੀ ਵਿਚ ਕੀਰਤਨ ਕਰਨ ਵਾਲੇ ਜਥਿਆਂ ਨੂੰ ਅਸਚਰਜ ਚਾਅ ਚੜ੍ਹ ਜਾਂਦਾ। ਇਸ ਗੁਰਮਤ ਸੰਗੀਤ ਨੂੰ ਜੀਉਂਦਾ ਰਖਣ ਲਈ ਆਪ ਸੰਗੀਤ ਦੇ ਮੰਨੇ ਪਰਮੰਨੇ ਉਸਤਾਦਾਂ ਨੂੰ ਭੈਣੀ ਸਾਹਿਬ ਬੁਲਾਂਦੇ ਹੀ ਰਹਿੰਦੇ ਸਨ ਅਤੇ ਮੈਨੂੰ ਯਾਦ ਹੈ ਕਿ ਭਾਈ ਤਾਬਾ ਅਤੇ ਭਾਈ ਨਸੀਰ ਆਦਿ ਰੁਬਾਬੀਆਂ ਨੂੰ ਸਦ ਕੇ ਆਪਣੇ ਦੋਹਾਂ ਸਪੁਤ੍ਰਾਂ ਨੂੰ ਆਪ ਨੇ ਜਿਥੇ ਪੁਰਾ-ਤਨ ਰਸਮਾਂ ਰੀਤਾਂ ਤੋਂ ਪੂਰੀ ਤਰਾਂ ਜਾਣੂੰ ਕਰ-ਵਾਇਆ, ਓਥੇ ਛੋਟੇ ਬਾਬਾ ਜੀ ਨੂੰ ਤਬਲਾ ਵਜਾ-ਉਣ ਵਿਚ ਇਸ ਕਰਕੇ ਸਿਖਰ ਹਦ ਤੀਕ ਪੁਚਾ-ਇਆ, ਤਾਂ ਜੁ ਇਸ ਪਾਸੇ ਵੀ ਕੋਈ ਕਮੀ ਨਾ ਰਹਿ ਜਾਏ।

ਭੈਣੀ ਸਾਹਿਬ ਗੁਰਮਤ ਸੰਗੀਤ ਕਾਨਫਰੰਸ ਰਖੀ ਅਤੇ ਉਸ ਕਾਨਫਰੰਸ ਵਿਚ ਲਗ ਪਗ ਸਾਰੇ ਪ੍ਰਸਿਧ ਰਾਗੀ ਤੇ ਰੁਬਾਬੀ ਜਥੇ ਬੁਲਾਕੇ ਧਰਤੀ ਉਤੇ ਬੈਕੁੰਠ ਦਾ ਉਹ ਦ੍ਰਿਸ਼ ਮੂਰਤੀ ਮਾਨ ਕਰ ਵਿਖਾਇਆ, ਜਿਸਦੀ ਯਾਦ ਉਸ ਕਾਨਫਰੰਸ ਦੇ ਕਿਸੇ ਵੀ ਦਰਸ਼ਕ ਨੂੰ ਕਦੇ ਭੁਲ ਨਹੀਂ ਸਕਦੀ। ਇਕ ਰਾਤ ਆਪ ਨੇ ਚੋਣਵੇਂ ਸ੍ਰੋਤਿਆਂ ਦੇ ਨਾਲ ਭਾਈ ਅਨਾਇਤ ਅਤੇ ਭਾਈ ਦੇਸੇ ਪਾਸੋਂ ਖਾਸ ਖਾਸ ਚੀਜ਼ਾਂ ਸੁਣੀਆਂ, ਇਸ ਸੰਗੀਤ-ਛਹਿਬਰ ਦਾ ਆਨੰਦ ਮੈਂ ਵੀ ਮਾਣਿਆ ਅਤੇ ਮਹਿਸੂਸ ਕੀਤਾ ਕਿ ਭਾਈ ਮਰਦਾਨਾ ਜੀ ਦੀ ਵੰਸ਼ ਦੇ ਆਪਣੇ ਸੀਨਿਆਂ ਵਿਚ ਗੁਰਮਤ-ਸੰਗੀਤ ਦੇ ਅਮੋਲਕ ਰਤਨ ਸੁਰਖਿਅਤ ਹਨ। ਫੇਰ ਇਸਦੇ ਨਾਲ ਹੀ ਇਸ ਸੰਗੀਤ ਦੀ ਕਦਰ ਕਰਨ ਵਾਲੇ ਵੀ ਸਾਡੀ ਦੇਸ ਦੁਨੀਆਂਵਿਚਵਿਚਰ ਰਹੇ ਹਨ। ਆਪ ਵਧੀਕ ਕਰਕੇ ਧੁਰਪਦ ਗਾਇਕੀ ਨੂੰ ਪਸੰਦ ਕਰਦੇ ਸਨ ਅਤੇ ਗੁਰਮਤ ਸੰਗੀਤ ਦੀਆਂ ਪੁਰਾਤਨ ਰਹੁ ਰੀਤਾਂ ਵਿਚ ਸੰਗੀਤ ਦੀ ਇਸ ਗਾਇਕੀ ਨੂੰ ਹੀ ਪਰਵਾਨਿਆਂ ਗਇਆ ਹੈ। ਖਿਆਲ ਦੀ ਗਾਇਕੀ ਵਿਚ ਤਾਨ ਪਲਟੇ ਉਤੇ ਜ਼ੋਰ ਦਿਤਾ ਜਾਂਦਾ ਹੈ ਅਤੇ ਇਸ ਵਿਚ ਸ਼ੋਖੀ ਤੇ ਤੇਜ਼ੀ ਵਧੇਰੇ ਹੁੰਦੀ ਹੈ। ਧੁਰਪਦ ਵਿਚ ਲੈਅ ਨੂੰ ਲਮਿਆਕੇ ਅਤੇ ਉਸ ਉਤੇ ਪੂਰਾ ਕਾਬੂ ਰਖਕੇਗਾਣਾ ਪੈਂਦਾ ਹੈ ਅਤੇ ਇਸ ਗਾਇਕੀ ਵਿਚ ਕੋਈ ਤਕੜੇ ਸੀਨੇ ਅਤੇ ਰਸੇ ਹੋਏ ਗਲੇ ਵਾਲਾ ਗਵਈਆ ਹੀ ਪੂਰੇ ਸੁਆਦ ਨਾਲ ਗਾ ਕੇ ਰਸ ਪੈਦਾ ਕਰ ਸਕਦਾ ਹੈ।

ਗੁਰਮਤ-ਸੰਗੀਤ ਵਾਸਤੇ ਇਕ ਹੋਰ ਜ਼ਰੂਰੀ ਸ਼ਰਤ ਇਹ ਵੀ ਹੈ ਕਿ ਗਾਣ ਵਾਲਾ ਜਿਥੇ ਸੁਰ ਤਾਲ ਅਤੇ ਲੈਅ ਵਿਚ ਸੁਘੜਾ ਹੋਵੇ, ਓਥੇ ਉਸ ਦਾ ਗੁਰ ਬਾਣੀ ਦਾ ਉਚਾਰਣ ਵੀ ਸ਼ੁਧ ਅਤੇ ਸਪਸ਼ਟ ਹੋਵੇ। ਬਾਣੀ ਦਾ ਸ਼ੁਧ ਤੇ ਸਪਸ਼ਟ ਉਚਾਰਣ ਏਸ ਲਈ ਜ਼ਰੂਰੀ ਹੈ ਕਿ ਗੁਰਮਤ- ਸੰਗੀਤ ਇਸਤੋਂ ਬਿਨਾਂ ਸ੍ਰੋਤਿਆਂ ਤੀਕ ਉਹ ਸੰਦੇਸ਼ ਨਹੀਂ ਪੁਚਾ ਸਕਦਾ, ਜਿਸਨੂੰ ਪੁਚਾਣ ਲਈ ਗੁਰੂ ਮਹਾ-ਰਾਜ ਨੇ ਸੰਗੀਤ ਨੂੰ ਕੀਰਤਨ ਦਾ ਨਾਮ ਦਿਤਾ ਸੀ। ਕੀਰਤਨ ਦਾ ਮਤਲਬ ਇਹ ਹੈ ਕਿ ਓਹ ਸੰਗੀਤ ਰਾਹੀਂ ਸਾਡੇ ਮਨਾਂ ਨੂੰ ਇਕਾਗਰ ਕਰੇ। ਤੇ ਫੇਰ ਗੁਰਬਾਣੀ ਦੇ ਸ਼ਬਦ ਸੁਆਦ ਨਾਲ ਉਹਨਾਂ ਵਿਚ ਉਹ ਭਾਵ ਸਿੰਚਤ ਹੋ ਜਾਣ, ਜਿਨ੍ਹਾਂ ਨਾਲ ਅੰਦਰੋਂ ਰਸ ਸੁਆਦ ਦੀ ਅੰਗੂਰੀ ਫੁਟਪਏ। ਸ੍ਰੀ ਸਤਿਗੁਰੂ ਜੀ ਨੇ ਗੁਰਮਤਿ ਸੰਗੀਤ ਦੀ ਇਸੇ ਲਈ ਸਰ ਪ੍ਰਸਤੀ ਕੀਤੀ, ਕਿ ਕੀਰਤਨ ਦਾ ਉਹ ਅਸਲ ਸਰੂਪ ਕਾਇਮ ਰਹੇ, ਜਿਹੜਾ ਮਨਾਂ ਨੂੰ ਲਿਹੋਰਕੇ ਪ੍ਰਭੂ ਦੇ ਰੰਗ ਵਿਚ ਰੰਗ ਦੇਂਦਾ ਹੈ।

* * * *

ਨਾਮਧਾਰੀ ਸੰਗਤ ਵਿਚ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਅਨੇਕ ਸਜਣ ਗੁਰਮਤ ਸੰਗੀਤ ਦੇ ਰਸੀਏ ਬਣੇ। ਭੈਣੀ ਸਾਹਿਬ ਵਿਚ ਜਦ ਆਪਨੇ ਵਿਦਿਆਲਾ ਸਥਾਪਤ ਕੀਤਾ, ਤਾਂ ਵਿਦਿਆਰਥੀ

ਜਿਥੇ ਗੁਰਮਤ ਸੰਬੰਧੀ ਸਿਖਿਆ ਦੀਖਿਆ ਪ੍ਰਾਪਤ ਕਰਦੇ ਸਨ, ਓਥੇ ਉਹ ਗੁਰਮਤ ਸੰਗੀਤ ਦੀ ਸਿਖਿਆ ਵੀ ਲੈਂਦੇ ਸਨ। ਸਚ ਖੰਡ ਵਾਸੀ ਭਾਈ ਸਾਹਿਬ ਹਰਿਨਾਮ ਸਿੰਘ ਜੀ ਬੜੀ ਮਿਹਨਤ ਤੇ ਲਗਨ ਨਾਲ ਇਹ ਸਿਖਿਆ ਦੇਂਦੇ ਸਨ ਅਤੇ ਕਿਉਂਕਿ ਉਹ ਆਪ ਰਸਿਕ ਸਨ, ਏਸ ਲਈ ਉਹਨਾਂ ਦੇ ਵਿਦਿਆਰਥੀ ਵੀ ਲੀਨ ਹੋ ਕੇ ਹੀ ਸਿਖਿਆ ਪ੍ਰਾਪਤ ਕਰਦੇ ਸਨ। ਵਿਚ ਵਿਚ ਲੋੜ ਅਨੁਸਾਰ ਬਾਹਰੋਂ ਹੋਰ ਵਿਦਵਾਨ ਰਾਗੀ, ਰੁਬਾਬੀ ਅਤੇ ਕਲਾ-ਪਰਬੀਨ ਕਲੌਂਤ ਵੀ ਭੈਣੀ ਸਾਹਿਬ ਸਦੇ ਜਾਂਦੇ ਸਨ ਤੇ ਕਿਉਂਕਿ ਉਹਨਾਂ ਵਿਦਵਾਨਾਂ ਦੀ ਕਦਰ ਵੀ ਕੀਤੀ ਜਾਂਦੀ ਸੀ, ਏਸ ਲਈ ਉਹ ਕਦੇ ਵੀ ਸੱਦਾ ਮਿਲਨ ਤੇ ਅਵੇਸਲੇ ਨਹੀਂ ਹੁੰਦੇ ਸਨ।

ਮੈਂ ਕਿਵੇਂ ਆਪਣੀ ਏਸ ਪੀੜਾ ਨੂੰ ਸ਼ਬਦਾਂ ਰਾਹੀਂ ਅੰਕਾਂ, ਕਿ ਜਿਵੇਂ ਪੁਰਾਤਨ ਸਿਖ ਆਰਟ ਦਾ ਲਗ ਭਗ ਭੋਗ ਪੈਣ ਵਾਲਾ ਹੈ, ਇਸੇਤਰਾਂ ਭੈਣੀ ਸਾਹਿਬ ਤੋਂ ਬਾਹਰ ਗੁਰਮਤ ਸੰਗੀਤ ਦੀ ਸਰਪ੍ਰਸਤੀ ਕਰਨ ਵਾਲਾ ਵੀ ਕੋਈ ਨਜ਼ਰ ਨਹੀਂ ਆਉਂਦਾ। ੧੯੪੭ ਤੋਂ ਪਹਿਲਾਂ ਸ੍ਰੀ ਅੰਮ੍ਰਿਤਸਰ ਵਿਚ ਰਬਾਬੀਆਂ ਦੇ ਉਹ ਘ੍ਰਾਣੇ, ਰਬਾਬੀਆਂ ਵਾਲੀ ਗਲੀ ਵਿਚ ਵਸਦੇ ਸਨ, ਜਿਨ੍ਹਾਂ ਦੇ ਵਡ ਵਡੇਰੇ ਕਈ ਪੀਹੜੀਆਂ ਤੋਂ ਗੁਰੂ ਦਰਬਾਰ ਵਿਚ ਕੀਰਤਨ ਹੀ ਕਰਦੇ ਆ ਰਹੇ ਸਨ। ਦੇਸ ਦੇ ਵੰਡਾਰੇ ਦੇ ਨਾਲ ਜਿਥੇ ਸਾਡੇ ਦੇਸ ਦੇ ਅਨੇਕਾਂ ਹੁਨਰਮੰਦ ਪਛਮੀ ਪਾਕਿਸਤਾਨ ਵਿਚ ਧਕ ਦਿਤੇ ਗਏ, ਓਥੇ ਰਬਾਬੀ ਘ੍ਰਾਣਿਆਂ ਦੀ ਬਾਂਹ ਵੀ ਕਿਸੇ ਨਾ ਫੜੀ ਤੇ ਉਹ ਪਾਕਿਸਤਾਨ ਚਲੇ ਗਏ। ਉਹਨਾਂ ਦੇ ਜਾਣ ਨਾਲ ਗੁਰਮਤ ਸੰਗੀਤ ਦਾ ਕਿੰਨਾ ਕੁਝ ਹੀ ਸਾਡੇ ਪਾਸੋਂ ਖੁਸ ਗਿਆ ਹੈ, ਪਰ ਦੁਖ ਦੀ ਗੱਲ ਇਹ ਹੈ ਕਿ ਸਾਡੇ ਗੁਰਦਵਾਰਿਆਂ ਦੇ ਪ੍ਰਬੰਧਕ ਸਜਣਾਂ ਨੇ ਇਸ ਘਾਟੇ ਨੂੰ ਕਦੇ ਮਹਿਸੂਸ ਕਰਨ ਦੀ ਲੋੜ ਹੀ ਨਹੀਂ ਸਮਝੀ। ਸ੍ਰੀ ਹਰਿ ਮੰਦਰ ਸਾਹਿਬ ਅੰਮ੍ਰਿਤਸਰ ਵਿਚ ਜਦ ਭਾਈ ਮੋਤੀ, ਭਾਈ ਸਾਈਂ ਦਿਤਾ, ਭਾਈ ਦੇਸਾ ਅਤੇ ਭਾਈ ਚਾਂਦ ਆਦਿ ਰਬਾਬੀ ਸਜਣ ਕੀਰਤਨ ਕਰਦੇ ਹੁੰਦੇ ਸਨ, ਤਾਂ ਸੁਣਨ ਵਾਲਿਆਂ ਦੀ ਭੀੜ ਜੁੜ ਜਾਂਦੀ ਸੀ। ੧੯੧੮-੧੯-੨੦-੨੧ ਇਹ ਚਾਰ ਸਾਲ, ਮੈਂ ਖਾਲਸਾ ਕਾਲਜ ਰਿਹਾ ਅਤੇ ਮੈਨੂੰ ਕੀਰਤਨ ਦੀ ਏਨੀ ਖਿੱਚ ਹੁੰਦੀ ਸੀ ਕਿ ਪੈਦਲ ਤੁਰਕੇ ਸ੍ਰੀ ਹਰਿ ਮੰਦਰ ਸਾਹਿਬ ਪਹੁੰਚਦਾ। ਪਿਛੋਂ ਜਦੋਂ ਸ੍ਰੀ ਸਤਿਗੁਰੂ ਜੀ ਦਾ ਨੇੜ ਪ੍ਰਾਪਤ ਹੋਇਆ, ਤਾਂ ਨਾਮਧਾਰੀ ਦੀਵਾਨਾਂ ਵਿਚ ਜਾਣ ਦਾ ਅਨੇਕ ਵਾਰ ਸਮਾ ਮਿਲਿਆ ਅਤੇ ਮੈਂ ਅਨੁਭਵ ਕੀਤਾ ਕਿ ਹਜ਼ੂਰ ਦੀ ਮੌਜੂਦਗੀ ਵਿਚ ਜਦ ਕੀਰਤਨ ਹੁੰਦਾ, ਤਾਂ ਕਈ ਵੇਰ ਮੇਰੀ ਸੁਰਤਿ ਵੀ ਮਸਤਾਨੀਆਂ ਰੰਗਣਾਂ ਵਿਚ ਰੰਗੀਜ ਜਾਂਦੀ। ਉਹਨਾਂ ਦੀ ਹਜ਼ੂਰੀ ਵਿਚ ਦੀਵਾਨ ਦੇਵਤਿਆਂ ਦੀ ਸਭਾ ਦਾ ਰੂਪ ਧਾਰਨ ਕਰ ਲੈਂਦਾ ਅਤੇ ਇੰਜ ਹੀ ਜਾਪਦਾ ਕਿ ਬੈਕੁੰਠ ਧਰਤੀ ਉਤੇ ਉਤਰ ਆਇਆ ਹੈ।

ਸੰਗੀਤ ਤੋਂ ਬਿਨਾ ਆਪ ਕਵਿਤਾ ਦੇ ਪਿਆਰੇ ਵੀ ਸਨ ਅਤੇ ਕਵੀਆਂ ਉਤੇ ਹਜ਼ੂਰ ਦੀ ਕਿਰਪਾ ਦ੍ਰਿਸ਼ਟੀ ਰਾਗੀਆਂ ਵਾਂਗ ਹੀ ਹੁੰਦੀ ਰਹਿੰਦੀ ਸੀ। ਆਪ ਰਸਿਕ ਰਸੀਲੜੇ ਸਨ ਅਤੇ ਜਿਵੇਂ ਸੰਗੀਤ ਦਾ ਰਸ ਉਹਨਾਂ ਨੂੰ ਝੁਮਾਉਂਦਾ ਅਤੇ ਕਿਸੇ ਅਗੰਮੀ ਮਸਤੀ ਦੇ ਰੰਗ ਵਿਚ ਰੰਗ ਜਾਂਦਾ ਸੀ, ਓਵੇਂ ਹੀ ਕਵਿਤਾ ਦੀ ਹਰ ਉਹ ਸਤਰ ਉਹਨਾਂ ਪਾਸੋਂ ਆਪ ਮੁਹਾਰੀ ਦਾਦ ਲੈ ਲੈਂਦੀ ਸੀ, ਜਿਹੜੀ ਕਵੀ ਦੇ ਅੰਦਰੋਂ ਉਸਦੇ ਭਾਵਾਂ ਉਦਗਾਰਾਂ ਨਾਲ ਰੰਗੀ ਹੋਈ ਹੁੰਦੀ ਸੀ। ਇਕਬਾਲ ਨੇ ਆਪਣੀ ਕਵਿਤਾ ਬਾਰੇ ਕਿਹਾ ਹੈ–

ਮਿਰੀ ਨਵਾਏ ਪਰੀਸ਼ਾਂ ਕੋ ਸ਼ਾਇਰੀ ਨ ਸਮਝ,
ਕਿ ਮੈਂ ਹੂੰ ਮਹਿਰਮਿ-ਰਾਜ਼ਿ-ਦਰੂਨਿ ਮੈ-ਖ਼ਾਨਾ।

ਕਵਿਤਾ ਦਾ ਮਤਲਬ ਨਿਰਾ ਸ਼ਬਦ ਚਮਤਕਾਰ ਦਸਣਾ ਨਹੀਂ ਹੁੰਦਾ; ਸਚਾ ਅਤੇ ਅਸਲੀ ਕਵੀ ਜੋ ਉਸ ਰਾਹੀਂ ਮਨੁਖਤਾ ਨੂੰ ਹੋਰ ਉਚੇਰਾ ਕਰਨ ਲਈ ਲਲਕਾਰਦਾ ਵੰਗਾਰਦਾ

ਹੈ, ਤਾਂ ਇਸਦੇ ਨਾਲ ਹੀ ਉਹ ਆਪਣਾ ਕਰਤੱਵ ਇਹ ਵੀ ਸਮਝਦਾ ਹੈ ਕਿ ਕਵਿਤਾ ਦਾ ਇਹ ਹੁਨਰ ਸਮੂਹਕ ਜ਼ਿੰਦਗੀ ਦਾ ਸੇਵਾਦਾਰ ਵੀ ਹੈ। ਅਸਲ ਕਵੀ ਹੁੰਦਾ ਹੀ ਉਹ ਹੈ, ਜਿਹੜਾ ਆਪਣੀ ਮਹਾਨ ਵਿਅਕਤੀ ਦੇ ਤਾਣ ਅਤੇ ਆਪਣੇ ਇਸ਼ਕ ਦੇ ਜੋਸ਼ ਰਾਹੀਂ ਆਪਣੇ ਦਿਲ ਦਿਮਾਗ ਨੂੰ ਅਜੇਹੀ ਹਾਲਤ ਵਿਚ ਢਾਲ ਲਵੇ, ਕਿ ਉਸਦਾ ਆਰਟ ਉਸਦੇ ਪੜ੍ਹਨ ਅਤੇ ਸੁਣਨ ਵਾਲਿਆਂ ਨੂੰ ਆਪਣੇ ਰੰਗ ਵਿਚ ਰੰਗ ਦੇਵੇ। ਗੁਰਬਾਣੀ ਕਵਿਤਾ ਹੀ ਤਾਂ ਹੈ, ਪਰ ਅਜੇਹੀ ਸਰੋਦੀ ਕਵਿਤਾ ਜੋ ਮਹਾਨ ਸਤਿਗੁਰੂ-ਵਿਅਕਤੀਆਂ ਦੇ ਅੰਦਰੋਂ ਉਹਨਾਂ ਦੀ ਉਚੀ ਸੁਚੀ ਕਰਨੀ ਦੇ ਜਲਾਲ, ਜਮਾਲ ਨਾਲ ਰੰਗੀਚਕੇ ਬਾਹਰ ਆਈ ਹੈ। ਉਸ ਵਿਚ ਸਰੋਤਿਆਂ ਅਤੇ ਪਾਠਕਾਂ ਨੂੰ ਕੀਲ ਲੈਣ ਦੀ ਅਜ ਵੀ ਓਹੋ ਅਥਾਹ ਸ਼ਕਤੀ ਹੈ ਜਿਹੜੀ ਉਸ ਵੇਲੇ ਸੀ, ਜਦ ਉਸਨੂੰ ਪਹਿਲੀ ਵਾਰ ਸ਼ਬਦ-ਆਕਾਰ ਮਿਲਿਆ ਸੀ। ਮਹਾਰਾਜ ਜੀ ਨੂੰ ਵੀ ਉਸ ਕਵਿਤਾ ਨਾਲ ਹੀ ਲਗਾਉ ਸੀ, ਜਿਸ ਨਾਲ ਮਨੁਖ ਨੂੰ ਉਚਾ ਹੋਣ ਥੀਣ ਅਤੇ ਮਰਦਾਂ ਵਾਂਗ ਜੀਣ ਦੀ ਪ੍ਰੇਰਨਾ ਮਿਲਦੀ ਹੈ। ਜਿਵੇਂ ਮਨ-ਬਿਰਤੀਆਂ ਨੂੰ ਵਿਚ-ਲਾਉਣ ਅਤੇ ਚੰਚਲਤਾ ਚਪਲਤਾ ਦਰਸਾਉਣ ਵਾਲੇ ਸੰਗੀਤ ਨਾਲ ਉਹਨਾਂ ਦਾ ਕੋਈ ਸਬੰਧ ਨਹੀਂ ਸੀ, ਇਸੇਤਰਾਂ ਹੀ ਅਜੇਹੀ ਕਵਿਤਾ, ਜਿਸਤੋਂ ਮਨੁਖ ਨੂੰ ਕੋਈ ਉਚੇਰੀ ਤੇ ਸੁਚੇਰੀ ਪ੍ਰੇਰਨਾ ਨਾ ਮਿਲ ਸਕੇ, ਉਹਨਾਂ ਨੂੰ ਕਦੇ ਪਸੰਦ ਨਹੀਂ ਸੀ ਆਈ।

ਭੈਣੀ ਸਾਹਿਬ ਵਿਚ ਜਦ ਪੰਜਾਬੀ ਕਾਨ-ਫਰੰਸ ਹੋਈ, ਤਾਂ ਨਾਲ ਕਵੀ ਦਰਬਾਰ ਵੀ ਸਜਿਆ। ਉਸ ਕਵੀ ਦਰਬਾਰ ਵਿਚ ਲਾਲਾ ਧਨੀ ਰਾਮ 'ਚਾਤ੍ਰਿਕ' ਅਤੇ ਪ੍ਰਿੰਸੀਪਲ ਤੇਜਾ ਸਿੰਘ ਜੀ ਨੇ ਵੀ ਕਵਿਤਾਵਾਂ ਪੜ੍ਹੀਆਂ। ਪ੍ਰਿੰਸੀਪਲ ਸਾਹਿਬ ਜਿਥੇ ਸਿਖ ਧਰਮ ਦੇ ਵਿਆਖਿਆਕਾਰ ਅਤੇ ਗੁਰਬਾਣੀ ਦੇ ਸਕਾਲਰ ਸਨ, ਓਥੇ ਗੁਝੇ ਗੁਝੇ ਮੌਜੀ ਅਤੇ ਰੰਗੀਲੇ ਸੁਭਾਅ ਦੇ ਕਵੀ ਵੀ ਸਨ। ਉਹਨਾਂ ਨੇ ਆਪਣੀ ਇਕ ਸ਼ਿੰਗਾਰ ਰਸ ਭਰਪੂਰ ਅਜੇਹੀ ਕਵਿਤਾ ਪੜ੍ਹੀ ਜਿਸਦੇ ਸ਼ਬਦਾਂ ਵਿਚੋਂ ਗਭਰੂਆਂ ਵਾਲੀ ਆਪ ਮੁਹਾਰੀ ਚੰਚਲਤਾ ਦੀ ਲਿਸ਼ਕ ਵਜਦੀ ਸੀ। ਮਹਾਰਾਜ ਪ੍ਰਿੰਸੀਪਲ ਤੇਜਾ ਸਿੰਘ ਜੀ ਵਰਗੇ ਅਧ-ਬੁਢੇ ਗੁਰਮਤ ਦੇ ਜੀ ਵਿਦਵਾਨ ਪਾਸੋਂ ਅਜੇਹੀ ਬੇਬਾਕ ਕਵਿਤਾ ਸੁਣਕੇ ਹੈਰਾਨ ਰਹਿ ਗਏ।

* * * *

ਸਾਹਿਤ ਵਿਚ ਪੂਰਬ ਅਤੇ ਪੱਛਮ ਦੋਹੀਂ ਥਾਈਂ ਦੋ ਧਾਰਾਵਾਂ ਅਜ ਵੀ ਚਲਦੀਆਂ ਹਨ, ਇਕ ਧਾਰਾ ਵਾਲੇ ਆਖਦੇ ਹਨ– "ਆਰਟ (ਹੁਨਰ) ਨਾ ਧਰਮ ਅਤੇ ਸਦਾਚਾਰ ਦੀ ਸੇਵਾ ਲਈ ਹੈ ਅਤੇ ਨਾ ਹੀ ਏਸਦਾ ਮਨੋਰਥ ਪ੍ਰਸੰਨਤਾ ਅਤੇ ਲਾਭ ਪ੍ਰਾਪਤ ਕਰਨਾ ਹੈ। ਧਰਮ ਧਰਮ ਲਈ, ਸਦਾਚਾਰ ਸਦਾਚਾਰ ਵਾਸਤੇ ਅਤੇ ਆਰਟ ਆਰਟ ਲਈ ਹੁੰਦਾ ਹੈ ਨੇਕੀ ਅਤੇ ਪਵਿਤ੍ਰਤਾ ਦੀ ਰਾਹੋਂ ਲਾਭ ਅਤੇ ਸੌਂਦਰਯ ਤੀਕ ਪਹੁੰਚ ਨਹੀਂ ਹੋ ਸਕਦੀ। ਇਸੇਤਰਾਂ ਸੌਂਦਰਯ ਦਾ ਮਨੋਰਥ ਨਾ ਲਾਭ ਪ੍ਰਾਪਤੀ ਹੈ ਤੇ ਨਾ ਨੇਕੀ ਅਤੇ ਪਵਿਤ੍ਰਤਾ ਹੀ ਸਮਝਣਾ ਚਾਹੀਦਾ ਹੈ। ਸੌਂਦਰਯ ਦੀ ਰਾਹ ਸੌਂਦਰਯ ਦੀ ਮੰਜ਼ਿਲ ਵਲ ਹੀ ਸਾਡੀ ਅਗਵਾਈ ਕਰ ਸਕਦੀ ਹੈ।"

ਪਰ ਦੂਜੀ ਧਾਰਾ ਵਾਲੇ ਜਿਹੜੇ ਕਿ ਆਰਟ ਨੂੰ ਜੀਵਨ ਲਈ ਕਹਿੰਦੇ ਹਨ, ਉਹਨਾਂ ਦੀ ਰਾਇ ਇਹ ਹੈ ਕਿ ਕਿਸੇ ਵੀ ਕੌਮ ਦੀ ਆਤਮਿਕ – ਤੰਦ-ਰੁਸਤੀ ਦਾ ਨਿਰਭਰ ਉਸ ਦੇ ਕਵੀਆਂ ਅਤੇ ਹੁਨਰ-ਕਾਰਾਂ ਦੀ ਇਲਹਾਮੀ ਯੋਗਤਾ ਉਤੇ ਹੁੰਦੀ ਹੈ। ਪਰ ਇਹ ਕੋਈ ਅਜੇਹੀ ਵਸਤੂ ਨਹੀਂ, ਜਿਸ ਉਤੇ ਕੋਈ ਸਹਿਜ ਸੁਭਾਵ ਹੀ ਵਸੀਕਾਰ ਪ੍ਰਾਪਤ ਕਰ ਲਵੇ। ਇਹ ਇਕ ਧੁਰ ਦੀ ਬਖਸ਼ਿਸ਼ ਹੈ, ਜਿਸਦੇ ਸੁਭਾਅ ਅਤੇ ਅਸਰ ਬਾਰੇ ਉਸਨੂੰ ਪਾਉਣ ਵਾਲਾ ਤਦ ਤੀਕ ਕੋਈ ਸਮੀਖਿਆ ਨਹੀਂ ਕਰ ਸਕਦਾ ਜਦ ਤੀਕ ਓਹ ਉਸਨੂੰ ਆਪ ਪ੍ਰਾਪਤ ਨਾ ਕਰ ਚੁਕਿਆ ਹੋਵੇ। ਇਸੇ ਲਈ ਇਸ ਬਖ਼ਸ਼ਿਸ਼ ਨਾਲ

ਵਰੁਸਾਉਣ ਵਾਲੇ ਦੀ ਵਿਅਕਤੀ ਅਤੇ ਖੁਦ ਉਸ ਬਖਸ਼ਿਸ਼ ਦੀ ਜੀਵਨ-ਦਾਤਾ ਤਾਸੀਰ ਮਨੁਖਤਾ ਲਈ ਇਕ ਸਾਰ ਮਹਾਨਤਾ ਰਖਦੇ ਹਨ । ਪਰ ਇਸ ਦੇ ਉਲਟ ਢਹਿੰਦੀ ਕਲਾ ਵਾਲੇ ਕਵੀ, ਲੇਖਕ ਜਾਂ ਹੁਨਰਕਾਰ ਦੀ ਉਪਜਾਊ ਸ਼ਕਤੀ, ਜਿਸ ਵਿਚ ਚਾਹੇ ਉਹ ਆਪਣੇ ਗੀਤ ਜਾਂ ਤਸਵੀਰ ਨਾਲ ਲੋਕਾਂ ਦੇ ਮਨਾਂ ਨੂੰ ਮੋਹ ਵੀ ਕਿਉਂ ਨਾ ਸਕਦਾ ਹੋਵੇ, ਕੌਮ ਅਤੇਮਨੁਖਤਾ ਲਈ 'ਐਟੀਲਾ' ਅਤੇ 'ਚੰਗੇਜ਼ਖਾਂ' ਦੇ ਦਲਾਂ ਨਾਲੋਂ ਵੀ ਵਧੀਕ ਤਬਾਹੀ ਲਿਆਉਣਵਾਲੀ ਸਾਬਤ ਹੋ ਸਕਦੀ ਹੈ।

ਆਰਟ ਦੇ ਉਚੇਰੇ ਪਨ ਦੀ ਪਰਖ ਕਸਵਟੀ ਇਹ ਹੈ ਕਿ ਉਹ ਰੂਹਾਨੀ ਅਤੇ ਸਦਾਚਾਰਕ ਕਦਰਾਂ ਦਾ ਅਹਿਸਾਸ ਅਤੇ ਸੰਤੁਲਨ ਸੌਂਦਰਯ ਸੂਝ ਰਾਹੀਂ ਪੈਦਾ ਕਰੇ। ਉਸਦੇ ਲਈ ਸੁੰਦਰਤਾ ਸਤਿ ਨੂੰ ਪ੍ਰਤੀ ਬਿੰਬਤ ਕਰਨ ਵਾਲਾ ਸ਼ੀਸ਼ਾ ਹੈ ਅਤੇ ਕਵੀ ਦਾ ਦਿਲ ਹੀ ਇਸ ਸੌਂਦਰਯ ਦਾ ਅਸਲ ਸ਼ੀਸ਼ਾ ਹੁੰਦਾ ਹੈ। ਗੁਰਦੇਵ, ਜੋ ਸਰਵ ਗੁਣ ਸੰਪੰਨ ਸਨ, ਇਸੇ ਲਈ ਸੰਗੀਤ ਅਤੇ ਕਵਿਤਾ ਦੇ ਸਚੇ ਪਾਰਖੂ ਵੀ ਸਨ। ਉਹ ਸੰਗੀਤ ਹੋਵੇ, ਜਾਂ ਕਵਿਤਾ, ਉਸਨੂੰ ਮਨੁਖ ਦੀ ਕਲਿਆਣ ਦਾ ਸਾਧਨ ਸਮਝਦੇ ਸਨ ਅਤੇ ਉਹਨਾਂ ਪਾਸੋਂ ਓਹੋ ਕਵਿਤਾ ਹੀ ਦਾਦ ਲੈ ਸਕਦੀ ਸੀ, ਜਿਸ ਨਾਲ ਮਨੁਖ ਦੀ ਕਲਿਆਨ ਹੋ ਸਕਦੀ ਹੋਵੇ।

* * * *

ਉਹਨਾਂ ਦੇ ਨੇੜੇ ਜਾਕੇ ਇਕ ਅਸਚਰਜ ਠੰਢ ਮਹਿਸੂਸ ਹੁੰਦੀ ਸੀ। ਮਨੁਖ ਮਨ ਆਪਣੇ ਅੰਦਰੋਂ ਕੋਈ ਸੁਆਦ ਉਪਜਦਾ ਅਨੁਭਵ ਕਰਦਾ ਅਤੇ ਆਪਣੇ ਆਪਨੂੰ ਸਮਗਰ ਦੁਨਿਆਵੀ ਆਲਾਇਸ਼ਾਂ ਤੋਂ ਉਪਰ ਉਠਦਾ ਪ੍ਰਤੀਤ ਕਰਦਾ ਸੀ। ਓਹਨਾਂ ਦੇ ਚੇਹਰੇ ਉਤੇ ਬਿਖਰੀ ਮੁਸਕਰਾਹਟ, ਉਹਨਾਂ ਦੇ ਨੈਣਾਂ ਵਿਚੋਂ ਡੁਲ੍ਹ ਡੁਲ੍ਹ ਪੈਂਦਾ ਪਿਆਰ ਅਤੇ ਉਹਨਾਂ ਦੇ ਸ਼ਬਦਾਂ ਵਿਚੋਂ ਛਲਕਦੀ ਹਮਦਰਦੀ ਉਹਨਾਂ ਨੂੰ ਸਭ ਦਾ ਆਪਣਾ ਬਣਾ ਦੇਂਦੀ ਸੀ। ਉਹਨਾਂ ਦੀ ਮਹਾਨਤਾ ਉਹਨਾਂ ਦੀ ਹਰ ਅਦਾ ਵਿਚੋਂ ਉਜਾਗਰ ਹੁੰਦੀ ਸਹੀ ਹੋ ਜਾਂਦੀ ਸੀ। ਅਤੇ ਉਹ ਜਿਥੇ ਵੀ ਜਾ ਬੈਠਦੇ ਸਨ, ਸਚ ਮੁਚ, ਉਸ ਥਾਂ ਦਾ ਹਰ ਅਣੂੰ ਵਿਗਸਦਾ, ਸਰਸਦਾ ਤੇ ਪੁਲਕਦਾ ਨਜ਼ਰ ਆਉਂਦਾ ਸੀ। ਉਹਨਾਂ ਦੀ ਆਪਣੀ ਵਿਅਕਤੀ ਪਰਤੀਕ ਸੀ ਉਸ ਪਰਮ ਮਨੁਖ ਦਾ, ਜਿਸਦਾ ਹਰ ਪਲ ਸਭਦੀ ਭਲਾਈ ਚਿਤਵਣ ਦੀ ਨਜ਼ਰ ਹੋ ਰਿਹਾ ਹੋਵੇ। ਹਾਂ ਉਹ ਸਭਨਾਂ ਦੇ ਆਪਣੇ ਸਨ, ਕਿਸੇ ਦੇ ਗੁਰਦੇਵ ਸਨ, ਕਿਸੇ ਦੇ ਸਜਣ ਸਖਾ ਸਹੇਲੇ ਸਨ ਅਤੇ ਕਿਸੇ ਕਿਸੇ ਦੇ ਮਿਤ੍ਰ ਪਿਆਰੇ ਵੀ ਸਨ। ਉਹਨਾਂ ਨੇ ਕਦੇ ਵੀ ਕਿਸੇ ਨਾਲ ਈਰਖਾ ਜਾਂ ਦੁਸ਼ਮਣੀ ਵਾਲਾ ਸਲੂਕ ਰਵਾ ਨਹੀਂ ਰਖਿਆ। ਜੇ ਮੈਂ ਇਹ ਆਖਾਂ ਕਿ ਉਹ ਜਮਾਲ (ਸੌਂਦਰਯ) ਅਤੇ ਜਲਾਲ (ਚੜ੍ਹਦੀ ਕਲਾ) ਦੇ ਸਾਕਾਰ ਸਨ, ਤਾਂ ਨਿਰ ਸੰਦੇਹ ਇਹ ਕੋਈ ਅਤਿ ਕਥਨੀ ਨਹੀਂ ਹੋਵੇਗੀ। ਕਈ ਵੇਰਾਂ ਉਹਨਾਂ ਤੋਂ ਵਧ ਤੋਂ ਵਧ ਪ੍ਰਾਪਤ ਕਰਨ ਵਾਲਿਆਂ ਨੂੰ ਮੈਂ ਕਿਸੇ ਭੁਲੇਖੇ ਵਿਚ ਪੈਕੇ ਉਹਨਾਂ ਤੋਂਦੂਰਹੁੰਦਾਵੇਖਿਆ। ਫੇਰ ਮੈਂ ਅਜੇਹੇ ਸਜਣਾਂ ਨੂੰ ਉਸ ਭੁਲੇਖੇ ਦੀ ਦਸ਼ਾ ਵਿਚ ਬਹਿਕਦਿਆਂ ਵੀ ਤਕਿਆ, ਪਰ ਗੁਰ–ਦੇਵ ਦੇ ਮਨ–ਸ਼ੀਸ਼ੇ ਉਤੇ ਅਜੇਹੇ ਲੋਕਾਂ ਲਈ ਵੀ ਕਦੇ ਕੋਈ ਮੈਲ ਨਾ ਵੇਖੀ। ਜਦ ਵੀ ਉਹ ਲੋਕ ਆਪਣੀ ਭੁਲ ਉਤੇ ਪਛਤਾਵਾ ਕਰਕੇ ਉਹਨਾਂ ਦੇ ਪਾਸ ਗਏ, ਉਹਨਾਂ ਨੇ ਦਰਯਾ ਦਿਲੀ ਵਿਖਾਕੇ ਉਹਨਾਂ ਨੂੰ ਫੇਰ ਆਪਣੇ ਚਰਨਾਂ ਨਾਲ ਲਾ ਲਇਆ।

ਸਚੀ ਗਲ ਤਾਂ ਇਹ ਹੈ ਕਿ ਉਹਨਾਂ ਨੇ ਕਈ ਸਦੀਆਂ ਦੀਆਂ ਮਹਾਨ ਸਿਖ ਰਵਾਇਤਾਂ ਨੂੰ ਆਪਣੀ ਜ਼ਾਤ ਵਿਚ ਸਮੋਇਆ ਹੋਇਆ ਸੀ। ਇਕ ਪਾਸੇ ਜੇ ਉਹ ਰੂਹਾਨੀ ਰਹਿਬਰ ਸਨ, ਤਾਂ ਇਸਦੇ ਨਾਲ ਹੀ ਦੂਜੇ ਪਾਸੇ ਉਹ ਮਹਾਨ ਦੇਸ਼ ਭਗਤ ਅਤੇ ਸਤਿ ਵਕਤਾ ਵੀ ਸਨ। ਉਹਨਾਂ ਦੇ ਹਰ ਬਚਨ ਤੇ ਬੋਲ ਉਤੇ ਉਹਨਾਂ ਦੀ ਮਹਾਨਤਾ ਦੀ ਛਾਪ ਹੁੰਦੀ ਸੀ ਅਤੇ ਉਹ ਜਿਥੇ ਵੀ ਹੁੰਦੇ ਸਨ, ਉਹਨਾਂ ਦੀ ਮਹਾਨ ਵਿਅਕਤੀ ਸੁੱਖੜ ਤੇ ਨਿਖਰਵੀਂ ਆਪਣੇ ਆਪ ਸਹੀ ਹੋ ਜਾਂਦੀ ਸੀ। ਸਿਖ



ਧਰਮ ਰਖਯਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪ੍ਰਧਾਨ ਮੰਤ੍ਰੀ ਸ੍ਰੀ ਪੰਡਤ ਜਵਾਹਰ ਲਾਲ ਜੀ ਨਹਿਰੂ ਨਾਲ ਸਰਸਾ ਵਿਖੇ

ਸ੍ਰੀ ਭੈਣੀ ਸਾਹਿਬ ਨੁਮੈਸ਼ ਵਿਚੋਂ ਜੇਤੂ ਪਣੂਆਂ ਨੂੰ ੨੫ ਭਾਦਰੋਂ ੨੦੧੩ ਨੂੰ ਸ: ਪ੍ਰਤਾਪ ਸਿੰਘ ਜੀ ਮੁਖ ਮੰਤ੍ਰੀ ਪੰਜਾਬ ਨੇ ਇਨਾਮ ਵੰਡੇ, ਤੇ ਫਿਰ ਸ੍ਰੀ ਸਤਿਗੁਰੂ ਜੀ ਦੇ ਨਾਲ ਬੈਠਕੇ ਕੋਠੀ ਓਹਨਾਂ ਦੇ ਨਿਵਾਸ ਅਸਥਾਨ ਵਿਚ ਪੰਨਾ ਲਾਲ ਕਥਕ–ਤੋਂ ਰਾਗ ਸੁਣਿਆਂ ਭਾਈ ਨਸੀਰ ਤੋਂ ਜੋੜੀ ਸੁਣੀ–

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਤੇ
ਸ: ਪ੍ਰਤਾਪ ਸਿੰਘ ਕੈਰੋਂ ਨਾਲ



ਸ੍ਰੀ ਸਤਿਗੁਰ ਪ੍ਰਤਾਪ ਹਰੀ ਦੀ, ਵਾਹ ਕੈਸੀ ਸੀ ਪਿਆਰ ਮੁਸਕਣੀ।
ਦੁਖੀ ਦਿਲਾਂ ਨੂੰ ਖੇੜਾ ਦੇਂਦੀ, ਪਤ-ਝੜ ਵਿਚ ਬਹਾਰ ਮੁਸਕਣੀ।
ਚੰਦਨ ਰੂਪੀ ਜਿਸਮ ਅੰਦਰੋਂ, ਦੇਂਦੀ ਸੀ ਮਹਿਕਾਰ ਮੁਸਕਣੀ।
**ਪਿ** ਹਰ ਦਰਸ਼ਕ ਦੇ ਮਨ ਮੋਹਣ ਨੂੰ, ਮੋਹਣੀ ਸੀ ਗੁਲਜ਼ਾਰ ਮੁਸਕਣੀ।
ਕੰਵਲ ਸਮਾਨ ਮੁਖਾਰਬਿੰਦ ਨੂੰ, ਦੇਂਦੀ ਖੂਬ ਨਿਖਾਰ ਮੁਸਕਣੀ।
**ਆ** ਮੂੰਹੋਂ ਮੰਗੀਆਂ ਦਾਤਾਂ ਦੇ ਲਈ ਦੇਂਦੀ ਖੋਲ ਭੰਡਾਰ ਮੁਸਕਣੀ।
ਘੁੰਮਣ ਘੇਰੀ ਚਿੰਤਾ ਦੀ ਚੋਂ, ਕਢ ਦੇਂਦੀ ਝਟ ਪਾਰ ਮੁਸਕਣੀ।
ਤਪਦੇ ਮਨ ਨੂੰ ਇਕ ਪਲਕ ਵਿਚ ਕਰਦੀ ਠੰਢਾ ਠਾਰ ਮੁਸਕਣੀ।
**ਰ** ਹਰ ਦਲੀਲ ਤੇ ਕਾਬੂ ਪੌਂਦੀ, ਐਸੀ ਸੀ ਅਸਵਾਰ ਮੁਸਕਣੀ।
ਤਨ-ਮਨ ਤੇ ਪਾਪਾਂ ਦਾ ਚੜ੍ਹਿਆ ਲਾਹ ਦੇਂਦੀ ਸੀ ਭਾਰ ਮੁਸਕਣੀ।
ਅਨਜਾਣੂੰ ਨੂੰ ਖਿਚ ਪੌਣ ਲਈ, ਪ੍ਰੇਮ ਭਰੀ ਸੀ ਤਾਰ ਮੁਸਕਣੀ।
**ਮੁ** ਸੰਸੇ ਭਰਮ ਅਨੇਕਾਂ ਇਕ ਦਮ, ਦੇਂਦੀ ਸਭ ਦੇ ਟਾਰ ਮੁਸਕਣੀ।
ਅਭਲਾਖੀ ਦੀ ਹਰ ਇਛਾ ਨੂੰ, ਹੈ ਸੀ ਪੂਰਨਹਾਰ, ਮੁਸਕਣੀ।
ਪਥਰ ਜਹੇ ਕਠੋਰ ਦਿਲਾਂ ਨੂੰ, ਸੀ ਪੰਘਰਾਵਨਹਾਰ ਮੁਸਕਣੀ।
**ਸ** ਸਜਨ, ਦੁਸ਼ਮਨ, ਸਭਨਾਂ ਤਾਈਂ, ਦੇਂਦੀ ਸੀ ਸਤਿਕਾਰ ਮੁਸਕਣੀ।
ਬੋਲਨ ਨਾਲੋਂ ਪਹਿਲਾਂ ਵੇਖੀ, ਸਵਾਗਤ ਲਈ ਤਈਆਰ ਮੁਸਕਣੀ।
**ਕ** ਸਭ ਦੁਨੀਆਂ ਨੂੰ ਵੰਡਣ ਸਤਿਗੁਰ, ਦਿਤੀ ਜੋ ਕਰਤਾਰ ਮੁਸਕਣੀ।
ਅਕਦੀ, ਥਕਦੀ, ਕਦੇ ਨ ਵੇਖੀ, ਰਹਿੰਦੀ ਸੀ ਇਕਸਾਰ ਮੁਸਕਣੀ।
ਪਰਖਣ ਲਈ ਕਈ ਝਖੜ ਝੁਲੇ, ਪਰ ਨ ਮੰਨੀ ਹਾਰ ਮੁਸਕਣੀ।
**ਣੀ** ਹਸਦੀ-ਖੇਡਦੀ ਛਡ ਟੁਰ ਗਿਆ, ਚਿਹਰੇ ਤੇ ਦਿਲਦਾਰ ਮੁਸਕਣੀ।
ਸਾਂਭ ਲਈ 'ਜਗਜੀਤ' ਬੀਰ ਜੀ, ਝਟਪਟ ਕਿਰਪਾ ਧਾਰ ਮੁਸਕਣੀ।
ਅਜ ਇਨ੍ਹਾਂ ਚੋਂ ਨਜ਼ਰੀਂ ਆ ਰਹੀ, ਉਹੋ ਹਰ ਪਰਕਾਰ ਮੁਸਕਣੀ।
ਪ੍ਰੇਰਕ ਲੋਕ-ਆਤਮਾ ਦੇ ਲਈ, ਵੰਡਦੀ ਰਹੇ ਪਿਆਰ ਮੁਸਕਣੀ।

ਵਲੋਂ ਸੰਤ ਆਤਮਾ ਸਿੰਘ ਜੀ ਸਨਖਤ੍ਰਵੀ

ਜਗਤ ਨੂੰ ਏਕਤਾ ਦੀ ਲੜੀ ਵਿਚ ਪਰੋਣ, ਗੁਰ ਮਤ ਰਹੁ ਰੀਤਾਂ ਨੂੰ ਜੀਉਂਦਾ ਰਖਣ, ਗੁਰਮਤ ਸੰਗੀਤ ਦੀ ਸੰਭਾਲ ਅਤੇ ਗੁਰਬਾਣੀ ਦੇ ਪਰਚਾਰ ਲਈ ਜਿੰਨਾਂ ਹੁਝ ਉਹਨਾਂ ਨੇ ਆਪਣੇ ਜੀਵਨ ਵਿਚ ਕਰ ਵਿਖਾਇਆ ਹੈ, ਉਸਨੂੰ ਅੰਕਣਾ ਸੌਖੀ ਗਲ ਨਹੀਂ। ਉਹਨਾਂ ਨੇ ਹਰ ਸ਼ਰਨਾਗਤ ਦੀ ਬਾਂਹ ਫੜੀ ਤੇ ਫਿਰ ਉਸਨੂੰ ਆਪਣਾ ਪਿਆਰ ਦੇ ਕੇ ਸਦਾ ਲਈ ਆਪਣਾ ਕਰ ਲਇਆ। ਇਹ ਉਹਨਾਂ ਦਾ ਇਕ ਹੋਰ ਸਦਾ ਯਾਦ ਰਹਿਣ ਵਾਲਾ ਉਪਕਾਰ ਹੈ ਕਿ ਆਪਣੀ ਸੰਗਤ ਨੂੰ ਇਕ ਅਜੇਹੀ ਵਿਅਕਤੀ ਦੇ ਹਥ ਸੌਂਪ ਗਏ, ਜਿਸ ਵਿਚ ਉਹਨਾਂ ਦੀਆਂ ਬਹੁਤੀਆਂ ਸਾਰੀਆਂ ਸਿਫਤਾਂ ਵਿਦਮਾਨ ਹਨ। ਮੇਰੀ ਮੁਰਾਦ ਮਹਾਰਾਜ ਜਗਜੀਤ ਸਿੰਘ ਜੀ ਤੋਂ ਹੈ, ਜਿਨ੍ਹਾਂ ਦੇ ਨੈਣਾਂ ਵਿਚ ਵੀ ਆਪਣੇ ਪਿਤਾ ਸਤਿਗੁਰੂ ਦੇ ਨੈਣਾਂ ਵਾਲੀ ਹੀ ਮਨ ਮੋਹਣੀ ਲਿਸ਼ਕ ਪਰਗਟ ਰੂਪ ਵਿਚ ਮੌਜੂਦ ਹੈ। ਫੇਰ ਇਸ ਦੇ ਨਾਲ ਹੀ ਸਾਡੇ ਪਾਸ ਉਹਨਾਂ ਦੇ ਸਰੂਪ ਬਾਬਾ ਬੀਰ ਸਿੰਘ ਜੀ ਵੀ ਹਨ ਤੇ ਨਾਲ ਹੀ ਉਹਨਾਂ ਤੋਂ ਵਰੋਸਾਏ ਅਨੇਕ ਉਹ ਮਹਾਂ ਪੁਰਸ਼, ਜਿਨ੍ਹਾਂ ਨੂੰ ਨਾਮ ਧਾਰੀ ਪੰਥ ਦੀ ਮਹਾਨ ਨਿਧੀ ਆਖਿਆ ਜਾ ਸਕਦਾ ਹੈ।

----

Namdhari Elibrary NamdhariElibrary@gmail.com

# ਮੇਰੀ ਮੁੜ-ਮਿਲਣੀ

ਏਹ ਸ਼ਬਦ ਉਸ ਸਮੇ ਦੀ ਯਾਦ ਹਨ, ਜਦੋਂ ਮੈਂ ਪੰਦਰਾਂ ਸਾਲ ਦੇ ਦੀਰਘ ਵਿਛੋੜੇ ਬਾਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ ਪਹਿਲੀ ਵਾਰ ਹਾਜ਼ਰ ਹੋਇਆ। ਇਸ ਵਿਚ ਮੇਰੀ ਮਨੋਦਸ਼ਾ ਤੇ ਸ੍ਰੀ ਸਤਿਗੁਰੂ ਜੀ ਦੀ ਮਹਾਨਤਾ ਦਾ ਝਲਕਾਰਾ ਹੈ। ਇਸ ਯਾਦ-ਲੇਖ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਰਵਾਨਗੀ ਬਖਸ਼ੀ ਹੋਈ ਸੀ। ਅੱਜ ਉਸ ਪਿਆਰੇ ਦੀ ਯਾਦ ਵਿਚ ਸਿਰ ਝੁਕਾਂਦਿਆਂ ਏਹ ਪੁਰਾਣਾ ਲੇਖ ਪ੍ਰਕਾਸ਼ਤ ਕਰ ਰਿਹਾ ਹਾਂ। [ਸੰਪਾਦਕ

ਕਈਆਂ ਕਾਰਨਾਂ ਨੇ ਭਰਮ ਦੀ ਭੀਤ ਖੜੀ ਕਰ ਦਿਤੀ ਸੀ। ਆਪਣੇ ਪਿਆਰੇ ਸਤਿਗੁਰਾਂ ਨੂੰ ਮਿਲਣ ਤੋਂ ਮਨ ਬੇਮੁਖ ਹੋ ਗਿਆ। ਜਾਪਦਾ ਸੀ ਜ਼ਿੰਦਗੀ ਵਿੱਚ ਕਦੇ ਮੇਲੇ ਨਹੀਂ ਹੋਣਗੇ। ਆਮ ਜੀਵਨ ਵਿਚ ਅਜੇਹੀਆਂ ਦਿਲਚਸਪੀਆਂ ਹਥ ਲਗ ਗਈਆਂ ਕਿ ਨਾਮਧਾਰੀ-ਜੀਵਨ ਵਿਚ ਦੋਬਾਰਾ ਦਾਖਲ ਹੋਣਾ ਤਾਂ ਕਿਤੇ ਰਿਹਾ, ਕਦੀ ਇਸ ਜੀਵਨ ਨੂੰ ਕੋਲ ਖਲੋਕੇ ਤਕਣ ਨੂੰ ਵੀ ਮਨ ਬਣਦਾ ਨਹੀਂ ਸੀ।

ਪਾਕਿਸਤਾਨ ਬਣ ਗਿਆ। ਲੋਕ ਆਪਣਾ ਬਾਪ ਦਾਦੇ ਦਾ ਬਣਾਇਆ ਘਰ ਕੁੱਲਾ ਛਡ ਛਡ ਅਗਿਆਤ ਥਾਵਾਂ ਲਈ ਹਿੰਦੁਸਤਾਨ ਨੂੰ ਚੱਲ ਪਏ। ਮੈਂ ਭੀ ਗਲ ਦੇ ਕਪੜੀਂ ਬੇ ਸਰੋ ਸਾਮਾਨ ਆਪਣੇ ਛੋਟੇ ਜਿਹੇ ਪਰਵਾਰ ਨਾਲ ਪੈਦਲ ਹੀ ਘਰ ਤੋਂ ਮਾਰਚ ਕੀਤਾ। ਹਿੰਦੁਸਤਾਨ ਅਪੜੇ। ਇਹ ਫ਼ਿਕਰ ਤਾਂ ਮੁਕ ਗਿਆ ਕਿ ਕੋਈ ਪਿੱਠ ਪਿਛੋਂ ਛੁਰਾ ਮਾਰ ਦੇਵੇਗਾ, ਪਰ ਇਹ ਸਵਾਲ ਸਾਹਮਣੇ ਸੀ ਕਿ ਅਗੋਂ ਕਰਨਾ ਕੀ ਹੈ? ਜੀਵਨ ਨਿਰਬਾਹ ਕਿਵੇਂ ਹੋਵੇਗਾ? ਘਰ ਕੁੱਲਾ ਕਿਥੇ ਬਣਾਈਏ? ਮੇਰਾ ਪਿੰਡ (ਡਵਰਕੇ ਜਿਲਾ ਲਹੌਰ) ਨਾਮਧਾਰੀ ਵਿਸ਼ਵਾਸ ਦਾ ਸੀ। ਸਤਿਲੁਜ ਦੇ ਹਰੀਕੇ ਪੱਤਣ ਤੇ ਆਕੇ ਸੰਗਤਾਂ ਨੇ ਸੋਚਿਆ, ਚਲੋ ਸਤਿਗੁਰਾਂ ਪਾਸ ਚਲੀਏ, ਹੁਣ ਤਕ ਓਹਨਾਂ ਨੂੰ ਮਥਾ ਟੇਕਦੇ ਰਹੇ ਹਾਂ ਹੁਣ ਉਹ ਸਾਡੇ ਲਈ ਖਰਚ ਬਰਦਾਸ਼ਤ ਨ ਕਰਨਗੇ? ਅਸੀਂ ਉਜੜਕੇ ਆਏ ਹਾਂ ਤੇ ਉਹ ਤੇ ਹਿੰਦ ਦੇ ਮੁਸਤਕਿਲ ਵਸਨੀਕ ਹਨ, ਤੇ ਫਿਰ ਉਨ੍ਹਾਂ ਨੂੰ ਪੈਸੇ ਦੀ ਪਰਵਾਹ ਵੀ ਕੀ ਹੈ।

ਮੈਨੂੰ ਵੀ ਇਸ ਪ੍ਰੋਗ੍ਰਾਮ ਦਾ ਪਤਾ ਲਗਾ। ਮੈਂ ਸਾਫ਼ ਜਵਾਬ ਦੇ ਦਿਤਾ। ਪ੍ਰੀਤਮ ਸਿੰਘ ਓਥੇ ਜਾਵੇਗਾ ਜਿਥੇ ਹੋਰ ਦੁਨੀਆਂ ਜਾਵੇਗੀ। ਅਜ ਮੈਂ ਸਤਿਗੁਰਾਂ ਪਾਸ ਨਹੀਂ ਜਾਵਾਂਗਾ, ਕਿਉਂਕਿ ਮੈਂ ਘਰੋਂ ਬੇਘਰ ਤੇ ਪੈਸਿਓਂ ਬੇ ਪੈਸਾ ਹੋਕੇ ਆਗਿਆ ਹਾਂ, ਇਸ ਲਈ ਮਹਾਰਾਜ ਪਾਸ ਜਾਵਾਂ ਕਿ ਉਹ ਮੇਰਾ ਖਰਚਾ ਬਰਦਾਸ਼ਤ ਕਰਨ? ਕਿਤੇ ਜ਼ਿੰਦਗੀ ਵਿਚ ਮੇਲਾ ਹੋਣਾ ਹੋਇਆ ਤਾਂ ਓਦੋਂ ਹੀ ਅਪੜਾਂਗਾ ਜਦੋਂ ਕੋਈ ਮੰਗਣ-ਲੈਣ ਦਾ ਸਵਾਲ ਨਹੀਂ ਹੋਵੇਗਾ।

ਤੇ ਮੈਂ ਸਾਰੇ ਨਗਰ-ਸਾਥ ਨੂੰ ਛਡਕੇ, ਰਿਸ਼ਤੇਦਾਰਾਂ ਨੂੰ ਛਡਕੇ ਪਿਛਾਂਹ ਅੰਮ੍ਰਿਤਸਰ ਨੂੰ ਚੱਲ ਪਿਆ। ਜਿਉਂ ਹੀ ਮੈਂ ਆਪਣੇ ਸਾਥੀਆਂ ਤੋਂ ਨਿਖੜ ਕੇ ਤੁਰਿਆ, ਮੇਰੇ ਸੰਕਟ ਕਟੇ ਗਏ। ਮੁਸ਼ਕਲਾਂ ਮੁੱਕ ਗਈਆਂ।

ਇਸ ਤੋਂ ਪਿਛੋਂ ੧੦ ਸਾਲ ਬੀਤ ਗਏ। ਵਿੱਚ ਵਿੱਚ ਕਿਤੇ ਕੁਝ ਮਿਤ੍ਰ ਨਾਮਧਾਰੀ ਮਿਲਦੇ। ਉਨ੍ਹਾਂ ਜ਼ੋਰ ਲਾਣਾ ਕਿ ਮੈਂ ਸਤਿਗੁਰਾਂ ਦੀ ਸ਼ਰਨੀ ਚਲਾ ਜਾਵਾਂ ਤੇ ਭੁੱਲ ਬਖਸ਼ਾ ਲਵਾਂ। ਇਹੋ ਇਕ ਨੁਕਤਾ ਸੀ ਜੇਹੜਾ ਮੇਰੇ ਲਈ ਬਹੁਤ ਵਡੇ ਮਾਅਨੇ ਰਖਦਾ ਸੀ। ਮੇਰਾ ਉਤਰ ਹੁੰਦਾ ਸੀ: ਮੈਂ ਕੋਈ ਗੁਨਾਹਗਾਰ ਨਹੀਂ, ਕੋਈ ਪਾਪੀ ਨਹੀਂ। ਕਾਹਦੀ ਭੁਲ ਬਖਸ਼ਾਵਾਂ, ਮੈਂ ਸਦਾ ਲਈ ਬਖਸ਼ਿਆ

ਗਿਆ ਹਾਂ।............ਕਦੇ ਵੀ ਮੁੜ–ਮਿਲਣੀ ਲਈ ਮਨ ਤਿਆਰ ਨਾ ਬਣਿਆ- ਉਲਟਾ ਸਖਤ ਹੁੰਦਾ ਗਿਆ।

ਪਰ ਤਾਂ ਵੀ ਜਦ ਕਦੇ ਕੋਈ ਬੇ-ਪਛਾਣ ਨਾਮਧਾਰੀ ਆਪਣੇ ਨਾਮਧਾਰੀ ਪਹਿਰਾਵੇ ਵਿੱਚ ਮੇਰੇ ਪਾਸ ਦੀ ਗੁਜ਼ਰਦਾ ਮੇਰਾ ਮਨ ਉਸ ਨਾਲ ਗੱਲਾਂ ਕਰਨ ਲਈ ਵਿਆਕੁਲ ਹੋ ਉਠਦਾ,ਅੰਦਰੋਂ ਉਸਨੂੰ ਨਮਸਕਾਰ ਉਪਜਦੀ। ਕਦੇ ਕਦੇ ਪੁਛ ਵੀ ਲੈਂਦਾ: "ਸੁਣਾਓ ਗੁਰਮੁਖੋ, ਕੀ ਹਾਲ ਹੈ? ਸਤਿ-ਗੁਰ ਅੱਜ ਕੱਲ ਕਿਥੇ ਹਨ? ਤੁਹਾਡਾ ਨਾਮਧਾਰੀਆਂ ਦਾ ਕੀ ਪਰੋਗ੍ਰਾਮ ਹੈ? ਬੀਤ ਚੁਕੇ ਭਾਣੇ ਨੂੰ ਹੀ ਤਸਲੀਮ ਕਰ ਲਿਆ ਜੇ ਕਿ ਅਜੇ ਹੋਰ ਕਿਸੇ ਵੱਡੇ ਭਾਣੇ ਦੀ ਉਡੀਕ ਵਿੱਚ ਹੋ।"

ਬਹੁਤ ਸਹਿਜ ਅਵਸਥਾ ਵਿਚ ਮੇਰੇ ਅੰਦਰ ਇਕ ਖਿਆਲ ਕਦੇ ਕਦੇ ਸਿਰ ਚੁਕਦਾ: ਮੈਂ ਉਨ੍ਹਾਂ ਦੀ ਕਿਸੇ ਪਾਲਿਸੀ ਨਾਲ ਸਹਿਮਤ ਹੋਵਾਂ ਜਾਂ ਨਾ ਹੋਵਾਂ, ਪਰ ਉਹਨਾਂ ਦਾ ਨਿੱਜੀ ਪਿਆਰ ਤਾਂ ਮੇਰੇ ਨਾਲ ਬਹੁਤ ਸੀ, ਕਿੰਨਾ ਹਾਸ–ਵਿਲਾਸ ਮੇਰੇ ਉਨਾਂ ਦੇ ਦਰਮਿਆਨ ਹੁੰਦਾ ਸੀ। ਮੈਂ ਤਾਂ ਉਨ੍ਹਾਂ ਨੂੰ ਬਹੁਤ ਬਿਰਧ ਛਡ ਆਇਆ ਸਾਂ, ਹੁਣ ਉਹ ਹੋਰ ਕਿੰਨੇ ਕੁ ਬੁੱਢੇ ਹੋ ਗਏ ਹੋਣਗੇ ? ਇਸਤਰ੍ਹਾਂ ਕਈ ਖਿਆਲ ਉਭਰਨੇ। ਪਰ ਮੈਂ ਉਨਾਂ ਨੂੰ ਥਾਪੜ ਕੇ ਸੁਆ ਦੇਣਾ।

ਇਕ ਦਿਨ ਫਗਵਾੜੇ ਪ੍ਰੀਤਮ ਸਿੰਘ ਜੀ ਪੱਦੀ ਵਾਲਿਆਂ ਦੀ ਵਰਕਸ਼ਾਪ ਵਿੱਚ ਜਾਣਦਾ ਇਤਫਾਕ ਹੋ ਗਿਆ। ਉਹ ਪ੍ਰਿਯ–ਮੁਖ ਮੇਰੇ ਲਈ ਬੜੀ ਕਦਰ ਤੇ ਵਿਸ਼ਾਲਤਾ ਰਖਦਾ ਸੀ। ਗਲ ਲਾ ਲਿਓ ਸੁ। ਸੁੱਖ ਦੁੱਖ ਪੁਛਣ ਕਰਨ ਪਿਛੋਂ ਜਦ ਮੈਂ ਵਿਹਲਾ ਹੋ ਆਦਤ ਮੁਤਾਬਕ ਵਰਕਸ਼ਾਪ ਵਿੱਚ ਮਟਰ ਗਸ਼ਤ ਕਰਨ ਲੱਗਾ ਤਾਂ ਮੈਨੂੰ ਸਤਿਗੁਰਾਂ ਦੀ ਇਕ ਰੰਗੀਨ ਤਸਵੀਰ ਨਜ਼ਰ ਪਈ। ਅੱਖਾਂ,ਲੋਹੜੇ ਦੀ ਧੂਹ ਰਖਦੀਆਂ ਸਨ। ਇਉਂ ਲੱਗੇ ਜਿਵੇਂ ਅੰਦਰ ਹੀ ਉਤਰ ਗਈਆਂ ਹੋਣ। ਮੈਥੋਂ ਸਹਿਜ ਭਾ ਨਿਕਲ ਗਿਆ:ਅਜੇ ਵੀ ਇਹਨਾਂ ਅੱਖਾਂ ਵਿੱਚ ਕਟਕਾਂ ਦੀ ਖਿਚ ਹੈ। ਅਜੇ ਵੀ ਸਤਿਗੁਰਾਂ ਨੂੰ ਤੱਕ ਕੇ ਬਚੇ ਰਹਿ ਸਕਣਾਂ ਬੜਾ ਮੁਸ਼ਕਲ ਹੈ। ਅਜੇ ਵੀ ਭਿਆਨਕ ਬ੍ਰਿਧਤਾ ਨੇ ਹਜ਼ੂਰ ਨੂੰ ਲਕੀਰਿਆ ਨਹੀਂ।

ਸੰਤ ਪ੍ਰੀਤਮ ਸਿੰਘ ਮੈਨੂੰ ਸੁਣਕੇ ਹਸ ਪਏ ਤੇ ਕਹਿਣ ਲਗੇ: ਅਜੇ ਵੀ ਤੇਰੀਆਂ ਪੁਰਾਣੀਆਂ ਆਦਤਾਂ ਨਾ ਗਈਆਂ।

ਸਾਲ ਪਾਕੇ ਫਿਰ ਇਕ ਦਿਨ ਬੱਸ ਵਿੱਚ ਮੇਲ ਹੋ ਗਏ। ਪ੍ਰੀਤਮ ਸਿੰਘ ਪੱਦੀ ਕਹਿਣ ਲੱਗੇ; ਇਕ ਦਿਨ ਭਾਈ ਵਜ਼ੀਰ ਸਿੰਘ ਜੀ ਨੇ ਮੈਨੂੰ ਪੁਛਿਆ ਸੀ, "ਕਵੀ ਮੁੰਡਾ ਚੰਗਾ ਸੀ, ਕਿਥੇ ਹੈ। ਕਦੇ ਨਜ਼ਰ ਨਹੀਂ ਪਿਆ।" ਇਸ ਗੱਲ ਨੇ ਵੀ ਮੇਰੇ ਤੇ ਡੂੰਘਾ ਅਸਰ ਕੀਤਾ। ਮੈਂ ਪੁਛਿਆ: ਸੱਚ ਮੁੱਚ ਮੈਨੂੰ ਕੋਈ ਯਾਦ ਕਰਦਾ ਹੈ? ਮੇਰੀ ਕੋਈ ਚੰਗਿਆਈ ਉਨ੍ਹਾਂ ਨੂੰ ਸੁਖਾਈ ਹੈ? ਪਰ ਮੈਂ ਜਾਕੇ ਮਿਲਣ ਤੋਂ ਇਨਕਾਰੀ ਸਾਂ। ਜਾਕੇ ਬਖਸ਼ਾਣ ਦਾ ਅਰਥ ਸੀ: ਗੁਨਾਹਗਾਰੀ ਦਾ ਇਕਬਾਲ ਕਰਨਾ। ਮੈਂ ਏਹੋ ਕਹਿੰਦਾ : ਜਦ ਕਦੇ ਹਜ਼ੂਰ ਅਚਾਨਕ ਰਾਹ ਖਹਿੜੇ ਵਿੱਚ ਜਾਂ ਸੜਕ ਤੇ ਜਾਂਦਿਆਂ ਆਉਂਦਿਆਂ ਮਿਲੇ ਤਾਂ ਚਰਨੀ ਹਥ ਲਾਕੇ ਨਮਸਕਾਰ ਕਰਾਂਗਾ ਤੇ ਇਸ ਤੋਂ ਵਧ ਕੁਝ ਨਹੀਂ।

ਤਦ ਵੀ ਉਹ ਤੱਕੀ ਤਸਵੀਰ ਮੇਰੇ ਤੇ ਭਰ-ਪੂਰ ਵਾਰ ਕਰ ਚੁੱਕੀ ਸੀ। ਕਟਕਾਂ ਦੀ ਸ਼ਕਤੀ ਰਖ-ਦੀਆਂ ਉਹ ਅਖਾਂ ਇਕ ਵੇਰ ਤਕਣ ਨੂੰ ਜੀ ਲਲਚ ਦਾ ਸੀ ਤੇ ਇਹ ਉਮੰਗ ਕਦੇ ਕਦੇ ਉਠ ਹੀ ਖਲੋਂਦੀ: ਮਰਨ ਤੋਂ ਪਹਿਲੋਂ ਇਕਵਾਰ ਤਾਂ ਆਪਣੇ ਪਿਆਰੇ ਨੂੰ ਮਿਲ ਸਕਾਂ।

ਜਨਵਰੀ ੧੯੫੭ ਦੇ ਦੂਜੇ ਹਫਤੇ ਮੈਂ ਦਿਲੀ ਗਿਆ। ਸੰਤ ਮੰਗਲ ਸਿੰਘ ਲਾਇਲਪੁਰੀ ਪਾਸ ਮੇਰਾ ਡੇਰਾ ਸੀ। ਇਹ ਘਰ ਰਾਮੇਸ਼ਨਗਰ ਵਿੱਚ ਨਾਮਧਾਰੀ ਕਾਲੋਨੀ ਦੇ ਘੇਰੇ ਵਿਚ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਪੁਰਬ ਸੀ। ਨਾਮ-ਧਾਰੀ ਧਰਮਸਾਲਾ ਵਿਚ ਖਾਸੀਆਂ ਰੌਣਕਾਂ ਸਨ। ਏਥੇ ਨਾਮਧਾਰੀ ਵੀਰ ਭੈਣਾਂ ਨੂੰ ਤਕ ਤਕ ਮੈਨੂੰ ਆਪਣੇ ਪਹਿਲੇ ਜੀਵਨ ਦਾ ਮੋਹ ਜਾਗਦਾ। ਇਨ੍ਹਾਂ

ਦੀਆਂ ਰਵਾਇਤਾਂ, ਮਿਲਣੀਆਂ ਤੇ ਹੋਰ ਬਹੁਤਕੁਝ ਚੰਗੇ ਚੰਗੇ ਲਗਦੇ ਸਨ। ਨਵੀਂ ਦੁਨੀਆਂ ਦੀ ਸਮਝ ਦੇ ਨੁਕਤੇ ਤੋਂ ਨਹੀਂ, ਪੁਰਾਣੇ ਸੰਸਕਾਰਾਂ ਦੇ ਅਧੀਨ, ਪਿਆਰ ਉਪਜਦਾ ਸੀ। ਨਾਮਧਾਰੀ ਸੰਗਤ ਚੋਂ ਕਿਸੇ ਦੀ ਪ੍ਰੇਰਣਾ ਨਾਲ ਜਾਂ ਕਿਵੇਂ ਮੰਗਲ ਸਿੰਘ ਜੀ ਮੈਨੂੰ ਚਾਰ ਸ਼ਬਦ ਦੀਵਾਨ ਵਿਚ ਕਹਿਣ ਲਈ ਮਨਾਇਆ। ਗੁਰੂ ਜੀਵਨ ਤੇ ਮੈਂ ਦੀਵਾਨ ਵਿਚ ਕੁਝ ਜਾ ਆਖਿਆ।

ਬਾਵਾ ਸਿੰਘ ਜੀ ਮਾਨਪੁਰੀ ਉਸ ਦਿਨ ਇਕ ਘਰ ਵਿਚ ਹੀ ਬੈਠੇ ਲਾਊਡ ਸਪੀਕਰ ਦੀ ਮੇਹਰ-ਬਾਨੀ ਨਾਲ ਮੈਨੂੰ ਸੁਣ ਰਹੇ ਸਨ। ਮੇਰੀ ਵਾਪਸੀ ਤੇ ਮਿਲੇ, ਪਰਸੰਨ ਹੋਏ। ਮੇਰਾ ਪ੍ਰੇਮ ਤਕ, ਉਨ੍ਹਾਂ ਦਸਿਆ ਕਿ ਸਤਿਗੁਰ ਦਿੱਲੀ ਵਿਚ ਹੀ ਹਨ। ਪਰ ਮੇਰਾ ਇਨਕਾਰ ਸੀ। ਉਨ੍ਹਾਂ ਜ਼ੋਰ ਕੋਈ ਨ ਦਿਤਾ।

ਤਾਂ ਵੀ ਏਨਾਂ ਕੁ ਵਿਚਾਰ ਮੈਂ ਰਖਣ ਲਗ ਪਿਆ ਕਿ ਜਦ ਕਦੇ ਕਰੀਵਾਲੇ (ਤਹਿਸੀਲ ਸਰਸਾ) ਗਿਆ ਤਾਂ ਕਿਸੇ ਨ ਕਿਸੇ ਰੂਪ ਵਿਚ ਮੈਂ ਨਵਾਂ ਭੈਣੀ ਸਾਹਿਬ ਜ਼ਰੂਰ ਤਕਾਂਗਾ ਜੋ ਜੀਵਨ ਨਗਰ ਦੇ ਨਾਂ ਨਾਲ ਪ੍ਰਸਿਧੀ ਹਾਸਲ ਕਰ ਰਿਹਾਹੈ।

ਫਰਵਰੀ ਦੀ ੨੧ ਤਾਰੀਖ ਸੀ। ਮੈਂ ਸਾਈਕਲ ਤੇ ਆਪਣੇ ਪਿੰਡੋਂ ਕਰੀਵਾਲੇ ਲਈ ਉਡਿਆ ਆ ਰਿਹਾ ਸਾਂ। ਕਰੀਵਾਲੇ ਤੋਂ ਉਰ੍ਹਾਂ ਮੈਨੂੰ ਕਿਸੇ ਥਾਂ ਮੁਕਾਮ ਦਾ ਪਤਾ ਨਹੀਂ ਸੀ। ਪਰ ਓਟੂ ਤੋਂ ਨਹਿਰ ਤਬਦੀਲ ਕਰਕੇ ਜਦ ਮੈਂ ਪੱਛਮੀ ਨਹਿਰ ਤੇ ਜਾਣ ਲਗਾ ਤਾਂ ਟਾਂਵੇਂ ਟਾਵੇਂ ਨਾਮਧਾਰੀ ਏਧਰ ਓਧਰ ਜਾਂਦੇ ਨਜ਼ਰ ਪੈਣ ਲਗੇ। ਵਾਹਵਾ ਤਿੱਖਾ ਜਾ ਰਿਹਾ ਸਾਂ। ਦੋ ਨਾਮਧਾਰੀ ਮਾਈਆਂ ਜਾ ਰਹੀਆਂ ਤਕਕੇ ਮੈਥੋਂ ਰਿਹਾ ਨਾ ਗਿਆ। ਮੈਂ ਉਤਰਕੇ ਉਨ੍ਹਾਂ ਨਾਲ ਨਿਕੀ ਨਿਕੀ ਦਿਲਚਸਪੀ ਦੀਆਂ ਗੱਲਾਂ ਕਰਨ ਲੱਗਾ। ਪੁਛਿਆ: ਉਨ੍ਹਾਂ ਦਾ ਪਿੰਡ ਪੀਹੜ ਕੇਹੜਾ ਸੀ, ਨਾਮਧਾਰੀਆਂ ਦੇ ਪਿੰਡ ਕਿਥੋਂ ਸ਼ੁਰੂ ਹੁੰਦੇ ਸਨ। ਸਤਿਗੁਰਾਂ ਦਾ ਜੀਵਨ ਨਗਰ ਕਿਥੇ ਸੀ। ਉਹ ਮੈਨੂੰ ਆਮ ਜੀਵਨ ਦੇ ਬੰਦੇ ਨੂੰ ਬੜੀ ਸਹਿਜ ਭਾ ਤੇ ਵਿਸਥਾਰ ਨਾਲ ਉਤਰ ਦੇ ਰਹੀਆਂ ਸਨ– ਉਹਨਾਂ ਨੂੰ ਬਿਲਕੁਲ ਪਤਾ ਨਹੀਂ ਸੀ ਕਿ ਮੇਰੇ ਅੰਦਰ ਚੋਰ ਵਸਦਾ ਹੈ।

ਫਿਰ ਮੈਂ ਸਾਈਕਲ ਦਬਲਿਆ। ੬੫ ਮੀਲ ਸਫਰ ਕਰ ਚੁਕਾ ਸਾਂ। ਇਕ ਪੁਲ ਦੇ ਪਾਸ ਵਾਰ ਕੋਈ ਦੋ ਕੁ ਫਰਲਾਂਗ ਤੇ ਇਕ ਕੋਠੀ ਜੇਹੀ ਤੇ ਕਾਫੀ ਮਨ ਭਾਉਂਣੀ ਜੇਹੀ ਹਰਿਆਵਲ ਨਜ਼ਰ ਪਈ। ਨਾਂਹ ਨਾਂਹ ਕਰਦਿਆਂ ਜੀ ਕਰ ਆਇਆ, ਜੇ ਇਹੋ ਜੀਵਨ ਨਗਰ ਹੈ ਤਾਂ ਤੱਕੀ ਹੀ ਜਾਵਾਂ। ਕੀ ਪਤਾ ਕਰੀਵਾਲੇ ਗਿਆਂ ਅਗਾਂਹ ਹੀ ਅਗਾਂਹ ਲੰਘ ਜਾਵਾਂ! ਮੇਰੇ ਮਨ ਦੀ ਅਵਸਥਾ ਬੜੀ ਸ਼ਾਂਤ ਸੀ। ਸਿਰਫ਼ ਜੀ ਹੀ ਕਰਦਾ ਸੀ ਕਿ ਪਵਿਤ੍ਰ-ਲੋਕਾਂ ਦਾ ਇਹ ਕੇਂਦਰ ਇਕ ਵੇਰ ਵੇਖ ਜਾਵਾਂ। ਸਹਿਜ ਸੁਭਾ ਮੇਰੇ ਸਾਈਕਲ ਦਾ ਹੈਂਡਲ ਪੁਲ ਵੱਲ ਨੂੰ ਮੁੜਿਆ ਤੇ ਫਿਰ ਇਸ ਉਚਾਈ ਤੋਂ ਕੋਠੀ ਜੀਵਨ ਨਗਰ ਨੂੰ ਅਜੇਹਾ ਰਿੜ੍ਹਿਆ ਕਿ ਮੈਂ ਏਥੋਂ ਦੇ ਪ੍ਰੇਸ-ਮਕਾਨ ਦੇ ਮੂਹਰੇ ਆਕੇ ਹੀ ਸਾਹ ਲਿਆ।

ਮੈਨੂੰ ਨਾ ਤੇ ਡਰ ਹੀ ਲਗਦਾ ਸੀ ਤੇ ਨਾ ਕੋਈ ਝਿਜਕ ਹੀ ਸੀ– ਉਤਾਵਲਾ ਪਨ ਵੀ ਨਹੀਂ ਸੀ ਤੇ ਨਾ ਹੀ ਦਿਲ ਦੀ ਤੇਜ਼ ਧੜਕਨ ਹੀ। ਸੁਭਾ-ਵਕ ਹੀ ਪ੍ਰੇਸ ਵਰਾਂਡੇ ਨਾਲ ਸਾਈਕਲ ਨੂੰ ਰਖ-ਦਿਆਂ ਇਕ ਕੰਪਾਜ਼ੀਟਰ ਨੂੰਪੁਛਿਆ:"ਕਿਉਂ ਬਈ ਗੁਰਮੁਖਾ, ਕਿਤੇ ਅਜੇਹਾ ਇੰਤਜ਼ਾਮ ਹੈ ਕਿ ਮੈਂ ਸਾਈਕਲ ਰਖਕੇ ਇਸ ਨਗਰ ਦੀ ਯਾਤਰਾ ਕਰ ਲਵਾਂ?"

"ਇਹ ਤੇ ਘਰ ਹੀ ਤੁਹਾਡਾ ਹੈ ਬਾਦਸ਼ਾਹੋ, ਜਿਥੇ ਜੀ ਕਰੇ ਸਾਈਕਲ ਰਖੋ, ਜੇਹੜੀ ਜੀ ਕਰੇ ਥਾਂ ਵੇਖੋ!" ਮੇਰੀ ਅਵਾਜ਼ ਪਛਾਣੀ ਜਾ ਚੁਕੀ ਸੀ ਤੇ ਇਹ ਆਤਮਾ ਸਿੰਘ 'ਜੱਟ' ਬੋਲ ਰਹੇ ਸਨ। ਸਮਝੋ ਮਿਲਣੀਆਂ ਦਾ ਮੁਢ ਬੱਝ ਗਿਆ।

ਤੇ ਸਚ ਮੁਚ ਮੈਂ ਮਹਿਸੂਸ ਕੀਤਾ ਕਿ ਘਰ ਆ ਗਿਆ ਹਾਂ। ਫਟਾ-ਫਟ ਪ੍ਰੇਸ ਮਕਾਨ

ਦਾ ਮੁਆਇਨਾ ਕਰਨਾ ਸ਼ੁਰੂ ਕਰ ਦਿਤਾ। ੧੮-੨੦ ਸਾਲ ਦੇ ਤਕੇ ਚਿਹਰੇ ਪਛਾਨਣੇ ਸ਼ੁਰੂ ਹੋ ਗਏ। ਆਹ ਕੌਣ ਹਨ? ਹਜ਼ੂਰ ਸਿੰਘ ਦੇਵ੍ਹਾਂਸ ਜੀ, ਜਿਨ੍ਹਾਂ ਦਾ ਅਜਕਲ ਪ੍ਰਚਲਤ ਨਾਮ 'ਸੇਠ ਜੀ' ਹੈ। ਔਹ ਗੁਰਬਚਨ ਸਿੰਘ ਛੋਟਾ ਹੈ। ਆਹ ਕਰਮ ਸਿੰਘ ਜੋਗੀ ਹਨ, ਏਹ ਸਭ ਮੇਰੇ ਬਾਲ ਸਖਾਈ ਸਨ ਤੇ ਹੋਰ ਨਵੇਂ ਤੇ ਨਾਵਾਕਫ ਚੇਹਰੇ।

ਕੋਈ ੫-੪ ਮਿੰਟ ਬਾਦ ਹੀ ਬਾਬਾ ਬੀਰ ਸਿੰਘ ਜੀ ਸਾਹਿਬ ਗੁਰਦੇਵ ਸਿੰਘ ਜੀ ਨਾਲ ਆ ਗਏ। ਹਮ-ਜਮਾਤੀ ਹੋਣ ਕਰਕੇ ਏਹ ਮੇਰੀ ਜ਼ਿੰਦਗੀ ਦੇ ਫਖ਼ਰ ਦਾ ਕਾਰਨ ਸਨ। ਓਦੋਂ ਅਸੀਂ ਆਪਨੂੰ 'ਬਲ੍ਹੋ ਜੀ' ਕਿਹਾ ਕਰਦੇ ਸਾਂ ਤੇ 'ਬਾਬਾ ਜੀ' ਸਰਵ-ਪ੍ਰਚਲਤ ਨਾਮ ਸੀ। ਪਹਿਲੀਆਂ ਨਮਸਕਾਰਾਂ ਹੋਈਆਂ। ਬਾ:ਜੀ ਪਿਆਰ ਨਾਲ ਫ਼ਰਮਾਇਆ: "ਕਵੀ ਜੀ, ਮੈਂ ਤਾਂ ਅਗੇ ਵੀ ਬਾਵਾ ਨਿਰੰਜਨ ਸਿੰਘ (ਕਰੀਵਾਲਾ) ਜੀ ਨੂੰ ਦੋ ਚਾਰ ਵਾਰ ਪੁਛ ਚੁਕਾ ਹਾਂ ਕਿ ਕਵੀ ਨੂੰ ਲਿਆਓ ਫੜਕੇ ਸਤਿਗੁਰਾਂ ਦੇ ਪੇਸ਼ ਕਰੀਏ!" ਉਨ੍ਹਾਂ ਦੇ ਏਹ ਸ਼ਬਦ ਸੁਭਾਵਕ, ਪਿਆਰ ਭਰੇ ਤੇ ਏਸ ਮੰਡਲ ਦੀ ਟੈਕਨੀਕ ਦੇ ਸਨ।

ਪਰ ਮੇਰੀ ਅਜੇਹੇ ਸ਼ਬਦ ਸੁਣਨ ਦੀ ਆਦਤ ਮੁਕ ਚੁਕੀ ਹੋਈ ਸੀ। "ਫੜਕੇ ਪੇਸ਼ ਕਰਨਾ" ਮੈਨੂੰ ਅਜੇ ਵੀ, ਏਨੀਆਂ ਚਿਰ-ਮਿਲਣੀਆਂ ਬਾਦ ਜ਼ਰਾ ਅਖਰਿਆ। ਤੇ ਮੈਂ ਭੀ ਓਸੇ ਹੀ ਤਨਜ਼ ਨਾਲ ਕਿਹਾ: "ਅੱਛਾ? ਅਜੇ ਫੜਕੇ ਹੀ ਪੇਸ਼ ਕਰਨਾ ਹੈ? ਤਾਂ ਜਾਵਾਂ?" ਪਰ ਮੇਰੀ ਗੱਲ ਖ਼ੁਸ਼ੀਆਂ ਦੇ ਰੌਲੇ ਗੌਲੇ ਵਿਚ ਹੀ ਆਈ ਗਈ ਹੋ ਗਈ।

ਅਜੇ ਤਕ ਵੀ ਮੈਨੂੰ ਏਹ ਪਤਾ ਨਹੀਂ ਸੀ ਕਿ ਸਤਿਗੁਰੂ ਜੀ ਏਥੇ ਜੀਵਨ ਨਗਰ ਹੀ ਹੋਣਗੇ।...... ਮੇਰੀ ਭੁਖ-ਤੇਹ ਦਾ ਇੰਤਜ਼ਾਮ ਕੀਤਾ ਗਿਆ ਥੋੜੇ ਚਿਰ ਬਾਦ ਮੇਰੇ ਇਲਮ ਵਿਚ ਆ ਗਿਆ ਕਿ ਹਜ਼ੂਰ ਏਥੇ ਹੀ ਸਨ। ਹੁਣ ਸਮਝ ਆਈ ਕਿ ਜੇ ਅਨ-ਮਿਲੇ ਜਾਵਾਂ ਤਾਂ ਏਥੇ ਆਉਣਾ ਮੇਰਾ 'ਬੇ-ਸੁਆਦੀ' ਪੈਦਾ ਕਰਨ ਤੋਂ ਵਧ ਕੁਝ ਨਹੀਂ ਹੋਵੇਗਾ। ਖਿਆਲ ਆਇਆ: ਅਗੇ ਆਂਹਦਾ ਸਾਂ ਮਰਨੋਂ ਪਹਿਲਾਂ ਇਕ ਵੇਰ ਜ਼ਰੂਰ ਦਰਸ਼ਨ ਪਰ-ਸਨੇ ਹਨ ਤੇ ਹੁਣ ਕੋਲ ਆਕੇ ਚਲਾ ਜਾਵਾਂ, ਏਹ ਤੇ ਜ਼ਿਆਦਤੀ ਹੀ ਹੋਵੇਗੀ। ਫੈਸਲਾ ਹੋਇਆ ਜ਼ਰੂਰ ਮਿਲਾਂਗਾ। ਮਨ ਦਾ ਸੰਘਰਸ਼ ਹੁਣ ਸ਼ੁਰੂ ਹੋਇਆ। ਕੀ ਸਤਿਗੁਰੂ ਮੇਰਾ ਏਨੇ ਚਿਰ ਬਾਦ ਮਿਲਣਾ ਸਹਿਜ ਸੁਭਾ ਪਰਵਾਨ ਕਰ ਲੈਣਗੇ? ਹੋ ਸਕਦਾ ਹੈ ਕਿਸੇ ਨਾਰਾਜ਼ਗੀ ਦਾ ਇਜ਼ਹਾਰ ਕਰਨ। ਪਰ ਮੈਂ ਤਾਂ ਸਿਰਫ ਜੀਉਂਦੇ ਜੀ ਉਸ ਪ੍ਰਿਯ ਮੁਖ ਨੂੰ, ਉਨ੍ਹਾਂ ਖਿਚਾਂ ਪਾਂਦੇ ਨੈਣਾਂ ਨੂੰ ਤੱਕਣਾ ਹੀ ਹੈ। ਮੈਂ ਕੋਈ ਲੋੜ ਲੈਕੇ ਤਾਂ ਨਹੀਂ ਆਇਆ! ਨਾ ਦਰਗਾਹ ਬਾਬਤ ਕੁਝ ਮੰਗਣਾ ਹੈ ਤੇ ਨਾ ਏਥੋਂ ਦੀਆਂ ਮੰਗਾਂ ਮੇਰੇ ਸਾਹਮਣੇ ਹਨ। ਮੈਂ ਤਾਂ ਬੇ ਗਰਜ਼ ਆਇਆ ਹਾਂ, ਬਿਨਾਂ ਦਰਸ਼ਨ ਤੋਂ ਮੇਰੀ ਹੋਰ ਕਾਮਨਾ ਹੀ ਕੀ ਹੈ! ਤੇ ਜੇ ਸਤਿਗੁਰਾਂ ਨੂੰ ਮੇਰੇ ਵਾਲਾ ਪਿਆਰ ਯਾਦ ਹੋਇਆ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ ਬਿਨਾ ਨਦਰੀ ਨਦਰ ਨਿਹਾਲ ਹੋਣ ਤੇ ਕਰਨ ਤੋਂ। ਆਖਿਰ ਉਹ ਕੇਹੜੀ ਚੀਜ਼ ਸੀ ਜਿਹੜੀ ਮੈਨੂੰ ਮੁੜ-ਮਿਲਣ ਲਈ ਪ੍ਰੇਰਦੀ ਸੀ, ਉਨ੍ਹਾਂ ਦੀ ਅੰਤਰ ਧ੍ਰੂਹ ਹੀ ਤਾਂ ਸੀ। ਕੀ ਹੋਇਆ ਜੇ ਮੈਂ ਅੱਜ ਇਕ ਸਿਆਸੀ ਵਰਕਰ ਹਾਂ, ਕੀ ਹੋਇਆ ਜੇ ਮੇਰੇ ਅੱਜ ਦੇ ਸਿਧਾਂਤ ਦਾ ਧਰਮ ਫਲਸਫੇ ਤੋਂ ਬੜਾ ਨਿਖੇੜਵਾਂ ਫਰਕ ਹੈ ਪਰ ਸਤਿਗੁਰੂ ਰਾਮ ਸਿੰਘ ਜੀ ਦਾ ਅਵਨੀ (ਪ੍ਰਿਥਵੀ) ਨੂੰ ਇਕ ਪਧਰ ਤੇ ਲਿਆਉਣ ਦਾ ਸਿਧਾਂਤ ਤਾਂ ਮੇਰੇ ਜੀਵਨ ਵਿੱਚ ਮੂਲ ਰੂਪ ਵਿਚ ਹੈ। ਸਰਬਤ ਦੇ ਭਲੇ ਦੀ ਯਾਚਨਾ ਗੁਰੂ ਘਰ ਦਾ ਸਬਕ ਹੈ ਤੇ ਮੈਂ ਉਸਨੂੰ ਅਮਲੀ ਜਾਮਾ ਪੁਆਣ ਲਈ ਲੜ ਰਿਹਾ ਹਾਂ। ਮਕਸਦ ਓਹੋ ਹੈ, ਰਾਹ ਵਖਰਾ ਹੈ। ਆਪੇ ਹੀ ਅੰਦਰੋਂ ਤਸਲੀਆਂ ਮਿਲਦੀਆਂ: ਸਤਿਗੁਰੂ ਮਹਾਨ ਹੈ। ਉਸ ਤੇਰੇ ਕਰਮ ਨੂੰ ਨਹਾਂ ਵੇਖਣਾ, ਉਸ ਆਪਣੀ ਮਹਾਨਤਾ ਦਾ ਪਾਸ ਕਰਨਾ ਹੈ। ਉਨ ਤੇਰੇ ਵਿਰੋਧ ਨਹੀਂ

ਤਕਣੋ, ਤੇਰੇ ਪਿਆਰ ਨੂੰ ਪਛਾਨਣਾ ਹੈ।

ਐਨ ਮੌਕੇ ਤੇ ਕੁਝ ਮੇਲੂ-ਮਿਤ੍ਰ ਮਿਲ ਪਏ। ਬਾਵਾ ਸਿੰਘ ਮਾਨਪੁਰੀ ਸਨ ਜਿਨ੍ਹਾਂ ਦਿੱਲੀ ਵੀ ਸਤਿਗੁਰਾਂ ਦੇ ਦਰਸ਼ਨਾਂ ਲਈ ਚਿਤਾਰਿਆ ਸੀ। ਰਾਜਿੰਦਰ ਸਿੰਘ ਮਿਲ ਪਏ ਜੋ 'ਸਤਿਜੁਗ' ਦੇ ਐਡੀਟਰ ਤੇ ਮੇਰੇ ਗੁਰੂ-ਆਸ਼ਰਮ ਦੇ ਜਮਾਤੀ ਸਨ। ਗੁਰਬਚਨ ਸਿੰਘ ਵੱਟੀਆਂ ਸਨ ਜਿਨ੍ਹਾਂ ਨਾਲ ਬਚਪਨ ਦੀਆਂ ਸਾਂਝਾਂ ਸਨ। ਗੁਰਦੇਵ ਸਿੰਘ ਰਾਮਪੁਰੀ, ਜਿਨ੍ਹਾਂ ਦੀ ਮੁਸਕ੍ਰਾਹਟ ਮੇਰੇ ਲਈ ਸਦਾ ਟ੍ਰਗਨੂ ਦੀ ਚਮਕ ਵਾਂਗ ਅਗੇ ਅਗੇ ਉਡਦੀ ਸੀ। ਸ੍ਰ. ਹਰਨਾਮ ਸਿੰਘ ਜੀ ਪੱਧਰੀ ਜਿਨ੍ਹਾਂ ਦੀ ਮਿਲਣ ਨਿਘ ਮੇਰੀ ਯਾਦ ਵਿਚ ਸਦਾ ਰਹੀ। ਸਭ ਵਾਕਫਾਂ ਦੇ ਮਨਾਂ ਵਿਚ ਇਸ ਗਲ ਦਾ ਫ਼ਿਕਰ ਸਮਾ ਗਿਆ ਕਿ ਏਹ ਮਿਲਣੀ ਹੋ ਜਾਇ ਤੇ ਬੜੀ ਸੁਖਾਵੀਂ ਸ਼ਕਲ ਵਿਚ, ਅਨੰਦੀ ਰਸ ਵਿਚ।

ਇਸ ਸਮੇ ਤਕ ਸਿਰਫ਼ ਹਾਣੀ ਸਾਥੀਆਂ ਨੂੰ ਮੇਰੀ ਆਮਦ ਦਾ ਇਲਮ ਸੀ। ਵਡੇਰੇ ਮੇਰੀ ਸ਼ਕਲੋਂ ਨਾਵਾਕਫ਼ ਹੋ ਗਏ ਸਨ। ਕੁਝ ਤਾਂ ਚਿਰੋਕੇ ਮਿਲਣ ਸਦਕਾ ਤੇ ਕੁਝ ਮੇਰੇ ਪਹਿਰਾਵੇ ਦੀ ਤਬ-ਦੀਲੀ ਕਰਕੇ।

ਮੈਂ ਪੁਰਾਣੀ ਮਿਤ੍ਰਤਾ ਵਿਚ ਨਿੱਘ ਮਾਣ ਰਿਹਾ ਸਾਂ। ਸਤਿਗੁਰ ਬਿਰਾਜ ਰਹੇ ਸਨ। ਸ਼ੁਭ ਚਿੰਤਕ ਸੁਖਣਾ ਸੁਖਦੇ ਸਨ ਕਿ ਸਤਿਗੁਰਾਂ ਦੇ ਉਠਦਿਆਂ ਅਜੇਹਾ ਸੋਹਣਾ ਮਹਾਉਲ ਹੋਵੇ ਕਿ ਚਿਰ-ਮਿਲਣੀ ਬੇ-ਚੋਭ ਹੋ ਸਕੇ। ੩॥ ਵਜ ਗਏ। ਬਾਵਾ ਸਿੰਘ ਜੀ ਚਾਓ ਚਾਈ ਆਏ। "ਚਲੋ ਕਵੀ ਜੀ, ਸਤਿਗੁਰ ਜਾਗ ਉਠੇ ਹਨ।" ਐਡੀਟਰ ਦੇ ਕਮਰੇ ਚੋਂ ਹਿਠਾਂਹ ਆਇਆ। ਮੈਂ ਪੁਰਾਣੇ ਚਿਹਰੇ ਪਛਾਣ ਰਿਹਾ ਸਾਂ—ਪਰ ਓਹਨਾਂ ਦੇ ਨਾਮ ਵਿਸਿਮ੍ਰਤ ਹੋ ਗਏ ਸਨ। ਮਨ ਵਿਚ ਪੂਰਣ ਸ਼ਾਂਤੀ ਲਈ ਮੈਂ ਸਤਿਗੁਰਾਂ ਦੀ ਸੇਵਾ ਵਿਚ ਹਾਜ਼ਰ ਹੋਇਆ।

ਹਜ਼ੂਰ ਅਖਬਾਰ ਪੜ ਰਹੇ ਸਨ। ਭਾਵੇਂ ਦਰਸ਼ਨ ੧੫ ਸਾਲ ਬਾਦ ਕਰ ਰਿਹਾ ਸਾਂ ਪਰ ਤਕੇ ਹੋਏ ਬੁਢਾਪੇ ਵਿਚ ਕੋਈ ਖਾਸ ਇਜ਼ਾਫ਼ਾ ਹੋਇਆ ਨਹੀਂ ਸੀ ਲਗਦਾ। ਸਫੈਦ ਬਿਸਤਰੇ ਤੇ, ਸਫੈਦ ਬਸਤ੍ਰਾਂ ਵਿਚ, ਸਫੈਦ ਦਾਹੜੇ ਵਿਚ ਸ਼੍ਰੀ ਮੁਖ ਲਟ ਲਟ ਕਰ ਰਿਹਾ ਸੀ। ਮੈਂ ਸਾਦਰ ਨਮਸਕਾਰ ਕੀਤੀ। ਅਖਾਂ ਤੋਂ ਐਨਕ ਨੂੰ ਉਤਾਂਹ ਚੁੱਕ ਕੇ ਨਦਰੀ ਨਦਰ ਨਿਹਾਲ ਕਰਦਿਆਂ ਸਹਿਜ ਸੁਭਾ ਬੋਲੇ। "ਕਵੀ ਜੀ, ਕਿਵੇਂ ਮੇਹਰਾਂ ਹੋ ਗਈਆਂ?" ਮਹਾਨ ਪੁਰਖ ਦੀ ਮੇਰੇ ਲਈ ਮਹਾਨਤਾ ਸੀ। ਤੇ ਮੈਂ ਬੇਸੋਚੇ ਹੀ ਕਹਿ ਰਿਹਾਂ ਸਾਂ "ਸਤਿਗੁਰੋ, ਇਹ ਨੈਣ ਇਕ ਤਸਵੀਰ ਵਿੱਚ ਤਕ ਬੈਠਾ ਸਾਂ, ਓਹਨਾਂ ਏਹ ਦਿਨ ਲੈ ਆਂਦਾ ਏ।"

ਤੇ ਬੱਸ। ਇਸਤੋਂ ਅਗਾਂਹ ਦੀ ਸਾਰੀ ਗੱਲ ਕੱਥ ਇਉਂ ਸੀ ਜਿਵੇਂ ਕਦੇ ਵਿਛੜੇ ਹੀ ਨਹੀ। ਜਿਵੇਂ ਕੋਈ ਭਰਮ—ਭੀਤਾਂ ਹੋ ਹੀ ਨਹੀਂ ਸਨ। ਓਰਾ ਗਰ ਪਾਨੀ ਭਇਆ ਜਾਇ ਮਿਲਿਓ ਢਲ ਕੇਲ।" ਕੋਲ ਬੈਠੇ ਸਿਖਾਂ ਨੂੰ ਸਤਿਗੁਰਾਂ ਨੇ ਜਿਵੇਂ ਬੜੇ ਚਾ ਨਾਲ, ਜਿਵੇਂ ਗੁਆਚੇ ਦੀ ਲੱਭਤ ਦੀ ਖ਼ੁਸ਼ੀ ਵਿਚ ਦਸਿਆ "ਕਰਮ ਸਿੰਘਾ, ਏਹ ਕਵੀ ਜੀ ਨੇ, ਤੇਰੇ ਪਿੰਡ ਦੇ।"............ "ਏਹ ਜੀ ਸੰਤ ਭੂਲਾ ਸਿੰਘ ਦੇ ਲੜਕੇ ਹਨ..........." "ਏਹ ਭਈ ਸਾਡੇ ਵਿਦਯਾਲੇ ਦਾ ਵਿਦਯਾਰਥੀ ਹੈ। ੧੨ ਸਾਲ ਸਾਡੇ ਪਾਸ ਰਿਹਾ ਹੈ।" ਬਾਬਾ ਜੀ ਭੀ ਆਗਏ। ਸਤਿਗੁਰਾਂ ਫੁਰਮਾਇਆ। "ਭਾਈ, ਆਪਣੇ ਸਾਥੀ ਨੂੰ ਕੋਈ ਜਲ ਪਾਣੀ ਪੁਛਿਆ ਜੇ ਕਿ ਨਹੀਂ?" ਮੈਂ ਅਨੰਦ ਵਿਭੋਰ ਸਾਂ। ਗੁਆਚੀ ਹੋਈ ਦੁਨੀਆਂ ਮੁੜ ਪ੍ਰਾਪਤ ਕਰਕੇ ਸੋਚ ਰਿਹਾ ਸਾਂ, ਕੀ ਮੁਹ-ਬਤਾਂ ਵਿਚ ਕੋਈ ਸਿਧਾਂਤ ਬਾਧਕ ਹੋ ਸਕਦਾ ਹੈ? ਸਤਿਗੁਰਾਂ ਫੁਰਮਾਇਆ। "ਕਵੀ, ਤੂੰ ਭਾਵੇਂ ਕਿਤੇ ਵੀ ਰਹੁ, ਕੇਹੋ ਜੇਹਾ ਵੀ ਰਹੁ, ਸਾਡੇ ਪਿਆਰ ਦੀ ਤੇਰੇ ਲਈ ਤੋਟ ਨਹੀਂ ਆ ਸਕਦੀ।"

ਗਿਣਤੀਆਂ ਮੁਕ ਚੁਕੀਆਂ ਸਨ। ਝਗੜੇ ਢੁਕ ਗਏ ਸਨ। ਕੁਝ ਸਿਆਸੀ ਗਲਾਂ ਹੋਈਆਂ। ਕੁਝ ਸਮਾਜੀ ਮਸ਼ਵਰੇ ਹੋਏ। ਜਦ ਮੈਂ ਸਤਿਗੁਰਾਂ ਪਾਸੋਂ ਉਠਕੇ ਜ਼ਰਾ ਬਾਹਰ ਹੋਇਆ, ਤਕਿਆ

ਜ਼ੂਰ ਦੇ ਨਿਕਟ ਵਰਤੀ ਸਮੇ ਨੇ ਕਿਵੇਂ ਪ੍ਰਭਾਵਤ ਕੀਤੇ ਹੋਏ ਸਨ। ਭਾਈ ਵਜ਼ੀਰ ਸਿੰਘ ਜੀ, ਸਤਿ ਗੁਰਾਂ ਦੇ ਜੀਵਨ-ਗੜਵਈ ਕਾਫ਼ੀ ਬਿਰਧ ਹੋ ਚੁਕੇ ਸਨ। ਸਰੀਰ ਜ਼ਰਾ ਕੁੱਬਾ, ਅੱਖਾਂ ਤੇ ਚਸ਼ਮੇ, ਵਾਲ ਸਫੇਦ। ਪਰ ਨਿਰਮਲ ਤੇ ਨਿਰਛਲ ਅੱਖਾਂ ਜਿਉਂ ਕੀਆਂ ਤਿਉਂ। ਬੋਲਾਂ ਦੀ ਮਿਠਤ ਤੇ ਨਿਕੀ ਮੁਸਕ੍ਰਾਹਟ ਦੁਹਾਰਾਂ ਭਰੀ ਸੀ। ਨਮਸਕਾਰ ਕੀਤੀ ਪਛਾਣ ਨ ਸਕੇ। ਮੈਂ ਆਪਣੀ ਬਾਬਤ ਦੱਸਿਆ ਤੇ ਆਖਿਆ 'ਤੁਹਾਡੇ ਚਾਰ ਯਾਦ ਭਰੇ ਸ਼ਬਦਾਂ ਨੇ ਮੇਰੀ ਮਿਲਣੀ ਦਾ ਰਾਹ ਬਣਾਇਆ ਏ।' ਮੁਸਕ੍ਰਾਏ, ਕਿਹੋ ਨੇ, 'ਮੇਰਾ ਤੇ ਜੀ ਕਰਦਾ ਏ ਮਿਲਕੇ ਕੋਈ ਵੀ ਨ ਵਿਛੜੇ। ਤੂੰ ਬੜਾ ਚੰਗਾ ਕੀਤਾ ਆਗਿਓਂ।'

ਸੰਤ ਮੋਹਕਮ ਸਿੰਘ ਜੀ ਹਜ਼ੂਰ ਦੇ ਬਸਤਰ ਸਾਧਕ ਮਿਲੇ, ਪੁਰ ਪੁਰ ਪ੍ਰਸੰਨ ਹੋਏ। ਉਨ੍ਹਾਂ ਦੀ ਬ੍ਰਿਧਤਾ ਦਾ ਕੋਈ ਵਾਧਾ ਘਾਟਾ ਨਹੀਂ ਲਗਦਾ ਸੀ।

ਰਤਨ ਸਿੰਘ ਜੀ, ਹਜ਼ੂਰ ਦੇ ਲਾਂਗਰੀ, ਅਗੇ ਨਾਲੋਂ ਦੂਰ ਸਵਾਏ ਸਨ। ਭਰਵੇਂ ਚਿਹਰੇ ਚੋਂ ਸਿਖਾਂ ਲਈ ਪਿਆਰ ਤੇ ਸਤਿਗੁਰ- ਸੇਵਾ ਦਾ ਬੇ ਗਰਜ਼ ਚਾਉ ਚੁਹਕਦਾ ਸੀ। ਮਿਲਕੇ ਖੁਸ਼ੀ ਦਾ ਇਜ਼ਹਾਰ ਕੀਤਾ। ਪਰ ਕੋਈ ਗਲ ਕਰਨੀ ਚਾਹੁੰਦੇ ਸਨ। ਰੁਕ-ਰੁਕ ਜਾਣ। ਦੂਜੇ ਦਿਨ ਦਸਿਓ ਨੇ, "ਮੈਂ ਪੁਛਣਾ ਚਾਂਹਦਾ ਸਾਂ, ਕਵੀ, ਤੈਨੂੰ ਕਦੇ ਸੰਤ ਫੂਲਾ ਸਿੰਘ ਜੀ ਤੇ ਬੇਬੇ ਦਿਆਲ ਕੌਰ (ਮੇਰੇ ਮਾਤਾ ਪਿਤਾ) ਯਾਦ ਆਏ ਹਨ, ਪਰ ਆਪ ਹੀ ਪੰਜ ਮਿੰਟ ਬਾਦ ਉਤਰ ਆ ਗਿਆ, ਏਹ ਮੁੜ - ਪਰਤਣਾ ਕਾਹਦਾ ਹੈ, ਉਸ ਯਾਦ ਸਦਕਾ ਹੀ ਹੈ ਨ।"

ਵਹਿਮੀ ਜੀ, ਬਾਵਾ ਸਿੰਘ ਜੀ ਆਦਿਕ ਮਿਤ੍ਰ ਕਹਿਣ ਲਗੇ। 'ਅਜ ਰਾਤ ਨੂੰ ਕਵੀ ਜੀ ਸਾਡੇ ਪਿੰਡ ਰਹਿਣਾਹੈ, ਏਥੋਂ ਵਿਹਲੇ ਹੋਕੇ ਚਲਾਂਗੇ।'

ਉਤਰ ਸੀ : ਅੱਜ ਮੈਨੂੰ ਬਾਬਲ ਦੀਆਂ ਗਲੀਆਂ ਵਿਚ ਰਹਿਣ ਦਿਓ। ਅਜ ਮੈਨੂੰ ਨਵਾਂ ਭੈਣੀ ਸਾਹਿਬ ਮਾਣ ਲੈਣ ਦਿਓ।

ਪ. ਸਾ. ਕ.

੯-੪-੫੭

## ਯਾਦ-ਰੁਬਾਈਆਂ

ਉਠ ਪਈ ਪੀੜ ਕਲੇਜੇ ਅੰਦਰੋਂ ਕੰਬੀ ਧਰਤੀ ਸਾਰੀ।
ਹਾਉਕੇ ਬਣੇ ਅਨੇਰੀ ਅੰਨ੍ਹੀ, ਹੰਝੂ ਸਾਗਰ-ਖਾਰੀ।
ਗ਼ਮ ਦੀਆਂ ਚੀਸਾਂ ਤਾਰੇ ਬਣੀਆਂ, ਦੁਖ ਜਿਗਰ ਦਾ ਚੰਦਾ:
ਸਾੜ ਬਿਰਹੋਂ ਦਾ ਸੂਰਜ ਬਣਿਆਂ ਜੋ ਲੂਹੇ ਚਮਕੇ ਭਾਰੀ।

ਦਿਨ ਜਾਂ ਰੈਨ ਚੰਦ ਜਾਂ ਸੂਰਜ, ਕੁਝ ਵੀ ਨਹੀਂ ਸੁਖਾਂਦਾ।
ਬਾਗ ਬਹਾਰਾਂ ਸੁੰਦਰ ਮੰਦਰ ਸਾਵਣ ਸਿਆਲ ਨ ਭਾਂਦਾ।
ਰਹੇ ਧਿਆਨ ਤੇਰੇ ਵਿਚ ਜੁੜਿਆ, ਹਰ ਪਲ ਚੇਤੇ ਆਵੇਂ:
ਤੇਰੇ ਬਾਝ ਨਰਕ ਦਾ ਜੀਵਨ ਵੇਲਨ ਬ੍ਰਿਹੋਂ ਪਿੜਾਂਦਾ।





# ਜਿੰਦ ਮੇਰੀਏ

ਸ੍ਰੀ ਦਲਬੀਰ ਸਿੰਘ ਜੀ ਤਰਸ—ਅਸਟ੍ਰੇਲੀਆ

ਯਾਦ ਬਣੀ ਅੱਜ ਡਾਲ ਪੁਰਾਣੀ,
ਪੱਤੀਆਂ ਚਿਕਨੀਆਂ ਫਿਕੀਆਂ।
ਕਲਪੇ ਮੁਢ ਤਣੇ ਦੀ ਖੋੜੇ,
ਹੋਰ ਆਲ੍ਹਣਾ ਪਾ ਲਈਏ, ਜਿੰਦ ਮੇਰੀਏ!

ਦਿਨ ਭਰ ਬਾਗੀਂ ਪ੍ਰੀਤਮ ਗਾਈਏ,
ਰਾਤੀਂ ਅੰਬਰ ਪੈਲੀ।
ਸਾਰੀ ਉਮਰ ਉਡਾਣਾਂ ਵਾਲੀ,
ਮੁਹਰ ਖੰਭਾਂ ਤੇ ਲਾ ਲਈਏ; ਜਿੰਦ ਮੇਰੀਏ!

ਜਲ ਥਲ ਵਿਚ ਆਵਾਜ਼ਾਂ ਗੁੰਦੀਏ,
ਪੌਣਾਂ ਵਿਚ ਖੁਸ਼ਬੋਈਆਂ।
ਬੀਜਣ ਫਸਲ ਪ੍ਰੀਤਮ ਦੀ ਨੀ,
ਮੌਸਮ ਧਰਤ ਬਣਾ ਲਈਏ; ਜਿੰਦ ਮੇਰੀਏ!

ਅੰਮਰ-ਸਰ ਵਿਚ ਟੁਭ ਲਵਾਈਏ,
ਸਾਸ ਬਣਾਈਏ ਮੋਤੀ।
ਦਿਵਸ ਰਾਤ ਦੀ ਲੜੀ ਪਰੋਕੇ,
ਸਾਜਨ ਭੇਟ ਚੜ੍ਹਾ ਲਈਏ; ਜਿੰਦ ਮੇਰੀਏ!



ਖਬਿਓ–ਸ੍ਰੀ ਮਾਨ ਮਾਸਟਰ ਤਾਰਾ ਸਿੰਘ ਜੀ ਅਕਾਲੀ ਮੁਖੀ, ਸ੍ਰੀ ਮਾਨ ਸੰਤ ਆਲਾ ਸਿੰਘ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਮਹਾਰਾਜ ਜੰਗ ਸਿੰਘ ਜੀ
ਸ੍ਰੀ ਜੀਵਨ ਨਗਰ ਹੋਲਾ ੨੧ ਫ਼ਗਣ ਬਿ: ੨੦੧੫



ਅਕਾਲੀ ਆਗੂ ਮਾਸਟਰ ਤਾਰਾ ਸਿੰਘ ਜੀ ਤੇ ਹਿੰਦੂ ਸਿਖ ਏਕਤਾ ਦੇ ਰਹਿਬਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ
ਸ੍ਰੀ ਜੀਵਨ ਨਗਰ ਹੋਲਾ ੨੧ ਫਗਣ ਬਿ: ੨੦੧੫

ਪਤਿਤ ਪਾਵਨ ਜੀ ਦਾ:-

# ਨਿਤ ਕਰਮ

ਵਿਸ਼ਾਲ ਮਸਤਕ, ਫ਼ਾ ਨੇਤਰ, ਮੋਹਣੀ ਨਜ਼ਰ, ਸਫੈਦ ਦਾਹੜੇ ਵਿਚੋਂ ਮੁਸਕਰਾਂਦਾ ਕੰਵਲ ਮੁਖ, ਚੌੜੀ ਛਾਤੀ, ਪਤਲੀ ਕਮਰ, ਮਜ਼ਬੂਤ ਜੰਘਾਂ, ਉਠ ਉਠ ਪੈਂਦੇ ਤੇਜ਼ ਕਦਮ, ਕੁਝ ਅਜੇਹੀ ਚਿੱਤ-ਚੋਰ ਸ਼ਖਸੀਅਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੀ ਜਿਸ ਦੀ ਇਕੋ ਝਲਕ ਮਨੁਖ ਨੂੰ ਸਭ ਰਿਸ਼ਤਿਆਂ ਤੋਂ ਪਿਆਰੀ ਜਾਪਣ ਲਗ ਪੈਂਦੀ।

ਪਰ ਇਸ ਪਿਆਰੀ ਸ਼ਖਸੀਅਤ ਦਾ ਨਿਤ ਕਰਮ ਕੀ ਸੀ, ਇਸ ਦਾ ਪਤਾ ਕਰਕੇ ਤੁਸੀਂ ਮਹਿ-ਸੂਸ ਕਰੋਗੇ ਕਿ ਨਿਤ-ਕਰਮ ਦਾ ਉਹਨਾਂ ਦੀ ਜਾਦੂ ਸ਼ਖਸੀਅਤ ਵਿੱਚ ਕਿੰਨਾ ਭਾਗ ਸੀ। ਅਧਿਕਾਰ, ਦੌਲਤ, ਸਿਹਤ, ਅਜ਼ਾਦੀ, ਸਿਖਣ ਤੇ ਕਰਨ ਦੀ ਸਮਰਥਾ ਅਤੇ ਰੌਸ਼ਨਦਿਮਾਗੀ ਨੂੰ ਸ਼ਖਸੀਅਤ ਦੇ ਅਨਿਖੜਵੇਂ ਅੰਗ ਗਿਣਿਆ ਜਾਂਦਾ ਹੈ, ਪਰ ਇਸ ਦਾ ਸਮੁਚਾ ਜੋੜ ਕਿਤੇ ਵਿਰਲਾ ਟਾਂਵਾਂ ਨਜ਼ਰ ਪੈਂਦਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਵਿਚ ਇਹ ਸਭ ਕੁਝ ਸੀ ਜਿਸ ਨੇ ਉਹਨਾਂ ਦੀ ਸ਼ਖਸੀਅਤ ਦੁਆਲੇ ਇਕ ਕਿਰਨ ਮੰਡਲ ਪੈਦਾ ਕਰ ਛਡਿਆ।

ਉਹਨਾਂ ਦੇ ਚਿਹਰੇ ਦਾ ਜਲਾਲ, ਉਹਨਾਂ ਦੇ ਪਹਿਰਨ ਦਾ ਕਮਾਲ ਤੇ ਉਹਨਾਂ ਦੇ ਮੋਹਣੇ ਬੋਲਾਂ ਦੀ ਟੁਣਕ ਐਵੇਂ ਨਹੀਂ ਸੀ ਦਰਸ਼ਕਾਂ ਨੂੰ ਟੁੰਬਦੀ,ਉਨ੍ਹਾਂ ਵਿੱਚ ਨਿਤ-ਕਰਮ ਦੀ ਹਠ ਪਾਲਨਾ ਸੀ ਜਿਸ ਨੂੰ ਵਿਰਲੀਆਂ ਵਿਅਕਤੀਆਂ ਹੀ ਨੇਪਰੇ ਚਾਹੜਦੀਆਂ ਹਨ। ਪਾਠਕਾਂ ਦੀ ਦਿਲਚਸਪੀ ਲਈ ਤੇ ਇਤਿਹਾਸਕ-ਪਛਾਣ ਲਈ ਮੈਂ ਸ੍ਰੀ ਸਤਿਗੁਰੂ ਜੀ ਦੇ ਨਿਤ-ਕਰਮ ਤੋਂ ਜਾਣੂੰ ਕਰਾਣਾ ਚਾਂਹਦਾ ਹਾਂ।

ਬੜਾ ਚੰਗਾ ਹੁੰਦਾ ਜੇ ਮੈਂ ਨਿਤ ਕਰਮ ਨੂੰ ਬਚਪਨ ਜਵਾਨੀ ਤੇ ਬੁਢੇਪੇ ਦੇ ਵਖ ਵਖ ਲਛਣਾਂ ਨਾਲ ਪੇਸ਼ ਕਰਦਾ ਪਰ ਮੈਨੂੰ ਸ੍ਰੀ ਜੀ ਦੇ ਜੀਵਨ ਦੇ ਮਗਰਲੇ ਪੰਝੀ ਸਾਲਾਂ ਦਾ ਨਿਤ ਕਰਮ ਹੀ ਮਾਲੂਮ ਹੋ ਸਕਿਆ ਹੈ। ਸ੍ਰੀ ਮਾਨ ਭਾਈ ਵਜ਼ੀਰ ਸਿੰਘ ਜੀ ਜੁਆਨੀ-ਵਾਰੇ ਦੇ ਨਿਤ-ਕਰਮ ਤੋਂ ਵਾਕਫ਼ ਕਰਵਾ ਸਕਦੇ ਸਨ, ਪਰ ਉਹ ਬਿਰਹ ਬਾਣ ਦੇ ਏਹੋ ਏਡੇ ਅਧੀਰ ਹਨ ਕਿ ਜ਼ਬਾਨ ਉਹਨਾਂ ਦਾ ਸਾਥ ਛਡ ਜਾਂਦੀ ਤੇ ਨੈਣਾਂ ਚੋਂ ਨੀਰ ਬਣਕੇ ਭਾਵ ਵਹਿ ਨਿਕਲਦੇ ਹਨ, ਜਿਹਨਾਂ ਨੂੰ ਪੜ੍ਹਨ ਦੀ ਜਾਚ ਅਜੇ ਮੈਨੂੰ ਨਹੀਂ ਆਈ। ਸ੍ਰੀਮਾਨ ਸੰਤ ਰਤਨ ਸਿੰਘ ਜੀ ਲਾਂਗਰੀ ਜੋ ੧੯੩੪ ਈਸਵੀ ਤੋਂ ਸ੍ਰੀ ਜੀ ਦੀ ਸੇਵਾ ਵਿਚ ਰਹੇ ਉਹਨਾਂ ਦੀ ਮਦਦ ਸਦਕਾ ਹੀ ਮੈਂ ਏਸ ਲੇਖ ਨੂੰ ਮੁਕੰਮਲ ਕਰ ਸਕਣ ਵਿੱਚ ਕਾਮਯਾਬ ਹੋਇਆ ਹਾਂ।

ਮੁਖ ਰੂਪ ਵਿੱਚ ਸ੍ਰੀ ਸਤਿਗੁਰੂ ਜੀ ਪਾਸ ਤਿੰਨ ਸਰੀਰ ਨਿੱਤ ਦੇ ਸੇਵਕ ਸਨ। ਆਤਮ-ਸੰਗੀ ਸ੍ਰੀ ਮਾਨ ਭਾਈ ਵਜ਼ੀਰ ਸਿੰਘ ਜੀ (ਚੱਕ, ਤਹਿਸੀਲ ਮਲੇਰ ਕੋਟਲਾ) ਜਿੰਨਾਂ ਕਦੇ ਵਿਰਲਾ ਹੀ ਸਤਿ-ਗੁਰਾਂ ਦਾ ਵਿਛੋੜਾ ਸਹਾਰਿਆ ਹੋਵੇਗਾ। ਇਹ ਆਮ ਕਰਕੇ ਹੁਣ ਕੋਈਵਡੇਰੀ ਜ਼ਿਮੇਵਾਰੀ ਨਹੀਂ ਨਿਭਾਂਦੇ ਸਨ। ਸਤਗੁਰਾਂ ਦੇ ਜੰਗਲ ਮੈਦਾਨ ਜਾਣ ਸਮੇ ਨਾਲ ਜਲ ਲਜਾਣਾ, ਛਰਲਾ ਛਡਣ ਲਗਿਆਂ ਤੇ ਇਸ਼ਨਾਨ ਸਮੇ ਜਲ ਦੇਣਾ ਤੇ ਹਰ ਵੇਲੇ ਪਾਸ ਰਹਿਣਾ। ਸ੍ਰੀਮਾਨ ਸੰਤ ਮੁਹਕਮ ਸਿੰਘ ਜੀ (ਜਮ-ਸ਼ੇਰ, ਜ਼ਿਲਾ ਲਹੌਰ) ਸ੍ਰੀ ਸਤਿਗੁਰੂ ਜੀ ਦੇ ਬਸਤਰਾਂ ਦੀ ਸਫਾਈ ਕਰਦੇ। ਇਸ਼ਨਾਨਾਂ ਸਮੇ ਲੋੜੀਂਦੇ ਬਸਤਰ ਲੈਕੇ ਹਾਜ਼ਰ ਰਹਿੰਦੇ। ਸੰਤ ਰਤਨ ਸਿੰਘ ਜੀ (ਪੱਦੀ ਖਾਲਸਾ-ਜ਼ਿ: ਜਲੰਧਰ) ਲੰਗਰ ਦੀ

ਸੇਵਾ ਕਰਦੇ। ਸੰਤ ਮੁਹਕਮ ਸਿੰਘ ਜੀ ਦੀ ਗੈਰ ਹਾਜ਼ਰੀ ਸਮੇ ਬਸਤਰਾਂ ਦੀ ਸੇਵਾ ਨਿਬਾਂਹਦੇ ਕਦੇ ਕਦੇ ਡ੍ਰਾਈਵਰ ਦੀ ਅਣਹੋਂਦ ਵਿੱਚ ਮੋਟਰ ਚਲਾਂਦੇ ਜਾਂ ਨਿਤ ਵਰਤੋਂ ਦੀ ਦਵਾ ਦਾਰੂ ਦਾ ਪ੍ਰਬੰਧ ਰਖਦੇ ਤੇ ਜਲ-ਪਾਣੀ ਛਕਾਂਦੇ । ਪਹਿਲਿਆਂ ਸਮਿਆਂ ਵਿੱਚ ਚੌਰੀ ਕਰਨ ਵਾਲੇ ਤੇ ਹਜ਼ੂਰੀ ਅਰ-ਦਾਸੀਏ ਸੰਤ ਬਹਾਦਰ ਸਿੰਘ ਜੀ ਕਟਿਆਂ ਵਾਲਾ (ਹਾਲ ਸੰਤ ਨਗਰ ਜ਼ਿ: ਹਿਸਾਰ) ਰਹੇ ਫੇਰ ਇਹ ਸੁਭਾਗ ਸ੍ਰੀਮਾਨ ਸੰਤ ਗਿਆਨਾ ਸਿੰਘ ਜੀ (ਸ਼ੇਖੂ ਪੁਰਾ) ਨੂੰ ਪ੍ਰਾਪਤ ਹੋਇਆ। ਚੜ੍ਹਾਵੇ ਦਾ ਖਜ਼ਾਨਾ ਪਹਿਲਾਂ ਸੰਤ ਬਹਾਦਰ ਸਿੰਘ ਜੀ ਪਾਸ ਹੁੰਦਾ ਸੀ। (ਉਹ ਪਿਛਲੇ ਪੰਦਰਾਂ ਸਾਲਾਂ ਤੋਂ ਆਪਣੇ ਘਰ ਆ ਟਿਕੇ ਸਨ) ਪਰ ਸੰਤਾਂ ਤੋਂ ਪਿਛੋਂ ਭਾਈ ਵਜ਼ੀਰ ਸਿੰਘ ਜੀ ਹੀ ਖਜ਼ਾਨੇ ਦੇ ਸੰਭਾਲੂ ਰਹੇ। ਪਰ ਅੱਜ ਕੱਲ ਚੌਰੀ ਦੀ ਸੇਵਾ ਆਮ ਕਰਕੇ ਪੰਡਿਤ ਗੋਪਾਲ ਸਿੰਘ ਜੀ (ਤਪਾ ਜ਼ਿ: ਸੰਗਰੂਰ) ਜਾਂ ਕੋਈ ਹੋਰ ਵਿਅਕਤੀ ਕਰਦਾ। ਉਪਰੋਕਤ ਤਿੰਨ ਸਰੀਰ ਸ੍ਰੀ ਸਤਿਗੁਰੂ ਜੀ ਨਾਲ ਹਮੇਸ਼ਾਂ ਹੀ ਰਹਿੰਦੇ। ਪਰ ਕੁਝ ਉਹ ਸਰੀਰ ਵੀ ਸਨ ਜਿੰਨਾਂ ਬਿਨਾਂ ਬਾਹਰ ਅੰਦਰ ਗਿਆਂ ਸਰਦਾ ਨਹੀਂ ਸੀ । ਸ੍ਰੀਮਾਨ ਸੰਤ ਭਾਈ ਮੰਗਲ ਸਿੰਘ ਜੀ ਗਲੋਟੀਆਂ ਦੌਰਿਆਂ ਵਿਚ, ਪਰਦੇਸਾਂ ਵਿੱਚ ਲੰਗਰ ਲਈ ਨਾਲ ਰਹਿੰਦੇ। ਸ੍ਰੀਮਾਨ ਸੰਤ ਆਤਮਾ ਸਿੰਘ ਜੀ ਭੂਰੇ (ਜ਼ਿ: ਅੰਮ੍ਰਿਤ ਸਰ) ਸ੍ਰੀ ਜੀਵਨ ਨਗਰ ਵਿਖੇ ਆਇਆਂ ਲੰਗਰ ਦੀ ਸੇਵਾ ਕਰਦੇ। ਇਕ ਦੋ ਸਰੀਰ ਹਜ਼ੂਰ ਨਾਲ ਹੋਰ ਵੀ ਜ਼ਰੂਰ ਰਹਿੰਦੇ। ਮਗਰਲੇ ਪੰਜ ਸਾਲਾਂ ਤੋਂ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੇ ਵਡੇ ਸਪੁਤ੍ਰ ਠਾਕਰ ਦਲੀਪ ਸਿੰਘ ਜੀ ਨੂੰ ਵੀ ਸਤਿਗੁਰੂ ਜੀ ਆਮ ਕਰਕੇ ਨਾਲ ਰਖਦੇ। ਉਹਨਾਂ ਨਾਲ ਆਪਦਾ ਬਹੁਤ ਪਿਆਰ ਸੀ ਤੇ ਉਹਨਾਂ ਦੇ ਜੀਵਨ ਤੇ ਸਤਿਗੁਰੂ ਜੀ ਆਪਣਾ ਅਚਾਰਨਕ ਤੇ ਰੂਹਾਨੀ ਪ੍ਰਭਾਵ ਵੀ ਪਾਣਾ ਚਾਂਹਦੇ ਸਨ। ਸ੍ਰੀ ਸਤਿਗੁਰੂ ਜੀ ਦੀ ਕਾਰ ਡਰਾ-ਈਵ ਕਰਨ ਵਾਲੇ ਪਹਿਲੀਆਂ ਵਿੱਚ ਸੰਤ ਲਾਲ ਸਿੰਘ ਜੀ ਭੈਣੀ ਸਾਹਬ, ਫੇਰ ਸ੍ਰੀ ਗੁਰਦੇਵ ਸਿੰਘ ਜੀ ਤੇ ਹੁਣ ਸ੍ਰੀ ਮਹਿੰਦਰ ਸਿੰਘ ਜੀ ਢਪਾਲੀ ਸਨ।

ਹੁਣ ਅਸੀਂ ਪਤਿਤ ਪਾਵਨ ਜੀ ਦਾ ਨਿਤ ਕਰਮ ਵਖ ਵਖ ਸਿਰ ਲੇਖਾਂ ਨਾਲ ਲੈਂਦੇ ਹਾਂ ਤਾਕਿ ਪੂਰੀ ਪੂਰੀ ਵਾਕਫ਼ੀ ਮਿਲ ਸਕੇ।

**ਅਰੰਭ:** ਸਤਿਗੁਰੂ ਜੀ ਆਪਣੇ ਅਗਲੇ ਦਿਨ ਦਾ ਅਰੰਭ ਬਾਰਾਂ ਪਾਤਸ਼ਾਹੀ ਦੀ ਅਰਦਾਸ ਨਾਲ ਕਰਦੇ। ਰਤਨ ਸਿੰਘ ਜੀ ਦਾ ਵਿਚਾਰ ਹੈ ਕਿ ਸਾਹਿਬ ਰਾਤੀਂ ਜਦ ਵੀ ਜਾਗ ਪੈਂਦੇ, ਸਵੇਰ ਦੇ ਰਹੇ ਨਿਤਨੇਮ ਦਾ ਪਾਠ ਬਿਸਤਰੇ ਵਿੱਚ ਪਏ ਵੀ ਕਰ ਲੈਂਦੇ ਸਨ, ਹੋ ਸਕਦਾ ਹੈ ਏਹ ਅਰਦਾਸ ਉਸ ਬਕਾਇਆ ਨਿਤਨੇਮ ਦੀ ਵੀ ਹੁੰਦੀ ਹੋਵੇ। ਪਰ ਰੋਜ਼ਾਨਾ ਅਰਦਾਸ ਨੂੰ ਉਸ ਨਿਤਨੇਮ ਦਾ ਭਾਗ ਨਹੀਂ ਗਿਣਿਆ ਜਾ ਸਕਦਾ। ਸਾਹਿਬ ਸਦਾ ਹੀ ਬਿਸਤਰੇ ਵਿਚੋਂ ਨਿਕਲਕੇ ਅਰਦਾਸ ਕਰਦੇ। ਆਪ ਗਰਮੀਆਂ ਵਿਚ ਅੰਮ੍ਰਿਤ ਵੇਲੇ ੩।। ਵਜੇ ਉਠਦੇ ਤੇ ਸਰਦੀਆਂ ਵਿਚ ਚਾਰ ਵਜੇ ਬਿਸਤਰਾ ਤਿਆਗਦੇ। ਉਠਕੇ ਜਰਾਬਾਂ ਪਾਂਦੇ ਅਤੇ ਜੰਗਲ ਜਾਣ ਤੋਂ ਪਹਿਲਾਂ ਨਿਤ ਹੀ ਕੇਵਲ ਦੋ ਤ੍ਰੈ ਘੁਟਾਂ ਪੇਅ-ਪਦਾਰਥ (ਸ਼ਰਬਤ,ਅਰਕ ਜਾਂ ਜਲ) ਛਕਦੇ। ਫੇਰ ਭਾਈ ਜੀ ਨੂੰ ਨਾਲ ਲੈਕੇ ਮੈਦਾਨ ਜਾਂਦੇ। ਮੈਦਾਨ ਜਾਣ ਸਮੇ ਲੋੜੀਂਦਾ ਬਚਨ ਹੀ ਕਰਦੇ। ਪੂਰਨ ਚੁਪ ਵਿਚ ਮੈਦਾਨੇ ਬੈਠ, ਹਥ ਧੋਕੇ, ਪੰਜ ਵਾਰ ਗੁੱਟਾਂ ਤੀਕ ਸਾਫ ਮਿਟੀ ਨਾਲ ਹੱਥ ਮਾਂਜਦੇ। ਉਪਰੰਤ ਇਸ਼ਨਾਨ ਵਾਲੀ ਜਗਹ ਤੇ ਆਉਂਦੇ।

**ਦਾਤਣ:** ਸੰਤ ਮੁਹਕਮ ਸਿੰਘ ਜੀ ਰਾਤੀਂ ਹੀ ਤਾਜ਼ੀ ਦਾਤਣ ਦਾ ਪ੍ਰਬੰਧ ਕਰ ਰਖਦੇ। ਨਾ ਮਿਲਨ ਵਾਲੀਆਂ ਥਾਵਾਂ ਤੇ ਤੇਜ ਬਲ ਦੀ ਦਾਤਨ ਰਾਤ ਨੂੰ ਭਿਉਂ ਕੇ ਰਖੀ ਜਾਂਦੀ । ਸੱਚੇ ਪਾਤਸ਼ਾਹ ਜੀ ਮੁੜ ਹੱਥ ਸੁਚੇ ਕਰਕੇ ਦਾਤਣ ਧੋਕੇ ਮੁਖ ਵਿਚ ਪਾਂਦੇ ਖੂਬ ਪਰੇਮ ਨਾਲ ਦੰਦ ਸਾਫ ਕਰਦੇ । ਅੰਤ ਉਤੇ ਦਾਤਣ ਪਾੜਕੇ ਉਸ ਦੀ ਇਕ ਫਾਂਗ ਨਾਲ ਚੰਗੀਤਰਾਂ ਗਲੇ ਦੀ ਸਫਾਈ ਕਰਦੇ। ਚੰਗੀ ਸਫਾਈ ਬਾਦ ਦਾਤਨ-ਫਾਂਗਾਂ ਧੋਕੇ ਸੁੱਟ ਦਿਤੀਆਂ

ਜਾਂਦੀਆਂ। ਸਤਿਗੁਰੂ ਜੀ ਨੇ ਦਾਤਨ ਦਾ ਨਿਯਮ ਜ਼ਿੰਦਗੀ ਭਰ ਨਹੀਂ ਤੋੜਿਆ। ਅਤਿ ਦੀ ਸਰੀਰਕ ਕਮਜ਼ੋਰੀ ਜਾਂ ਬਿਮਾਰੀ ਸਮੇ ਵੀ ਲਗਦੀ ਵਾਹੇ ਦਾਤਨ ਕਰ ਹੀ ਲਈ।

**ਨੇਤਰਾਂ ਨੂੰ ਛੱਟੇ:** ਦਾਤਣ ਕਰਕੇ,ਸਾਫ ਮੂੰਹ ਵਿੱਚ ਪਾਣੀ ਭਰਕੇ ਨਿਤ ਹੀ ਅੱਖਾਂ ਉਤੇ ਮੂੰਹ ਵਿਚਲੇ ਪਾਣੀ ਨਾਲ ਗੇਣਵੇਂ ਇੱਕੀ ਛੱਟੇ ਮਾਰਦੇ। ਹਾੜ ਸਿਆਲ ਕਦੇ ਵੀ ਇਸ ਨਿਯਮ ਨੂੰ ਆਪਨੇ ਛਡਿਆ ਨਹੀਂ। ਸਾਹਿਬਾਂ ਦਾ ਵਿਸ਼ਵਾਸ ਸੀ ਕਿ ਇਸਤਰਾਂ ਰੋਜ਼ਾਨਾ ਕਰਨ ਨਾਲ ਨੇਤਰਾਂ ਦੀ ਜੋਤਨਾ ਕਾਇਮ ਰਹਿੰਦੀ ਅਤੇ ਵਧਦੀ ਹੈ। ਸਾਰਾ ਦਿਨ ਅਖਾਂ ਦੀ ਚਮਕ ਤੇ ਸੁਆਦ ਬਣਿਆ ਰਹਿੰਦਾ ਹੈ। ਨੇਤਰਾਂ ਨੂੰ ਛੱਟਿਆਂ ਦਾ ਨਿਯਮ ਵੀ ਆਪਦਾ ਦਾਤਣ ਵਰਗਾ ਹੀ ਸਦੀਵੀ ਸੀ। ਆਪ ਬਚਨ ਕੀਤਾ ਕਰਦੇ ਕਿ ਜੇ ਦਿਹਾੜੀ ਵਿੱਚ ਦੋ ਵਾਰ ਠੰਢੇ ਜਲ ਦੇ ਛੱਟੇ ਅਖਾਂ ਨੂੰ ਮਾਰੇ ਜਾਣ ਤਾਂ ਅੱਖਾਂ ਵਲੋਂ ਬਿਲਕੁਲ ਬੇਫਿਕਰ ਰਿਹਾ ਜਾ ਸਕਦਾ ਹੈ।

**ਇਸ਼ਨਾਨ—** ਇਸ਼ਨਾਨ ਵਾਸਤੇ ਆਮ ਕਰਕੇ ਠੰਢਾ ਜਲ ਹੀ ਵਰਤਿਆ ਜਾਂਦਾ। ਗਰਮ ਜਲ ਸਰੀਰ ਦੀ ਅਤਿ ਨਾ-ਸੁਖਾਵੀਂ ਹਾਲਤ ਵਿਚ ਹੀ ਇਸ਼ਨਾਨ ਲਈ ਲੈਂਦੇ। ਭਾਈ ਵਜ਼ੀਰ ਸਿੰਘ ਜੀ ਅੰਮ੍ਰਿਤ ਵੇਲੇ ਦਾ ਇਸ਼ਨਾਨ ਪਹਿਲਾਂ ਆਪ ਕਰਕੇ ਫਿਰ ਸਤਿਗੁਰਾਂ ਦਾ ਕਰਵਾਂਦੇ। ਕੋਲ ਸੰਤ ਮੁਹਕਮ ਸਿੰਘ ਜੀ ਤਹਿ ਕੀਤੇ ਬਸਤਰ ਲੈਕੇ ਹਾਜ਼ਰ ਰਹਿੰਦੇ। ਸਭ ਤੋਂ ਪਹਿਲਾਂ ਸੀਸ ਪੁਰ ਪਾਣੀ ਪੁਆਂਦੇ। ਸੀਸ ਪਰ ਪਾਣੀ ਪੈਣ ਦੇ ਨਾਲ ਹੀ ਅਰਦਾਸ ਅਰੰਭ ਕਰ ਦੇਣੀ ਤੇ ਇਸਦੀ ਸਮਾਪਤੀ ਬਾਦ ਫਿਰ ਸਵੇਰ ਦਾ ਨਿਤਨੇਮ ਸਮਾਪਤ ਹੋਣ ਤਕ ਕਿਸੇ ਨਾਲ ਕੋਈ ਬਚਨ ਨਹੀਂ ਸਨ ਕਰਦੇ, ਕੇਸਾਂ ਨੂੰ ਨਚੋੜਕੇ ਫਿਰ ਰਾਤ ਦੇ ਸਿਰ ਤੇ ਸਜਾਏ ਹੋਏ ਅਧ-ਦਸਤਾਰੇ ਨੂੰ ਧੁਆਕੇ ਨੁਚੜਵਾਕੇ ਸੀਸ ਨੂੰ ਵਲ੍ਹੇਟ ਲੈਂਦੇ। ਫੇਰ ਬਾਕੀ ਸਰੀਰ ਤੇ ਪਾਣੀ ਪੁਆਣਾ। ਸਤਿਗੁਰੂ ਜੀ ਦਾ ਵਿਚਾਰ ਸੀ ਕਿ ਪਿੰਡੇ ਦਾ ਕੋਈ ਛਿੱਟਾ ਵੀ ਇਸ਼ਨਾਨ ਕਰਦਿਆਂ ਕੇਸਾਂ ਤੇ ਨਹੀਂ ਪੈਣਾ ਚਾਹੀਦਾ। ਇਸ਼ਨਾਨ ਕਰਕੇ ਖਦਰ ਦੇ ਪਰਨੇ ਜਾਂ ਤੌਲੀਏ ਨਾਲ ਰਗੜਕੇ ਪਿੰਡਾ ਪੂੰਝਦੇ ਅਤੇ ਸੁਕਾਂਦੇ। ਕਛਹਿਰਾ ਇਕ ਪਾਉਂਚਾ ਪਾਕੇ ਦੂਜਾ ਲਾਂਹਦੇ। ਅਤੇ ਕਛਹਿਰੇ ਦੇ ਨਾਲੇ ਦਾ ਲਕ ਦੁਆਲੇ ਕਮਰਕਸਾ ਲਾਕੇ ਫਿਰ ਸੁਚੇ ਜਲ ਨਾਲ ਗੋਡਿਆਂ ਤਕ ਚਰਨ ਧੋਂਦੇ ਤੇ ਹੱਥ ਸੁਚੇ ਕਰਦੇ। ਕਛਹਿਰਾ ਬਦਲਣ ਲਈ ਤੇੜ ਬਧੇ ਪਰਨੇ ਨੂੰ ਕਦੇ ਸਿਰ ਪਰ ਨ ਲਜਾਂਦੇ ਤੇ ਨਾ ਹੀ ਲਕ ਉਤਲੇ ਸਰੀਰ ਤੇ ਫੇਰ ਛੁਹਾਂਦੇ। ਸੰਤ ਮੋਹਕਮ ਸਿੰਘ ਜੀ ਨੂੰ ਜੇ ਕਿਸੇ ਜਗਹ ਨਾਲ ਨਹੀਂ ਖੜਿਆ ਗਿਆ ਤਾਂ ਬਸਤਰ ਦੇਣ ਦੀ ਸੇਵਾ ਸੰਤ ਰਤਨ ਸਿੰਘ ਜੀ ਨਿਬਾਂਹਦੇ। ਇਸ਼ਨਾਨ ਦੀ ਸਮਾਪਤੀ ਬਾਦ ੪੦-੫੦ ਬੈਠਕਾਂ ਕਢੀਆਂ ਜਾਂਦੀਆਂ। ਸਤਿਗੁਰੂ ਜੀ ਫਰਮਾਇਆ ਕਰਦੇ ਸਨ, ਏਨੀਆਂ ਕੁ ਬੈਠਕਾਂ ਨਾਲ ਆਸਾ ਦੀ ਵਾਰ ਵਿਚ ਇਕ ਚੌਂਕੜੇ ਵਿਚ ਬੈਠਣਾ ਆਸਾਨ ਹੋ ਜਾਂਦਾ ਹੈ। ਚੌਂਕੜੇ ਦੀ ਧੁਖ ਨਿਕਲਦੀ ਰਹਿੰਦੀ ਹੈ। ਸਤਿਗੁਰੂ ਜੀ ਬਸਤਰ ਪਾਣ ਤਕ ਜਪੁਜੀ ਸਾਹਿਬ ਦਾ ਪਾਠ ਸਮਾਪਤ ਕਰ ਲੈਂਦੇ।

**ਬਸਤਰ—** ਸਚੇ ਪਾਤਸ਼ਾਹ ਸਦਾ ਹੀ ਖਦਰ ਦੇ ਬਸਤਰਾਂ ਨੂੰ ਤਰਜੀਹ ਦਿੰਦੇ। ਕੁਰਤਾ ਪਜਾਮਾ ਤੇ ਦਸਤਾਰ ਵੀ ਖਦਰ ਦੀ ਵਰਤਦੇ। ਕਛਹਿਰੇ ਵੀ ਵਸ ਲਗਦੇ ਬਾਰੀਕ ਖਦਰ ਦੇ ਹੁੰਦੇ। ਪ੍ਰੰਤੂ ਸੁਚਮ ਨੂੰ ਮੁਖ ਰਖਦਿਆਂ ਜਦੋਂ ਕਦੇ ਲੋੜ ਪਵੇ, ਦੀਵਾਨ ਵਿਚ ਬੈਠਣ ਸਮੇਂ ਜਾਂ ਨਿਤਨੇਮ ਸਮੇ ਰੇਸ਼ਮ ਜਾਂ ਉੱਨ ਦੇ ਕਪੜੇ ਮੌਸਮ ਮੁਤਾਬਕ ਅੰਗੀਕਾਰ ਕਰਦੇ। ਆਪ ਲਈ ਬਸਤਰ ਸ੍ਰੀ ਭੈਣੀ ਸਾਹਿਬ ਦੇ ਦੁਹਾਂ ਉਸਤਾਦ ਦਰਜ਼ੀਆਂ ਤੋਂ ਹੀ ਸਿਵਾਏ ਜਾਂਦੇ, ਸੰਤ ਅਨੰਤਾ ਸਿੰਘ ਜੀ ਤੇ ਸੰਤ ਜਗਤ ਸਿੰਘ ਜੀ ਤੋਂ। ਅੰਗਰਖਾ ਬਾਬਾ ਬਿਸ਼ਨ ਸਿੰਘ ਭੈਣੀ ਸਾਹਿਬ ਬਣਾਂਦਾ। ਸਤਿਗੁਰੂ ਜੀ

ਪਹਿਨਣ ਵਾਲੇ ਬਸਤਰਾਂ ਲਈ ਕਪੜਾ ਖੁਦ ਤਜਵੀਜ਼ ਕਰਦੇ। ਬਸਤਰਾਂ ਦੀ ਸਹੀ ਕਟਾਈ ਅਤੇ ਸਿਲਾਈ ਨੂੰ ਗਹਿਰੇ ਧਿਆਨ ਨਾਲ ਵੇਖਦੇ। ਕਪੜੇ ਨਾ ਖੁਲੇ ਤੇ ਨਾ ਹੀ ਭੀੜੇ ਪਸੰਦ ਕਰਦੇ। ਆਪ ਕਿਹਾ ਕਰਦੇ ਕਿ ਪਹਿਨਣ ਦਾ ਬਸਤਰ ਅਜੇਹਾ ਹੋਣਾ ਚਾਹੀਦਾ ਹੈ ਜੋ ਗਲ਼ ਪਿਆਂ ਆਪਣੀ ਹੋਂਦ ਦਾ ਚੇਤਾ ਨ ਕਰਵਾਏ।

ਗਰਮੀਆਂ ਵਿਚ ਆਮ ਕਰਕੇ ਬਿਨਾ ਬੁਨਾਇਨ ਬਾਰੀਕ ਖਦਰ ਦਾ ਕੁਰਤਾ ਪਹਿਨਦੇ ਤੇ ਸਰਦੀਆਂ ਵਿਚ ਬੁਨਾਇਨ, ਕੁਰਤਾ, ਸਵੈਟਰ (ਬਾਜ਼ੀਆਂ ਹਾਲਤਾਂ ਵਿਚ ਦੋ ਸਵੈਟਰ) ਅਤੇ ਉਪਰ ਦੀ ਖੁਲ੍ਹਾ ਕੋਟ ਜਾਂ ਖਾਸ ਸਮਿਆਂ ਉਤੇ ਤਣੀਦਾਰ ਚੋਗਾ ਪਹਿਨਦੇ। ਜਰਾਬਾਂ ਤੋਂ ਬਿਨਾਂ ਆਪ ਬਹੁਤ ਘਟ ਰਹਿੰਦੇ। ਆਸਾ ਦੀ ਵਾਰ, ਸਿਮਰਨ ਤੇ ਗ੍ਰੰਥ ਸਾਹਿਬ ਜੀ ਦੇ ਪਾਠ ਸਮੇ ਆਪ ਜਰਾਬਾਂ ਲਾਹ ਲਿਆ ਕਰਦੇ ਸਨ। ਜਰਾਬਾਂ ਸਦਾ ਹੀ ਸ੍ਰੀ ਭੈਣੀ ਸਾਹਿਬ ਦੀਆਂ ਸੀਤੀਆਂ ਹੀ ਪਸੰਦ ਕੀਤੀਆਂ ਜਾਂਦੀਆਂ।

**ਨਿਤਨੇਮ—** ਸਤਿਗੁਰੂ ਜੀ ਆਪਣੇ ਨਿਤਨੇਮ ਦੇ ਏਨੇ ਪਕੇ ਸਨ ਕਿ ਇਸ ਵਿਚ ਕਦੇ ਫਰਕ ਨਹੀ ਪੈਣ ਦਿਤਾ। ਅੰਤਮ ਸਵਾਸਾਂ ਤਕ ਆਪਣੇ ਨਿਤ ਕਰਮ ਤੇ ਨਿਤਨੇਮ ਨੂੰ ਪੂਰੀ ਤਰ੍ਹਾਂ ਨਿਬਾਹਿਆ। ਕਦੇ ਵੀ ਢਿਲ ਮੱਠ ਨਹੀਂ ਪੈਣ ਦਿਤੀ। ਸਰੀਰ ਦੀ ਕਿਸੇ ਕਮਜ਼ੋਰੀ ਜਾਂ ਹਾਲਾਤ ਦੇ ਨਾ ਸਾਜ਼ਗਾਰ ਹੋਣ ਕਰਕੇ ਬਕਾਇਆ ਨਿਤਨੇਮ ਅਗਲੇ ਦਿਨ ਕਰ ਲਿਆ ਜਾਂਦਾ। ਜਪੁਜੀ ਸਾਹਿਬ ਤਾਂ ਆਪ ਇਸ਼ਨਾਨ ਕਰਦਿਆਂ ਤੇ ਬਸਤਰ ਪਹਿਨਦਿਆਂ ਕਰ ਲੈਂਦੇ ਸਨ। ਇਸਤੋਂ ਬਾਦ ਛਰਲਾ ਛਡਕੇ ਆਸਾ ਦੀ ਵਾਰ ਦੇ ਦੀਵਾਨ ਵਿਚ ਪਹੁੰਚ ਜਾਣਾ, ਫੇਰ ਸੂਰਜ ਚੜ੍ਹਨ ਤੋਂ ਕੁਝ ਮਿੰਟ ਪਹਿਲਾਂ ਤਕ ਚੌਅਖਰੇ ਭਜਨ ਦੀਆਂ ਮਾਲਾ ਫੇਰਨੀਆਂ। ਕਿਸੇ ਹਾਲਤ ਵਿੱਚ ਵੀ ਵਿਚੋਂ ਬਚਨ ਨਹੀਂ ਕਰਨਾ। ਸੂਰਜ ਦੀ ਟਿੱਕੀ ਨਾਲ ਚੰਡੀ ਦੀ ਵਾਰ ਦਾ ਪਾਠ ਕਰ ਲੈਣਾ। ਚੰਡੀ ਦੀ ਵਾਰ ਦਾ ਨਿਯਮ ਅਤਿ ਦੇ ਰੋਗੀ ਸਰੀਰ ਵਿਚ ਵੀ ਨਹੀਂ ਛਡਿਆ। ਸ਼ਾਇਦ ਜ਼ਿੰਦਗੀ ਵਿਚ ਇਕ ਜਾਂ ਦੋ ਵੇਰ ਹੀ ਚੰਡੀ ਦੀ ਵਾਰ ਦਾ ਪਾਠ ਨਹੀਂ ਹੋ ਸਕਿਆ।

ਉਗਰਦੰਤੀ ਰੋਜ਼ਾਨਾ ਪਰ ਕਦੇ ਕਦੇ ਸ਼ਸਤਰ ਨਾਮ ਮਾਲਾ ਦਾ ਪਾਠ ਕਰਨਾ। ਏਹ ਪਾਠ ਸਦਾ ਹੀ ਨਿਤਨੇਮ ਦੇ ਗੁਟਕੇ ਤੋਂ ਕੀਤੇ ਜਾਂਦੇ। ਬਾਕੀ ਬਾਣੀਆਂ ਕੰਠੋਂ ਕਰ ਲਿਆ ਕਰਦੇ ਸਨ। ਜਾਪੁ ਸਾਹਿਬ, ਦੋਵੇਂ ਸ਼ਬਦ ਹਜ਼ਾਰੇ ਤੇ ਆਸਾ ਦੀ ਵਾਰ ਦਾ ਆਪਣਾ ਪਾਠ ਨਿਤ ਦਿਹਾੜੀ ਕਰਦੇ। ਅਖੀਰਲੇ ਪੰਦਰਾਂ ਸਾਲਾਂ ਤੋਂ ਪਹਿਲਾਂ ਵਧੇਰੇ ਬਾਣੀਆਂ ਦਾ ਪਾਠ ਕੀਤਾ ਜਾਂਦਾ ਸੀ।

ਆਪਣੇ ਸਵੇਰ ਦੇ ਨਿਤਨੇਮ ਬਾਦ ਆਪ ਅਰਦਾਸ ਕਰਕੇ ਇਕ ਇਲਾਇਚੀ ਜਾਂ ਲੌਂਗ ਦਾ ਦਾਣਾ ਮੁਖ ਵਿੱਚ ਪਾਕੇ ਫੇਰ ਹੀ ਕਿਸੇ ਸਰੀਰ ਨਾਲ ਬਚਨ ਕਰਦੇ। ਇਨ੍ਹਾਂ ਤੋਂ ਬਿਨਾ ਮੌਗੀ, ਪਿਸਤਾ ਬਾਦਾਮ ਦੀ ਗਿਰੀ ਵੀ ਛਕ ਲਈ ਜਾਂਦੀ। ਜਰੂਰੀ ਤੌਰ ਤੇ ਸੁਕੇ ਮੇਵੇ ਨੂੰ ਹੀ ਵਰਤਿਆ ਜਾਂਦਾ। ਤੇ ਇਸ ਤੋਂ ਪਿਛੋਂ ਲੋੜ ਮੁਤਾਬਕ ਬਦਾਮਾਂ ਦਾ ਸ਼ਰਬਤ ਛਕਣਾ।

**ਵਿਹਾਰ ਕਾਰ:** ਦੀਵਾਨ ਜਾਂ ਆਪਣੇ ਨਿਤਨੇਮ ਤੋਂ ਸੁਰਖ਼ਰੂ ਹੋ ਕੇ ਸਤਿਗੁਰੂ ਜੀ ਰੋਜ਼ਾਨਾ ਕੰਮਾਂ ਵੱਲ ਧਿਆਨ ਦਿੰਦੇ। ਜੇ ਆਪ ਦੌਰੇ ਵਿਖੇ ਹੁੰਦੇ ਤਾਂ ਸਾਧ ਸੰਗਤ ਦੇ ਅਰਜ਼ ਕਰਨ ਤੇ ਵੱਖ–ਵੱਖ ਘਰਾਂ ਵਿੱਚ ਚਰਨ ਪਾਣ ਜਾਂਦੇ ਅਤੇ ਜੇ ਸ੍ਰੀ ਭੈਣੀ ਸਾਹਿਬ ਜਾਂ ਸ੍ਰੀ ਜੀਵਨ ਨਗਰ ਵਿਖੇ ਹੋਣ ਤਾਂ ਗਊਆਂ ਘੋੜਿਆਂ ਦੇ ਤਬੇਲਿਆਂ ਵੱਲ ਮੁਆਇਨਾ ਕਰਨ ਚੱਲ ਪੈਂਦੇ। ਇਸ ਸਮੇਂ ਆਪ ਨਾਲ ਕੁਝ ਜ਼ਰੂਰੀ ਸਰੀਰ ਹੁੰਦੇ। ਭਾਈ ਵਜ਼ੀਰ ਸਿੰਘ ਜੀ ਤੋਂ ਬਿਨਾਂ ਮਹਿਕਮੇਂ ਦਾ ਮੁਖੀ ਆਪ ਨਾਲ ਜ਼ਰੂਰ ਹੁੰਦਾ। ਇਕ ਇਕ ਪਸੂ ਵੱਲ ਉਚੇਚਾ ਤਕਦੇ। ਨਵੀਆਂ ਤਜਵੀਜ਼ਾਂ ਦਸਦੇ–ਪੁਛਦੇ। ਇਸਤ੍ਰਾਂ ੮ ਵਜੇ ਤੋਂ ੧੦ ਵਜੇ ਤਕ ਸਭ ਕਿਸਮ ਦੇ ਵਿਹਾਰਾਂ ਦੀ ਦੇਖ

ਰੇਖ ਕਰਦੇ।

**ਖੁਲੇ ਦਰਸ਼ਨ:** ੧੦ ਵਜੇ ਤੋਂ ੧੨ ਵਜੇ ਤੀਕ ਦੀਨ ਦਿਆਲ ਜੀ ਕਿਸੇ ਰੁੱਖ ਹੇਠ ਸਾਧਾਰਨ ਮੰਜੀ ਤੇ ਬੈਠ ਕੇ ਜਾਂ ਸਫ਼ ਉਪਰ ਹੀ ਸੱਜਕੇ ਆਈਆਂ ਸੰਗਤਾਂ ਨੂੰ ਦਰਸ਼ਨ ਨਾਲ ਨਿਹਾਲ ਕਰਦੇ। ਇਸ ਸਮੇਂ ਵਖ ਵਖ ਤਰਾਂ ਦੇ ਬਚਨ ਹੁੰਦੇ, ਜਿਨਾਂ ਵਿੱਚ ਗਿਆਨ, ਪਿਛਲੀਆਂ ਯਾਦਾਂ ਵਾਕਫ਼ੀ, ਸੰਜਮ ਅਤੇ ਵਿਹਾਰਾਂ ਬਾਬਤ ਬਚਨ ਕੀਤੇ ਜਾਂਦੇ। ਇਸਤਰੀ ਪੁਰਸ਼ ਆਕੇ ਦਰਸ਼ਨ ਮੇਲਾ ਕਰ ਲੈਂਦੇ ਕੋਈ ਰੋਕ ਨਹੀਂ ਸੀ। ਹਾਂ ਕਦੇ ਕਦੇ ਖਾਸ ਵਿਹਾਰਾਂ ਜਾਂ ਕਾਰਨਾਂ ਨੂੰ ਮੁਖ ਰਖ ਦਿਆਂ ਇਹ ਸਮਾਂ ਘਟਾ ਵਧਾ ਲਿਆ ਜਾਂਦਾ। ਅਰਜ਼ਾਂ ਕਰਨ ਵਾਲਿਆਂ ਲਈ ਵੀ ਆਮ ਤੌਰ ਤੇ ਏਹੋ ਵਕਤ ਹੁੰਦਾ। ਲਉਢੇ ਪਹਿਰ ਸਤਿਗੁਰ ਜੀ ਨਾ ਕਿਸੇ ਨੂੰ ਮਿਲਣਾ ਪਸੰਦ ਕਰਦੇ ਸਨ, ਤੇ ਨਾ ਹੀ ਕੋਈ ਅਰਜ਼ ਮਾਜਰਾ ਸੁਣਨਾ।

**ਦੂਜਾ ਇਸ਼ਨਾਨ:** ਇਹ ਇਸ਼ਨਾਨ ਪਰਸ਼ਾਦ ਛਕਣ ਲਈ ਕੀਤਾ ਜਾਂਦਾ। ਇਸਤੋਂ ਪਹਿਲਾਂ ਇਕ ਵਾਰ ਫੇਰ ਜੰਗਲ-ਪਾਣੀ ਜਾਂਦੇ। ਜੰਗਲ ਆਵੇ ਭਾਵੇਂ ਨਾ ਆਵੇ, ਪਰ ਇਸ਼ਨਾਨਤੋਂ ਪਹਿਲਾਂ ੧੧ਵਜੇ ਜਲ, ਸਰਦਾਈ ਜਾਂ ਕੋਈ ਫਲ ਛਕਕੇ ਆਪ ਮੈਦਾਨ ਜਾਂਦੇ ਜ਼ਰੂਰ। ਆਕੇ ਸਰ੍ਹੋਂ ਦੇ ਤੇਲ ਦੀ ਮਾਲਿਸ਼ ਕਰਵਾਂਦੇ। ਇਸ ਸਮੇ ਸਾਰੇ ਪਾਸੇ ਪਹਿਰਾ ਲਗ ਜਾਂਦਾ ਤਾਕਿ ਦੂਜਾ ਮਨੁਖ ਜਾਂਇਸਤ੍ਰੀ ਬਦਨ ਨੂੰ ਤਕ ਨਾ ਸਕੇ। ਖਾਸ ਖਾਸ ਆਦਮੀ ਹੀ ਪਾਸ ਰਹਿ ਜਾਂਦੇ। ਵਿਹਾਰਾਂ ਕਾਰਾਂ ਦੇ ਜ਼ਰੂਰੀ ਮੁਖੀਆਂ ਨਾਲ ਮਾਲਿਸ਼ ਕਰਵਾਂਦਿਆਂ ਗਲ-ਬਾਤ ਕਰ ਲਈ ਜਾਂਦੀ। ਕਈ ਵੇਰ ਘੋੜਿਆਂ ਦੀਆਂ ਕਿਤਾਬਾਂ ਦੀ ਘੋਖ ਤੇ ਕਿੰਨਾ ਕਿੰਨਾ ਸਮਾਂ ਲਗ ਜਾਂਦਾ। ਮਾਲਿਸ਼ ਆਮ ਕਰਕੇ ਭਾਈ ਵਜ਼ੀਰ ਸਿੰਘ ਜੀ ਹੀ ਕਰਦੇ ਮਾਲਿਸ਼ ਆਪ ਸਦਾ ਹੀ ਏਸ ਵਕਤ ਕਰਦੇ ਸਵੇਰ ਦੇ ਸਮੇ ਨੂੰ ਆਪ ਭਜਨ ਬਾਣੀ ਲਈ ਰੀਜ਼ਰਵ ਰਖਦੇ ਸਨ। ਸਵੇਰ ਵੇਲੇ ਦੇ ਤਰੀਕੇ ਅਨੁਸਾਰ ਹੀ ਇਸ ਵੇਲੇ ਵੀ ਇਸ਼ਨਾਨ ਕੀਤਾ ਜਾਂਦਾ। ਆਪ ਦੇ ਨਿਯਮ ਵਿਚ ਹਰ ਦੂਜੇ ਦਿਨ ਕੇਸੀ ਨਹਾਣਾ ਸੀ ਵਸਾਖ ਜੇਠ ਤੇ ਹਾੜ ਦੇ ਮਹੀਨਿਆਂ ਵਿੱਚ ਪਤਲੇ ਕੀਤੇ ਦਹੀਂ ਨਾਲ ਕੇਸ ਦਾਹੜਾ ਤੇ ਸਾਰਾ ਸਰੀਰ ਸਾਫ਼ ਕੀਤਾ ਜਾਂਦਾ। ਪਰ ਦੂਜੇ ਮਹੀਨਿਆਂ ਵਿਚ ਕਦੇ ਕਦੇ ਕੇਸ ਧੋਣ ਲਈ ਸਰ੍ਹੋਂ ਰਗੜਕੇ ਪੁਣੇ ਪਾਣੀ ਦੀ ਜਾਂ ਵੇਸਣ ਦੀ ਵਰਤੋਂ ਕੀਤੀ ਜਾਂਦੀ, ਪਰ ਆਮ ਕਰਕੇ ਨਗੜੀ ਹੋਈ ਗਰੀ ਨਾਲ ਕੇਸਾਂ ਤੇ ਸਰੀਰ ਦਾ ਇਸ਼ਨਾਨ ਹੁੰਦਾ।

ਟਾਇਲਿਟ ਸਾਬਣ ਜਾਂ ਖੁਸ਼ਬੂਦਾਰ ਤੇਲਾਂ ਦੀ ਸਤਿਗੁਰੂ ਜੀ ਨੇ ਕਦੇ ਵਰਤੋਂ ਨਹੀਂ ਕੀਤੀ। ਉਹਨਾਂ ਦਾ ਵਿਚਾਰ ਸੀ ਕਿ ਚਰਬੀ ਬਿਨਾਂ ਏਹ ਸਾਬਣ ਬਣ ਹੀ ਨਹੀਂ ਸਕਦੇ। ਜਦੋਂ ਕਿਤੇ ਕਿਸੇ ਕਾਰਨ ਹਥਾਂਨੂੰ ਸਾਬਣ ਲਾਣ ਦੀ ਲੋੜ ਪੈ ਹੀ ਜਾਂਦੀ ਤਾਂ ਦੇਸੀ ਸਾਬਣ ਹੀ ਵਰਤਿਆ ਜਾਂਦਾ।

ਇਹ ਇਸ਼ਨਾਨ ੧੨ ਤੋਂ ੧ ਦੇ ਦਰਮਿਆਨ ਕਰ ਲਿਆ ਜਾਂਦਾ।

**ਪ੍ਰਸ਼ਾਦ—** ਇਸ਼ਨਾਨ ਸਮੇਂ ਤਕ ਸੰਤ ਰਤਨ ਸਿੰਘ ਜੀ ਦੀ ਮਦਦ ਨਾਲ ਸੰਤ ਆਤਮਾ ਸਿੰਘ ਜੀ ਜਾਂ ਭਾਈ ਮੰਗਲ ਸਿੰਘ ਜੀ ਗਲੋਟੀਆਂ ਵਾਲਿਆਂ ਲੰਗਰ ਤਿਆਰ ਕਰ ਲੈਣਾ। ਹੁਣ ਬੜੀ ਤਿਖੀ ਚਾਲੇ ਰਤਨ ਸਿੰਘ ਜੀ ਨੂੰ ਡਿਉਟੀ ਬਜਾਣੀ ਪੈਂਦੀ। ਇਸ਼ਨਾਨ ਕਰਕੇ ਪਾਤਸ਼ਾਹ ਪੰਜ ਮਿੰਟ ਵੀ ਭੋਜਨ ਦੀ ਉਡੀਕ ਕਰਨਾ ਪਸੰਦ ਨਹੀਂ ਸਨ ਕਰਦੇ। ਫੌਰਨ ਹੀ ਚੌਕੀ ਧੋਕੇ, ਡਾਹਕੇ ਆਸਣ ਵਿਛਾਇਆ ਜਾਂਦਾ। ਸਤਿਗੁਰੂ ਜੀ ਪ੍ਰਸ਼ਾਦ ਛਕਣ ਲਈ ਹਮੇਸ਼ਾਂ ਪੈਰਾਂ ਭਾਰ ਬੈਠਦੇ। ਸਟੀਲ ਦੀ ਥਾਲੀ ਤੇ ਸਟੀਲ ਦੀਆਂ ਕੌਲੀਆਂ ਗਲਾਸ ਵਰਤੋਂ ਵਿਚ ਲਿਆਂਦੇ ਜਾਂਦੇ। ਆਮ ਕਰਕੇ ਰਤਨ ਸਿੰਘ ਜੀ ਪ੍ਰਸ਼ਾਦ ਛਕਾਣ ਸਮੇ ਹਾਜ਼ਰ ਰਹਿਣਾ ਪਰ ਕਈ ਵੇਰ ਸਤਿਗੁਰੂ ਜੀ ਨੇ ਆਪਣੇ ਖਬੇ ਹਥ ਨੂੰ ਸੁਚਿਆਂ ਰਖਕੇ ਥਾਲੀ ਦੇ ਗਿਰਦ ਪਈਆਂ ਸਬਜ਼ੀਆਂ ਦਾਲਾਂ ਦੀਆਂ ਕੌਲੀਆਂ ਵਿਚੋਂ ਚਮਚੇ

ਨਾਲ ਥਾਲੀ ਵਿਚ ਲੋੜ ਮੁਤਾਬਕ ਚੀਜ਼ਾਂ ਪਾਕੇ ਛਕੀ ਜਾਣਾ। ਪ੍ਰਸ਼ਾਦ ਛਕਣ ਦੇ ਮੌਕੇ ਬੜੇ ਹੀ ਵਿਸ਼ਵਾਸੀ ਤੇ ਚੇਤੰਨ ਸਜਣ ਪਾਸ ਰਹਿੰਦੇ ਜੋ ਕਿਸੇ ਤਰਾਂ ਵੀ ਬੇ-ਸੁਆਦੀ ਦੇ ਮਹਾਉਲ ਨੂੰ ਪੈਦਾ ਨ ਹੋਣ ਦਿੰਦੇ। ਨੀਵੀਂ ਨਜ਼ਰੇ ਪੂਰੀ ਇਕ ਸੁਰਤਾ ਨਾਲ, ਚਬਾ ਚਬਾਕੇ ਸਤਿਗੁਰੂ ਜੀ ਭੋਜਨ ਛਕਦੇ। ਕਰੀਬ ੪੦ ਮਿੰਟ ਭੋਜਨ ਕਰਨ ਨੂੰ ਲਗਦੇ।

ਆਪਦੇ ਲੰਗਰ ਵਿਚ ਲੂਣ ਦੀ ਬੜੀ ਹੀ ਘਟ ਵਰਤੋਂ ਹੁੰਦੀ, ਲਾਲ ਮਰਚ ਤਾਂ ਵਰਤੀ ਹੀ ਨ ਜਾਂਦੀ ਕਈ ਵੇਰ ਬਾਹਰ ਦੌਰੇ ਗਿਆਂ ਲੋਕਾਂ ਨੇ ਉਚੇਚਿਆਂ ਸਤਿਗੁਰਾਂ ਦੇ ਖਾਣਿਆਂ ਨੂੰ ਚਖਣ ਲਈ ਲਾਲਚ ਕਰਨਾ ਪਰ ਬੇ ਮਾਲੂਮ ਲੂਣਿਆਂ ਭਾਜਿਆਂ ਨੇ ਫਿਕਾ ਫਿਕਾ ਲਗਣਾ ਤੇ ਲੋਕਾਂ ਕਹਿਣਾ– "ਸਤਿਗੁਰਾਂ ਨੂੰ ਸੁਆਦ ਦਾ ਤਾਂ ਪਤਾ ਹੀ ਨਹੀਂ।"

ਸਤਿਗੁਰੂ ਜੀ ਦੇ ਸਾਰੇ ਹੀ ਪਦਾਰਥ ਗੋਕੇ ਘਿਉ ਵਿਚ ਬਣਾਏ ਜਾਂਦੇ। ਘਿਉ ਵਾਹ ਲਗਦੀ ਸ੍ਰੀ ਭੈਣੀ ਸਾਹਿਬ ਜਾਂ ਜੀਵਨ ਨਗਰ ਵਿਖੇ ਆਪ-ਣੀਆਂ ਪਾਲੀਆਂ ਗਊਆਂ ਦਾ ਹੀ ਹੁੰਦਾ। ਦਾਲ ਸਬਜ਼ੀ ਵਿਚ ਵਰਤੇ ਜਾਂਦੇ ਘਿਉ ਤੋਂ ਬਿਨਾਂ ਕਰੀਬ ਇਕ ਛਟਾਂਕ ਘਿਉ ਸਤਿਗੁਰੂ ਜੀ ਰੋਜ਼ਾਨਾ ਛਕਦੇ। ਹੁਨਾਲਾਂ ਨੂੰ ਹੌਜ਼ਾਨਾ ਟੀਂਡਿਆਂ ਦੀ ਸਬਜ਼ੀ ਤੇ ਸਿਆਲਾਂ ਨੂੰ ਸ਼ਲਗਮਾਂ ਦੀ ਭਾਜੀ ਜ਼ਰੂਰ ਹੀ ਹੁੰਦੀ। ਏਹ ਦੋਵੇਂ ਸਬਜ਼ੀਆਂ ਜਦ ਵੀ ਬਜ਼ਾਰ ਵਿਚ ਆ ਜਾਂਦੀਆਂ ਤਦ ਤੋਂ ਹੀ ਲੰਗਰ ਦਾ ਸ਼ਿੰਗਾਰ ਵੀ ਬਣ ਜਾਂਦੀਆਂ। ਇਹਨਾਂ ਤੋਂ ਬਿਨਾਂ ਹੋਰ ਮੌਸਮੀ ਸਬਜ਼ੀ ਅਤੇ ਇਕ ਅਧੀ ਦਾਲ ਵੀ ਨਾਲ ਜ਼ਰੂਰ ਹੁੰਦੀ। ਦੂਜੇ ਤੀਜੇ ਦਿਨ ਤ੍ਰਿਫਲੇ ਦੀ ਭਾਜੀ ਵੀ ਸਤਿਗੁਰੂ ਜੀ ਦਾ ਸ਼ੌਕ ਸੀ। ਲੋਆਂ ਦੇ ਮੌਸਮ ਵਿਚ ਘੀਆ ਕਦੂ ਰੋਜ਼ ਹੀ ਲੰਗਰ ਵਿਚ ਬਣਦਾ। ਦਹੀਂ ਦੀ ਵਰਤੋਂ ਨਿਤ ਦੇ ਭੋਜਨ ਵਿਚ ਜਰੂਰੀ ਸੀ। ਕਦੇ ਕਦੇ ਕਾਲਾ ਨਮਕ ਜ਼ੀਰਾ ਜਵੈਣ ਆਦਿ ਵਿਚ ਮਿਲਾ ਲਏ ਜਾਂਦੇ।

ਹਫਤੇ ਵਿਚ ਇਕ ਵਾਰ ਘਿਉ ਵਿਚ ਤਲੇ ਪਕੌੜੇ ਤੇ ਦੂਜੇ ਤੀਜੇ ਦਿਨ ਚੌਲ ਮਿਠੇ ਜਾਂ ਸਲੂਣੇ ਬਣਾਕੇ ਛਕਾਏ ਜਾਂਦੇ। ਕੜਾਹ ਪ੍ਰਸ਼ਾਦ ਸਤਿਗੁਰੂ ਜੀ ਕਦੇ ਕਦੇ ਹੀ (ਪਾਠਾਂ ਦੇ ਭੋਗ ਸਮੇ) ਮਕੀ ਦੇ ਦਾਣੇ ਜਿੰਨਾ ਛਕਦੇ। ਸਤਿਗੁਰੂ ਜੀ ਦੇ ਕਿਸੇ ਵੀ ਭੋਜਨ ਲਈ ਤੇਲ ਦੀ ਵਰਤੋਂ ਨਹੀਂ ਕੀਤੀ ਜਾਂਦੀ ਸੀ।

ਇਕ ਵੇਰ ਸ੍ਰੀ ਸਤਿਗੁਰੂ ਜੀ ਦੇ ਨਿਜੀ ਵੈਦ ਪੰਡਤ ਸੰਤ ਰਾਮ ਜੀ ਖੁਡੀਆਂ ਵਾਲੇ ਨੇ ਇਕ ਉਚੇਚਾ ਤੇਲ (ਕਈ ਦਵਾਈਆਂ ਦੇ ਯੋਗ ਨਾਲ) ਤਿਆਰ ਕਰਵਾਕੇ ਭੋਜਨ ਰਾਹੀਂ ਖਾਣ ਲਈ ਤਜਵੀਜ਼ ਕੀਤਾ। ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ– ਪੰਡਤ ਜੀ, ਤੇਲ ਤਾਂ ਮੈਂ ਆਪਣੇ ਸਿਖਾਂ ਨੂੰ ਵੀ (ਕਿਸੇਤਰਾਂ ਦਾ ਵੀ, ਕੀ ਬਨਾਸਪਤੀ ਘਿਉ ਤੇ ਕੀ ਸਰੋਂ ਤੋਰੀਏ ਜਾਂ ਤਿਲਾਂ ਦਾ) ਖੁਆਣਾ ਪਸੰਦ ਨਹੀਂ ਕਰਦਾ। ਦੇਸੀ ਘਿਉ ਦੀ ਨਿਆਮਤ ਸਾਥੋਂ ਨ ਛੁਡਾਓ।

ਅਚਾਰਾਂ ਵਿਚੋਂ ਗਰਮੀਆਂ ਨੂੰ ਸ਼ਲਗਮ ਅਤੇ ਤੁਕਲੇ (ਕਿਕਰ ਦੇ) ਤੇ ਸਰਦੀਆਂ ਵਿਚ ਨਿੰਬੂ ਜਾਂ ਔਲੇ,ਲਸੂੜੇ ਦੀ ਵਰਤੋਂ ਹੁੰਦੀ।

ਅਰਬੀ, ਕਚਾਲੂ, ਜਿਮੀ ਕੰਦ, ਹਲਵਾ ਆਪਦੇ ਭੋਜਨ ਲਈ ਕਦੇ ਵੀ ਨਹੀਂ ਬਣਾਏ ਗਏ।

ਸਚੇ ਪਾਤਸ਼ਾਹ ੨॥ ਜਾਂ ੩ ਤੋਲੇ ਵਜ਼ਨ ਦੇ ਪ੍ਰਸ਼ਾਦੇ ਵਧ ਤੋਂ ਵਧ ਤਿੰਨ ਛਕਦੇ। ਮੰਡੀ (ਹਿਮਾਂਚਲ) ਵਿਖੇ ਸਤਿਗੁਰੂ ਜੀ ਦੇ ਨਿਵਾਸ ਸਮੇ ਸ੍ਰੀ ਸਤਿਗੁਰੂ ਜੀ ਦੇ ਪ੍ਰਸ਼ਾਦੇ ਦੀ ਸੇਵਾ ਕਰੀਬ ਇਕ ਮਹੀਨਾ ਤਾਂ ਠਾਕਰ ਦਲੀਪ ਸਿੰਘ ਜੀ (ਸਤਿਗੁਰੂ ਜੀ ਦੇ ਵਡੇ ਪੋਤਰੇ) ਨੇ ਆਪ ਕੀਤੀ। ਆਪ ਸੋਧੀ ਤਾਂ ਪਹਿਲੋਂ ਤੋਂ ਹੀ ਸਨ, ਪਰ ਇਹਨੀਂ ਦਿਨੀਂ ਵਧੇਰੇ ਚੇਤੰਨ ਹੋਕੇ ਪ੍ਰਸ਼ਾਦੇ ਪਕਾਕੇ ਰਾੜ੍ਹਕੇ ਤੇ ਫਿਰ ਪਰੋਸਕੇ ਲਿਆ ਦੇਣੇ। ਸਤਿਗੁਰੂ ਜੀ ਨੇ ਆਪਣੇ ਪੋਤਰੇ ਦਾ ਇੰਨਾ ਪਿਆਰ ਤਕ ਤਕ ਗਦ-ਗਦ ਹੋਣਾ ਤੇ ਹੋਰ ਵੀ ਅਨੰਦ ਨਾਲ ਪ੍ਰਸ਼ਾਦ ਛਕਣਾ।

ਗਰਮੀਆਂ ਵਿਚ ਆਪ ਲਈ ਫੁਲਕਾ ਜੌਂ ਛੋਲੇ ਤੇ ਕਣਕ ਦਾ ਮਿਸਾ ਤਿਆਰ ਕੀਤਾ ਜਾਂਦਾ ਅਤੇ ਸਰਦੀਆਂ ਵਿਚ ਵੇਸਣ ਤੇ ਕਣਕ ਦਾ ਮਿਸਾ। ਸ਼ੌਕ ਵਜੋਂ ਕਦੇ ਕਦੇ ਬਾਜਰੀ ਜਾਂ ਮਕੀ ਦਾ ਪ੍ਰਸ਼ਾਦਾ ਵੀ ਮੌਸਮ ਵਿਚ ਛਕ ਲਿਆ ਜਾਂਦਾ।

ਸਤਿਗੁਰੂ ਜੀ ਜਿਸ ਬਰਤਨ ਵਿਚ ਪਰਸ਼ਾਦ ਛਕਦੇ, ਉਸ ਵਿਚ ਜੂਠ ਨ ਰਹਿਣ ਦੇਕੇ ਉਸਨੂੰ ਧੋਕੇ ਛਕਦੇ। ਪ੍ਰਸ਼ਾਦ ਪਿਛੋਂ ਵੈਰਨ ਛਰਲਾ ਛਡਣ ਦਾ ਨਿਯਮ ਆਪਨੇ ਅੰਦਾਜ਼ਨ ਚਾਲੀ ਸਾਲ ਤੋਂ ਇਕ ਸਾਰ ਕਾਇਮ ਰਖੀ ਰਖਿਆ। ਛਰਲਾ ਛਡਦਿਆਂ ਆਪ ਖਬੀ ਵਖੀ ਨੂੰ ਜ਼ਰਾ ਦਬਾਂਦੇ।

ਉਪ੍ਰੰਤ ਪੰਜ ਛੇ ਮਿੰਟ ਬਾਦ ਤੁਰ ਫਿਰਕੇ ਥੋੜ੍ਹਾ ਜੇਹਾ ਫਲ ਖਾਂਦੇ। ਬੇਦਾਨਾ ਅਨਾਰ, ਅੰਬ, ਸੰਤਰਾ, ਜਾਂ ਕਾਲੇ ਅੰਗੂਰ ਤੋਲਾ ਦੋ ਤੋਲੇ। ਕਾਲੇ ਅੰਗੂਰਾਂ ਨਾਲ ਆਪ ਨੂੰ ਖਾਸ ਮੱਸ ਸੀ, ਇਹ ਜਦ ਵੀ ਮੰਡੀ ਵਿੱਚ ਆ ਜਾਂਦੇ ਤਦ ਤੋਂ ਹੀ ਸ਼ੁਰੂ ਕਰਕੇ ਮੰਡੀਓਂ ਖਾਤਮੇ ਤਕ ਵਰਤਦੇ। ਏਹ ਫਲ ਆਪ ਦੀ ਬਹੁਤ ਪਸੰਦ ਦੇ ਸਨ। ਸੇਉ, ਸੰਤਰਾ, ਅਨਾਰ ਤੇ ਦੇਸੀ ਗੰਨਾ ਵੀ ਸਚੇ ਪਾਤਸ਼ਾਹ ਬੜੇ ਸੁਆਦ ਨਾਲ ਛਕਦੇ। ਕਦੇ ਕਦੇ ਕੇਲਾ ਵੀ ਨਿਵਾਜ ਲਿਆ ਜਾਂਦਾ।

**ਆਰਾਮ:** ਪ੍ਰਸ਼ਾਦਾ ਛਕਦਿਆਂ ਸੰਤ ਮੁਹਕਮ ਸਿੰਘ ਜੀ ਆਰਾਮ ਕਰਨ ਲਈ ਬਿਸਤਰਾ ਤਿਆਰ ਕਰ ਦਿੰਦੇ। ਗਰਮੀਆਂ ਵਿੱਚ ਖੁਲ੍ਹੀ ਥਾਂ ਛਾਵੇਂ, ਸਰਦੀਆਂ ਵਿੱਚ ਧੁਪੇ ਜਾਲੀ ਲਾਕੇ ਬਿਸਤਰੇ ਵਿੱਚ ਸਾਹਿਬ ੨ ਤੋਂ ੩ ਵਜੇ ਤਕ ਬਿਰਾਜਦੇ। ਇਸ ਮੌਕੇ ਆਪ ਦੇ ਪਾਸ ਕੋਈ ਕਿਤਾਬ, ਖਾਸ ਕਰ ਘੋੜਿਆਂ ਦੀ, ਜਾਂ ਰੋਚਾਨਾਂ ਅਖਬਾਰ ਜ਼ਰੂਰ ਹੁੰਦਾ। ਸਤਿਗੁਰੂ ਜੀ ਕਿਹਾ ਕਰਦੇ ਸਨ ਕਿ ਇਸ ਸਮੇ ਕੁਝ ਪੜ੍ਹਨ ਨਾਲ ਨੀਂਦ ਆਉਣ ਵਿੱਚ ਸਹੂਲਤ ਮਿਲਦੀ ਹੈ। ਮੰਜੇ ਤੇ ਬਿਰਾਜ ਕੇ ਕੰਵਲ ਮੁਖ ਤਕ ਹਲਕੀ ਜੇਹੀ ਚਾਦਰ ਜਾਂ ਲੋੜ ਅਨੁਸਾਰ ਕਪੜਾ ਜ਼ਰੂਰ ਲੈ ਲਿਆ ਜਾਂਦਾ। ਸੈਰ ਸਪਾਟੇ ਜਾਂ ਵਿਹਾਰ-ਕਾਰ ਲਈ ਬਾਹਰ ਅੰਦਰ ਜਾਂਦਿਆਂ ਗਰਮੀਆਂ ਦੇ ਮੌਸਮ ਵਿੱਚ ਸਤਿਗੁਰੂ ਜੀ ਸੀਸ ਨੂੰ ਧੁਪ ਨਹੀਂ ਸੀ ਲਗਣ ਦਿੰਦੇ। ਅਜੇਹੇ ਸਮਿਆਂ ਲਈ ਛਤਰੀ ਦਾ ਬੰਦੋਬਸਤ ਜ਼ਰੂਰ ਕੀਤਾ ਜਾਂਦਾ। ਬੜੀ ਸੁਖਾਵੀਂ ਨੀਂਦ ਵਿਚ ਇਕ ਘੰਟਾ ਬਿਤਾ ਕੇ ਦੀਨ ਦਿਆਲ ਉਠਦੇ। ਅਤੇ ਫਿਰ ਛਰਲਾ ਛਡਕੇ ਪੰਜ ਸ਼ਨਾਨਾ ਕਰ ਲਿਆ ਜਾਂਦਾ।

**ਨਾਮ ਸਿਮਰਨ:** ਇਹ ਵਕਤ ਹੁੰਦਾ, ਨਾਮ ਸਿਮਰਨ ਦਾ। ਭਾਵੇਂ ਸਚੇ ਪਾਤਸ਼ਾਹ ਦੌਰੇ ਵਿੱਚ ਹੋਣ ਤੇ ਭਾਵੇਂ ਸ੍ਰੀ ਭੈਣੀ ਸਾਹਿਬ ਜਾਂ ਜੀਵਨ ਨਗਰ ੩ ਤੋਂ ੪ ਤੀਕ ਸਾਧ ਸੰਗਤ ਨਾਲ ਮਿਲਕੇ ਇਕ ਘੰਟਾ ਭਜਨ ਸਿਮਰਨ ਕੀਤਾ ਜਾਂਦਾ। ਸਰਦੀਆਂ ਵਿਚ ਭਜਨ ਦਾ ਵਕਤ ਰਾਤ ੬ ਤੋਂ ੭ ਦਾ ਕਰ ਲਿਆ ਜਾਂਦਾ। ਇਕ ਰਸ ਸਮਾਧੀ ਵਿਚ ਸਾਹਿਬਾਂ ਨੂੰ ਤੱਕਣ ਦਾ ਸੋਭਾਗ ਸਮਾ ਏਹੋ ਹੀ ਹੁੰਦਾ। ਪਰਮੇਸ਼ਰ ਆਪ ਆਪਣੇ ਭਗਤਾਂ ਨੂੰ ਭਗਤੀ ਮਾਰਗ ਦਸਦਾ ਪ੍ਰਤੀਤ ਹੁੰਦਾ।

ਸਤਿਗੁਰੂ ਜੀ ਆਸਾ ਦੀ ਵਾਰ ਸਮੇ ਕਰੀਬ ੨।। ਮਾਲਾ ਪਕੀਆਂ ਭਜਨ ਦੀਆਂ ਕਰਦੇ ਦੁਪਹਰਿ ਦਾ ਨਾਮ ਸਿਮਰਨ ਵੱਖ ਹੁੰਦਾ ਅਤੇ ਇਸ ਤੋਂ ਬਿਨਾਂ ਦੋ ਮਾਲਾ ਭਗੌਤੀ ਦੀਆਂ ਫੇਰੀਆਂ ਜਾਂਦੀਆਂ। ਹੋਰ ਸਾਰਾ ਦਿਨ ਕਾਰੋਬਾਰ ਵਿਚ ਰਹਿੰਦਿਆਂ, ਜਾਂ ਰਾਤ ਬਿਸਤਰੇ ਪਰ ਬਿਰਾਜਿਆਂ ਜਿੰਨਾਂ ਭਜਨ ਕਰਦੇ, ਉਹ ਵਖਰਾ ਹੁੰਦਾ। ਆਪਣਾ ਸਿਮਰਨ ਪ੍ਰੋਗ੍ਰਾਮ ਸਫਰ ਵਿੱਚ ਪਿਆਂ, ਅਤੀ ਰੁਝੇਵੇਂ ਵਿਚ ਜਾਂ ਹੋਰ ਕਿਸੇ ਵੀ ਕਾਰਨ ਨਾ ਤਿਆਗਦੇ-ਸਿਰਫ ਸਿਹਤ ਦੀ ਦੀਰਘ ਖਰਾਬੀ ਸਮੇ ਹੀ ਕੁਝ ਫਰਕ ਪੈਂਦਾ, ਪਰ ਇਹਨਾਂ ਦਿਨਾਂ ਦਾ ਬਕਾਇਆ ਦੂਜੇ ਸੁਸਥ ਦਿਨਾਂ ਵਿਚ ਜ਼ਰੂਰ ਪੂਰਾ ਕਰ ਲਿਆ ਜਾਂਦਾ।

**ਵਿਹਾਰ ਫੇਰੀ ਤੇ ਸੈਰ:** ਭਜਨ-ਚੌਕੜੇ ਵਿੱਚ ਬੈਠਦਿਆਂ ਹਮੇਸ਼ਾਂ ਸਤਿਗੁਰੂ ਜੀ ਪਜਾਮਾਂ ਤੇ ਜਰਾਬਾਂ ਲਾਹ ਲਿਆ ਕਰਦੇ। ਸਮਾਪਤੀ ਦੀ ਅਰਦਾਸ ਉਪਰੰਤ ਪਜਾਮਾਂ ਕੱਸ, ਜਰਾਬਾਂ ਪਾਕੇ

ਇਕ ਵੇਰ ਫਿਰ, ਪਰ ਇਹ ਸਵੇਰ ਵਰਗਾ ਜ਼ਿੰਮੇਵਾਰੀ ਦੇ ਤੌਰ ਤੇ ਨਹੀਂ, ਰੂਹ ਦੀ ਪ੍ਰਫੁਲਤਾ ਲਈ ਗਊਆਂ, ਘੋੜਿਆਂ ਦੇ ਤਬੇਲਿਆਂ ਵੱਲ ਚਕਰ ਲਾਂਦੇ। ਦੋ ਵੇਲੇ ਦੇ ਦੁਧ ਦਾ, ਜੇ ਜੀ ਕਰੇ ਤਾਂ ਪਤਾ ਕਰਦੇ, ਘੋੜਆਂ ਦੇ ਚਕਰ ਵਿੱਚ ਰੌਲ ਆਏ ਘੋੜਿਆਂ ਨੂੰ ਤਕਦੇ। ਪੰਜ–ਚਾਰ ਨਾਲ ਹੋਰ ਸਜਣ ਵੀ ਹੁੰਦੇ। ਪਰ ਇਹ ਸਤਿਗੁਰਾਂ ਨੂੰ ਅਰਜ਼ਾਂ ਕਰਨ ਜਾਂ ਵਿਹਾਰ ਬਾਬਤ ਪੁਛਣਪੁਛਾਣ ਦਾ ਵੇਲਾ ਨਹੀਂ ਸੀ ਹੁੰਦਾ, ਏਹ ਤਾਂ ਸਿਰਫ ਤਬੀਅਤ ਦੀ ਬਸ਼ਾਸ਼ਤ ਲਈ ਹੀ ਸਮਾ ਹੁੰਦਾ। ਹਾਂ, ਜੇ ਖੁਦ ਸਤਿਗੁਰਾਂ ਦਾ ਕੁਝ ਪੁਛਣ ਜਾਂ ਕਰਨ ਤੇ ਜੀ ਕਰੇ ਤਾਂ ਵਖਰੀ ਗੱਲ ਸੀ। ਗਰਮੀਆਂ ਵਿਚ ੫ ਤੋਂ ੬ ਵਜੇ ਤਕ ਇਸ ਨਿਕੜੀ ਫੇਰੀ ਸਮੇ ਇਕ ਵਾਰ ਇਛਾ ਅਨੁਸਾਰ ਬਦਾਮਾਂ ਦੀ ਸਰਦਾਈ ਜਾਂ ਦੁਧ ਦਾ ਛੋਟਾ ਗਲਾਸ ਪੀ ਲਿਆ ਜਾਂਦਾ। ਪਰ ਸੂਰਜ ਦੇ ਡੁਬਾ ਦੇ ਨੇੜੇ ਹੀ ਸਾਹਿਬ ਭਾਈ ਵਜ਼ੀਰ ਸਿੰਘ ਜੀ ਜਾਂ ਪੰਡਿਤ ਗੋਪਾਲ ਸਿੰਘ ਜੀ ਨੂੰ ਨਾਲ ਲੈਕੇ ਬਾਹਰ ਸੈਰ ਨੂੰ ਤੁਰ ਪੈਂਦੇ। ਰਤਨ ਸਿੰਘ ਹੁਰੀਂ ਜਲ ਦਾ ਗੜਵਾ ਲੈਕੇ ਨਾਲ ਜਾਂਦੇ। ਕਦਮ ਛੁਹਲੇ ਛੁਹਲੇ ਪੁਟਦੇ ਤੇ ਤੁਰਦਿਆਂ ਹੀ ਅਰਦਾਸ ਕਰ ਲੈਂਦੇ। ਰਹਿਰਾਸ ਜੀ ਦੇ ਪਾਠ ਉਪਰੰਤ ਭਗੌਤੀ ਦੀ ਮਾਲਾ ਫਿਰ ਫੇਰਦੇ। ਇਹ ਮੌਕਾ ਗੱਲਬਾਤ ਦਾ ਬਿਲਕੁਲ ਨਹੀਂ ਸੀ ਹੁੰਦਾ। ਸੈਰ ਕਰਦੇ ਜਾਂਦੇ ਗਹਿਰੇ ਧਿਆਨ ਤੇ ਦੂਰ ਦਰਸ਼ੀ ਨਿਗਾਹ ਨਾਲ ਖੇਤੀਆਂ ਦੀ ਹਾਲਤ ਦਾ ਮੁਆਇਨਾ ਕਰਦੇ ੨੦, ੩੦ ਮਿੰਟ ਦੀ ਇਸ ਸੈਰ ਬਾਦ ਵਾਪਸੀ ਹੋ ਜਾਂਦੀ।

**ਲਿਤੜਾਈ:** ਸਚੇ ਪਾਤਸ਼ਾਹ ਜੀ ਕਈ ਦਹਾਕੇ ਸਾਲਾਂ ਤੋਂ ਲਿਤੜਵਾਈ ਜ਼ਰੂਰ ਕਰਾਂਦੇ। ਸੈਰ ਤੋਂ ਵਾਪਸੀ ਵੇਲੇ ਤੱਕ ਜ਼ਮੀਨ ਤੇ ਸਫ਼ਾਂ ਵਛਾਕੇ ਉਪਰ ਮੌਸਮ ਮੁਤਾਬਕ ਕਪੜੇ ਵਿਛ ਜਾਂਦੇ। ਸਾਹਿਬ ਆਕੇ ਚੁਫਾਲ ਧਰਤੀ ਨਾਲ ਹਿਕ ਛੁਹਾਕੇ ਲੰਮੇ ਪੈ ਜਾਂਦੇ। ਇਸ ਸਮੇਂ ਕੋਈ ਨਿਕਟੀ ਸਰੀਰ ਆਪ ਜੀ ਦੀਆਂ ਲੱਕ, ਲਤਾਂ, ਬਾਹਾਂ ਆਦਿ ਨੂੰ ਸਹਿਜੇ ਸਹਿਜੇ ਲਿਤਾੜਦਾ। ਸਤਿਗੁਰੂ ਜੀ ਅਪਣੇ ਅੰਤਮ ਪੰਜ ਸਾਲਾਂ ਵਿੱਚ ਸ੍ਰੀ ਠਾਕਰ ਦਲੀਪ ਸਿੰਘ ਜੀ ਨੂੰ ਹਮੇਸ਼ਾ ਹੀ ਦੌਰਿਆਂ ਸਮੇ ਨਾਲ ਰਖਦੇ। ਤੇ ਅਖੀਰਲੇ ਸਾਲ ਲੱਕ ਦੀ ਲਿਤੜਵਾਈ ਵੀ ਆਪ ਤੋਂ ਹੀ ਕਰਵਾਂਦੇ ਰਹੇ। ਠਾਕਰਜੀ ਇਕ ਸੋਟੀ ਦੇ ਸਹਾਰੇ ਬੜੇ ਆਦਰ ਨਾਲ ਆਪਣੇ ਦਾਦਾ (ਸਤਿਗੁਰੂ) ਜੀ ਦੇ ਲਕ ਨੂੰ ਸਹਿਜੇ ਸਹਿਜੇ ਲਿਤਾੜਦੇ। ਸਤਿਗੁਰੂ ਜੀ ਨੇ ਮੁਠੀਆਂ ਕਦੇ ਵੀ ਨਹੀਂ ਭਰਵਾਈਆਂ ਇਹ ਉਹ ਸਮਾ ਹੁੰਦਾ ਜਦੋਂ ਬੜੇ ਜਰੂਰੀ ਆਦਮੀ ਹੀ ਕੋਲ ਰਹਿ ਜਾਂਦੇ। ਆਪਣੇ ਹੈਡ ਕੁਆਟਰ ਤੇ ਹੁੰਦਿਆਂ ਵਖ ਵਖ ਧੰਧਿਆਂ ਦੇ ਮੁਖੀ ਆਪ ਪਾਸ ਬੈਠਦੇ। ਸਾਰੇ ਦਿਨ ਦੇ ਕੰਮ ਦੀ ਰੀਪੋਰਟ ਦਿੰਦੇ ਤੇ ਸਵੇਰ ਦੇ ਕੰਮ ਲਈ ਤਜਵੀਜ਼ਾਂ ਹੁੰਦੀਆਂ। ਦੌਰੇ ਦੇ ਦਿਨੀਂ ਏਸ ਵਕਤ ਅਗਲੇ ਦੌਰੇ ਦਾ ਪ੍ਰਬੰਧਕ-ਪ੍ਰੋਗ੍ਰਾਮ ਤਿਆਰ ਹੁੰਦਾ। ਇਸ ਵੇਲੇ ਤਕ ੮-੮॥ ਦਾ ਵਕਤ ਹੋ ਜਾਂਦਾ। ਸਤਿਗੁਰੂ ਜੀ ਵਾਹਵਾ ਕਾਹੜਿਆ ਗਿਆ ਦੁਧ ਛਕਦੇ। ਆਪ ਆਖਰੀ ਸਾਲਾਂ ਵਿਚ ਇਕ ਸੇਰ ਪਕਾ ਦੁਧ ਜ਼ਰੂਰ ਪੀਂਦੇ, ਪਿਛਲੇ ਚਹੁ ਸਾਲਾਂ ਤੋਂ ਚਯਵਨ ਪ੍ਰਾਸ਼ (ਜੋ ਆਪ ਹੀ ਤਿਆਰ ਕਰਵਾਇਆ ਜਾਂਦਾ ਸੀ) ਦੀ ਵਰਤੋਂ ਵੀ ਰਾਤ ਦੇ ਦੁਧ ਨਾਲ ਕਰ ਲਿਆ ਕਰਦੇ ਸਨ।

**ਬਿਰਾਜਣਾ—** ਰਾਤ ਦੇ ਨੌ ਵਜੇ ਆਪ ਹਰ ਤਰਾਂ ਦਾ ਬੋਲ ਬਾਣੀ ਬੰਦ ਕਰਕੇ ਬਿਰਾਜਣ ਦੀ ਕੋਸ਼ਸ਼ ਵਿਚ ਬਿਸਤਰੇ ਪਰ ਲੇਟਦੇ। ਇਸ ਸਮੇ ਆਪ ਕੀਰਤਨ ਸੋਹਲੇ ਦਾ ਪਾਠ ਰੋਜ਼ਾਨਾ ਨਿਰਵਿਘਨ ਹੀ ਕਰਦੇ। ਸਤਿਗੁਰੂ ਜੀ ਬਾਂਸ ਦੀਆਂ ਹੀਆਂ ਵਾਲਾ ਮੰਜਾ ਪਸੰਦ ਕਰਦੇ। ਇਹ ਸਧਾਰਨ ਚੌੜਾ ਹੋਇਆ ਕਰਦਾ ਸੀ। ਸਤਿਗੁਰੂ ਜੀ ਕਿਹਾ ਕਰਦੇ ਸਨ ਕਿ ਮਾਈ (ਜੀਵਨ ਕੌਰ) ਜੀ ਦੀ ਸਿਖਿਆ ਹੈ ਕਿ ਬਾਂਸ ਦੀਆਂ ਹੀਆਂ ਵਾਲਾ ਮੰਜਾ ਲਚਕਦਾਰ ਤੇ ਦੂਜੇ ਨਾਲੋਂ ਸੁਖਦਾਈ ਹੁੰਦਾ ਹੈ। ਮੰਜਾ ਸਦਾ ਹੀ ਬਰੀਕ ਵਾਣ ਨਾਲ ਉਣਿਆ

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ



ਰੱਬ ਦੀ ਮਿਹਰੰਮਤ ਨੇ ਤੁਠ ਕੇ,
ਮਾਨੁਖ ਤਨ ਅਪਣਾਇਆ।
ਉਸ ਵਿਚ ਰੂਪ, ਰੰਗ, ਰਸ ਪਾ ਕੇ,
ਡੂੰਘਾ ਦਰਦ ਛੁਪਾਇਆ।
ਖੁਸ਼ ਲਿਬਾਸ, ਖੁਸ਼ ਬੋਲ, ਮਹਿਰਮੀ,
ਝਲਕ ਰੰਗੀਨੀਆਂ ਵਾਲੀ।
ਕੌਣ ਜੁ ਇਸ ਨੂੰ ਤਕ ਨ ਪਿਆਰੇ,
ਇਹ ਪਿਆਰੇ ਦਾ ਜਾਇਆ।

ਹੁੰਦਾ। ਮਗਰਲੇ ਸਤ ਸਾਲਾਂ ਤੋਂ ਸੂਬਾ ਵਰਿਆਮ ਸਿੰਘ ਜੀ (ਮਾਲ-ਮਹਿਕਮਾ) ਦੇ ਪਿਤਾ ਸੰਤ ਚੂਹੜ ਸਿੰਘ ਜੀ (ਜਮਸ਼ੇਰ) ਬੜੀ ਪ੍ਰੀਤ ਨਾਲ, ਏਨਾ ਬਰੀਕ ਵਾਣ ਆਪ ਤਿਆਰ ਕਰਕੇ ਲਿਆਉਂਦੇ ਕਿ ਇਕੋ ਸੇਰ ਨਾਲ ਮੰਜਾ ਉਣਿਆਂ ਜਾਂਦਾ।

ਹੁਨਾਲ ਵਿਚ ਦੋ ਚੁਤਹੀਆਂ ਬਲੇ ਵਿਛਾਕੇ ਉਪਰ ਚਦਰ ਵਿਛਾਈ ਜਾਂਦੀ ਤੇ ਸਿਆਲ ਵਿਚ ਦੋ ਤੁਲਾਈਆਂ ਤਕ ਵਿਛਾ ਲਈਆਂ ਜਾਂਦੀਆਂ।

ਉਪਰ ਓਢਣ ਲਈ ਗਰਮੀਆਂ ਨੂੰ ਇਕ ਬਾਰੀਕ ਚਦਰ ਜਾਂ ਲੋੜ ਮੁਤਾਬਕ ਹਲਕਾ ਖੇਸ ਜਾਂ ਮੋਟੀ ਚਦਰ, ਪਰ ਸਿਆਲ ਨੂੰ ਪਸ਼ਮ ਦੀਆਂ ਲੋਈਆਂ ਦੀ ਵਰਤੋਂ ਕੀਤੀ ਜਾਂਦੀ। ਸਤਿਗੁਰੂ ਜੀ ਨੇ ਲੇਫ ਤਾਂ ਨਾ ਵਰਤਣ ਦੀ ਹਦ ਤਕ ਵਰ-ਤਿਆ ਹੈ। ਸਰਦੀ ਦੇ ਜ਼ੋਰ ਵਿਚ ਪਸ਼ਮੀਨੇ ਦੀਆਂ ਚਾਦਰਾਂ ਦੀ ਗਿਣਤੀ ਵਧ ਜਾਂਦੀ, ਪਰ ਲੇਫ ਨੂੰ ਨਾ ਨਿਵਾਜਿਆ ਜਾਂਦਾ।

**ਅਰਦਾਸ—** ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਦਾ ਹੀ ਅਰਦਾਸ ਕਰਨ ਲਗਿਆਂ ਆਪਣੇ ਗਲ ਵਿੱਚ ਰੁਮਾਲੀ ਪਾਕੇ ਖਲੋਂਦੇ ਉਹਨਾਂ ਦੀਆਂ ਦਿਹਾੜੀ ਵਿਚ ਕੋਈ ੧੦-੧੫ ਦੇ ਕਰੀਬ ਨਿੱਜੀ ਅਰਦਾਸਾਂ ਹੁੰਦੀਆਂ। ਭਜਨ ਜਾਂ ਪਾਠ ਕਰਦਿਆਂ ਸਦਾ ਹੀ ਆਪ ਚੁਪ ਅਤੇ ਸ਼ਾਂਤ ਅਵਸਥਾ ਵਿੱਚ ਰਹਿੰਦੇ ਤੇ ਕਦੇ ਵੀ ਕਿੰਨੀ ਵੀ ਮੁਸ਼ਕਲ ਦੇ ਸਮੇ ਉਹ ਭਜਨ-ਬਾਣੀ ਕਰਦਿਆਂ ਕਿਸੇ ਨਾਲ ਨਾ ਬੋਲਦੇ।

**ਕੰਘਾ:** ਪਤਿਤ ਪਾਵਨ ਜੀ ਦੇ ਕੇਸਾਂ ਵਿਚੋਂ ਇਕ ਮਿੰਟ ਲਈ ਵੀ ਕੰਘਾ ਕਦੇ ਗੈਰ ਹਾਜ਼ਰ ਨਹੀਂ ਰਿਹਾ। ਕੰਘੇ ਨਾਲ ਕੇਵਲ ਕਿਰਪਾਨ ਹੀ ਤਾਰ ਨਾਲ ਵਲ੍ਹੇਟੀ ਹੁੰਦੀ। ਦਿਹਾੜੀ ਵਿੱਚ ਦੋ ਵਾਰ ਇਸ਼ਨਾਨ ਉਪਰੰਤ ਕੇਸਾਂ ਨੂੰ ਸੁਕਾ ਕੇ ਸਾਹਿਬ ਕੰਘਾ ਫੇਰਦੇ। ਇਕ ਵਾਰ ਆਸਾ ਦੀ ਵਾਰ ਦੇ ਦੀਵਾਨ ਵਿਚ ਅਤੇ ਦੂਜੀ ਵਾਰ ਲਉਢੇ ਪਹਿਰ ਦੇ ਨਿਤਨੇਮ ਪਿਛੋਂ। ਹੁਣ ਤਾਂ ਸਤਿਗੁਰਾਂ ਦੇ ਕੇਸ ਬੜੇ ਥੋੜੇ ਹੀ ਸਨ, ਪਰ ਕੰਘਾ ਆਪ ਏਨੀ ਵਾਰ ਕੇਸਾਂ ਵਿਚ ਫੇਰਦੇ ਕਿ ਸਾਰੇ ਸੀਸ ਦੀਆਂ ਰਗਾਂ ਦਾ ਖੂਨ ਤਿਖੀਤਰਾਂ ਹਰਕਤ ਵਿਚ ਆ ਜਾਂਦਾ। "ਕੰਘਾ ਦੋਨੋ ਵਕਤ ਕਰ ਪਾਗ ਚੁਨੈ ਧੁਨ ਬਾਂਧਈ' ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਨੂੰ ਆਪ ਅਮਲ ਵਿਚ ਲਿਆਂਦੇ ਤੇ ਸੇਵਕਾਂ ਵਿਚ ਪਰਚਾਰਦੇ।

**ਜੋੜਾ:** ਤੁਸਾਂ ਕਈ ਵਾਰ ਸਤਿਗੁਰਾਂ ਦੇ ਚਰਨੀਂ ਕਪੜੇ ਦਾ ਜੋੜਾ ਤਕਿਆ ਹੋਣਾ ਏ। ਆਪ ਏਹ ਜੋੜਾ ਚਲਦੇ ਫਿਰਦੇ ਨਿਤਨੇਮ ਤੇ ਬਾਣੀਆਂ ਪੜਨ ਸਮੇ ਵਰਤਿਆ ਕਰਦੇ ਸਨ। ਪ੍ਰੰਤੂ ਅਗੇ ਪਿਛੇ ਦੂਰ ਨੇੜੇ ਜਾਣ ਸਮੇ ਖਾਸ ਕਰ ਜੰਗਲ ਜਾਂਦਿਆਂ ਚਮੜੇ ਦਾ ਜੋੜਾ ਪਹਿਨ ਲੈਂਦੇ। ਚਮੜੇ ਦੇ ਜੋੜੇ ਵਾਲੇ ਚਰਨ ਪਉਇਆਂ ਲਈ ਧੋਕੇ ਵਰਤਦੇ ਚਮੜੇ ਜਾਂ ਕਪੜੇ ਦੇ ਜੋੜੇ ਵੀ ਹਮੇਸ਼ਾਂ ਹੀ ਸ੍ਰੀ ਭੈਣੀ ਸਾਹਿਬ ਦੇ ਕਾਰੀਗਰਾਂ ਭਾਈ ਘੁੰਮਣ, ਤੇ ਭਾਈ ਕਿਰਪਾਲ ਸਿੰਘ ਜੀ ਤੋਂ ਬਣ-ਵਾਕੇ ਹੀ ਪਹਿਨਦੇ। ਇਹ ਜੋੜੇ ਨਾ ਤੰਗ ਹੁੰਦੇ ਤੇ ਨਾ ਖੁਲ੍ਹੇ, ਬੜੇ ਸੁਖਾਵੀਂ ਕਿਸਮ ਦੇ ਬਣਾਏ ਜਾਂਦੇ, ਜੋੜੇ ਦਾ ਰਤਾ ਭਰ ਨੁਕਸ ਵੀ ਆਪ ਪਰਵਾਨ ਨਹੀਂ ਕਰਦੇ ਸਨ।

ਇਹਨਾਂ ਸਤਰਾਂ ਦੇ ਪੜਨ ਤੋਂ ਪਾਠਕਾਂ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਤ-ਕਰਮ ਦਾ ਭਲੀ ਭਾਂਤ ਅੰਦਾਜ਼ਾ ਹੋ ਗਿਆ ਹੋਵੇਗਾ। ਇਸ ਨਿਤ ਕਰਮ ਨਾਲ ਆਪ ਦਾ ਚਰਿਤਰ ਬਲ ਤੇ ਸ਼ਖਸੀਅਤ ਦਾ ਪਰਭਾਵ ਤਿਆਰ ਹੁੰਦਾ ਸੀ। ਸ੍ਰੀ ਜੀ ਦੀ ਸ਼ਖਸੀਅਤ ਅਜੇਹੀ ਜਾਦੂ ਭਰੀ ਸੀ ਕਿ ਵਿਰੋਧੀ ਵੀ ਸਾਹਵੇਂ ਆਕੇ ਪ੍ਰਭਾਵ ਕਬੂਲਣੋਂ ਨਾ ਬਚਿਆ।

ਦੱਸਣ ਵਾਲੀ ਗੱਲ ਏਹ ਹੈ ਕਿ ਜਿਸ ਚੰਗੇ ਨਿਯਮ ਨੂੰ ਵੀ ਸਤਿਗੁਰੂ ਜੀ ਨੇ ਇਕ ਵਾਰ ਆਪਣੀ ਜਿੰਦਗੀ ਵਿੱਚ ਪਰਤਾਕੇ ਤਕ ਲਿਆ ਫਿਰ ਉਸ ਨੂੰ ਕਿਸੇ ਕੀਮਤ ਤੇ ਵੀ ਛਡਿਆ ਨਹੀਂ।

ਅਸੀਂ ਪ੍ਰਤਖ ਸਤਿਗੁਰੂ ਜੀ ਦੇ ਨਿਤ ਕਰਮ ਦੇ ਅਧੀਨ ਤੋਂ ਬੀਤ-ਚੁਕੇ ਸਤਿਗੁਰੂਆਂ ਦੇ ਆ-ਚਰਨ ਬਾਬਤ ਜਾਣ ਸਕਦੇ ਹਾਂ। ਸ੍ਰੀ ਸਤਿਗੁਰੂ ਜੀ ਨੇ ਸਾਰੀਆਂ ਮਰਯਾਦਾਵਾਂ ਸਾਡੇ ਸਾਹਮਣੇ ਆਪ ਪੂਰੀਆਂ ਕਰਕੇ ਵਿਖਾਈਆਂ ਜਿੰਨਾਂ ਦੇ ਪੂਰਨੇ ਉਹ ਆਪਣੇ ਸਿਖਾਂ ਲਈ ਪਾਣੇ ਚਾਂਹਦੇ ਸਨ।

ਅੱਜ ਸਾਨੂੰ ਉਸ ਮਹਾਨ ਚਰਿਤਰ ਦੇ ਸੁਆਮੀ ਦੇ ਦਰਸ਼ਨ ਨਹੀਂ ਹੋ ਰਹੇ, ਜਿਸ ਤੋਂ ਅਜੇ ਅਨੇਕਾਂ ਸਾਲ ਜੀਵਨ ਪ੍ਰੇਰਨਾ ਲੈਣੀ ਸੀ। ਜੇ ਕੋਈ ਚਾਹੇ ਤਾਂ ਸਤਿਗੁਰੂ ਜੀ ਦੇ ਉਪਰੋਕਤ ਨਿਤ-ਕਰਮ ਤੋਂ ਪਰੇਰਨਾ ਲੈਕੇ, ਆਪਣੀ ਸ਼ਖਸੀਅਤ ਤੇ ਰੂਹਾਨੀ-ਅਤ ਨੂੰ ਉਚੇਰਿਆਂ ਕਰ ਸਕਦਾ ਹੈ ਤੇ ਇਸਤਰਾਂ ਸਤਿਗੁਰੂ ਪਿਆਰੇ ਦੀ ਸਦੀਵੀ ਯਾਦ ਨੂੰ ਆਪਣੇ ਜੀਵਨ ਦਾ ਅੰਗ ਬਣਾਕੇ ਏਥੇ ਓਥੇ ਸੁਖੀ-ਸੁਹੇਲਾ ਹੋ ਸਕਦਾ ਹੈ।

ਪ੍ਰੀਤਮ ਸਿੰਘ ਕਵੀ

----

## ਵਿਜੋਗਣ ਨੂੰ



ਦੱਸ ਖਾਂ ਭੈਣੇ ਬੈਠੀਏ, ਤੂੰ ਕਿਉਂ ਹੋਈ ਉਦਾਸ।
ਅੱਜ ਸੁਖਾਂ ਲਧੇ ਦਿਨ ਤੇ, ਕਾਲਾ ਕਿਉਂ ਲਿਬਾਸ।
ਨੈਨਾਂ ਤੋਂ ਹੰਝੂ ਵਗ ਰਹਿ, ਕਿਉਂ ਲੰਮੇ ਲਏਂ ਸਾਸ।
ਕਿਥੇ ਜਾਣਾ ਈਂ ਦੱਸ ਖਾਂ, ਤੇ ਕਿਥੇ ਕਰੇਂ ਨਿਵਾਸ?
ਤੂੰ ਲੈਲਾਂ ਹੈਂ ਜਾਂ ਸੋਹਣੀ, ਸੱਸੀ ਹੈਂ ਜਾਂ ਹੀਰ।
ਦੱਸ ਖਾਂ ਕੀਹਦੇ ਵਾਸਤੇ, ਹੋਈ ਫਿਰੇਂ ਫਕੀਰ।
ਤੂੰ ਕੌਣ ਏਂ ਮੇਰੇ ਦੁਖਾਂ ਦਾ, ਆਇਉਂ ਬਣਨ ਭਿਆਲ।
ਲੈਲਾਂ, ਸੱਸੀ, ਨਾ ਸੋਹਣੀ, ਨਾ ਮੈਂ ਹੀਰ ਸਿਆਲ।
ਮੇਰੇ ਹੋਠਾਂ ਤੇ ਜੰਮੀਂ ਸਿਕਰੀ, ਕਿਤੋਂ ਪਾਣੀਂ ਦੀ ਘੁਟ ਪਿਆਲ।
ਪਾਗਲ ਤੂੰ ਵੀ ਨ ਹੋ ਪਈਂ, ਵੇ ਸੁਨ ਕੇ ਮੇਰੇ ਖਿਆਲ।
ਮੈਂ ਕਰਦੀ ਦੂਰ ਵਰਾਨੀਆਂ, ਮੈਨੂੰ ਆਖਣ ਲੋਕ ਬਹਾਰ।
ਨਾਲ ਸੱਧਰਾਂ ਗੁੰਦ ਗੁੰਦ, ਮੈਂ ਲੈ ਕੇ ਆਈ ਹਾਰ।
ਮੈਂ ਜਦੋਂ ਪੈਰ ਸੀ ਰੱਖਿਆ, ਆ ਭੈਣੀਂ ਦੀ ਜੂਹ।
ਮੈਨੂੰ ਦਿਸਿਆ ਜਾਂ ਪ੍ਰਤਾਪ ਨਾ, ਮੇਰੇ ਪਈ ਕਲੇਜੇ ਧੂਹ।
ਮੈਂ ਹੋਈ ਫਿਰਦੀ ਬਾਵਰੀ, ਉਹਦੀ ਕਿਤੇ ਨਾ ਮਿਲਦੀ ਸੂਹ।
ਮੈਂ ਛਾਣ ਮਾਰੇ ਨੇ ਉਸ ਲਈ, ਜੰਗਲ ਬੇਲੇ ਤੇ ਖੂਹ।
ਅੱਜ ਮੇਰੇ ਪਰਤਾਪ ਦੀ, ਜੇ ਕਿਧਰੇ ਪਾਵੇਂ ਦੱਸ।
ਉਜੜੀ ਹੋਈ ਦੁਨੀਆਂ ਮੇਰੀ, ਮੁੜਕੇ ਪਏਗੀ ਵੱਸ।
ਮੇਰਾ ਦਿਲ ਉਛਾਲੇ ਮਾਰਦਾ, ਤੇਰੀ ਸੱਚੀ ਵੇਖ ਪਰੀਤ।
ਦੁਖ ਹੁੰਦੇ ਵਿਚ ਪਿਆਰ ਦੇ, ਇਹ ਧੁਰ ਤੋਂ ਆਈ ਰੀਤ।
ਜੀਵਨ ਨਗਰ ਵਿਚ ਵੱਸਦਾ, ਉਹਦਾ ਰੂਪ ਸ੍ਰੀ ਜਗਜੀਤ।
ਜਿਸਦੇ ਹਿਰਦੇ ਵੱਸਦਾ, ਤੇਰਾ ਸੱਚਾ ਸੁਚਾ ਮੀਤ।
"ਬੀਰ" ਉਸ ਵਿਚ ਲੱਗ ਰਹੀ, ਅੱਜ **ਪਰਤਾਪ ਦੀ ਲੋ!**
ਫੁਲਾਂ ਵਿਚੋਂ ਜਿਸਤਰਾਂ, ਨਾ ਵੱਖ ਹੋਵੇ ਖੁਸ਼ਬੋ।

[ਵਲੋਂ ਉਜਾਗਰ ਸਿੰਘ ਜੀ
['ਬੀਰ' ਭਿਖੀ ਵਿੰਡ

# ਯਾਦ ਰਖੀਂ

[ਸ੍ਰ. ਦਲਬੀਰ ਸਿੰਘ ਜੀ "ਤਰਸ" ਅਸਟ੍ਰੇਲੀਆ

ਪੌਣੇ ! ਨੀ ਪਹਾੜੀ ਦੀ ਕੁਖ ਵਿਚ ਖੇਡਦੀਏ ਕਮਲੀਏ !
(ਤੇਰੀ ਹੋਂਦ ਦਾ ਸੁਆਦ ਕਿਸੇ ਵਿਰਲੇ ਮਾਣਿਐਂ)
ਜ਼ਿੰਦਗੀ ਦੇ ਗੁਲਾਬ ਨੇ ਨਸ਼ੀਲੀ ਤ੍ਰੇਲ ਦਾ ਘੁਟ ਭਰ ਲਿਐ;
ਸੁਨਹਿਰਾਂ ਫਕਦੇ ਘਣੇ ਰੁਖਾਂ ਨੇ ਅਖੀਆਂ ਮੁੰਦ ਲਈਐਂ
ਰਾਤ ਤੇ ਚੁਪ ਦਾ ਰਾਂਗਲਾ ਤਾਲ ਐਂਜ ਵਿਛਿਐ
ਜਿਵੇਂ ਗੋਰੀ ਪਰਭਾਤ ਤੇ ਚਾਂਦੀ ਕਣੀਆਂ;
ਜਾਵੀਂ ! ਤੇ ਆਖੀਂ ਉਸ ਕਲੀਆਂ ਮਹਿਕੇ ਚੰਨ ਵਾਸੀ ਨੂੰ
ਕਿ ਇਸ ਰੱਤੜੀ ਫਿਜ਼ਾ ਵਿਚ ਉਹ ਮੇਰਾ ਇਕੋ
ਇਕ ਗੀਤ ਸੁਣ ਲਏ– ਗੀਤ ਜਿਸ ਵਿਚ ਉਸਦਿਆਂ
ਨੈਣਾਂ ਦਾ ਮਧ ਏ।

ਇਸ ਗੀਤ ਦੀ ਉਮਰ ਮੇਰੀ ਹੀ ਉਮਰ ਏ।
ਇਸ ਵਿਚ ਮੇਰੇ ਪਿਆਰੇ ਦਾ ਪਿਆਰ ਸਮੋਇਐ।
ਸਾਡੀ ਬੈਠਕ ਦੀ ਅੰਗੀਠੀ ਤੇ ਨਿਕੀ ਉਮਰੇ ਮੈਂ
ਇਕ ਤਸਵੀਰ ਤਕੀ ਸੀ– ਪਤੀਆਂ ਵਰਗੀ ਪਿਆਰੀ
ਤੇ ਮਹਿਕਾਂ ਜਿੰਦੀ ਸੁਹਣੀ ਤਸਵੀਰ;
ਜ਼ਿੰਦਗੀ ਦੇ ਵਟਦੇ ਪਲ੍ਹ ਨਾਲ ਪੋਸਦੀ ਮੇਰੀ ਆਤਮਾ
ਇਸਦੇ ਸੁਨਹਿਰੇ ਚੋਖਟੇ ਵਿਚ ਆਪਣਾ ਕੁਝ ਜੜ
ਧਰਿਆ।
ਇਸ ਥਲੇ ਇਕ ਹੋਰ ਤਸਵੀਰ ਸੀ– ਉਸਦੀ ਜਿਸ ਕਰਕੇ
ਰੋਮ ਰੋਮ ਮੇਰਾ ਸਰਸ਼ਾਰਿਆ ਪਿਐ।
ਓ ਜਗ ਰਖਵਾਲੇ ! ਮੈਨੂੰ ਯਾਦ ਰਖੀਂ !

ਜ਼ਿੰਦਗੀ ਦੇ ਆਕਾਸ਼ 'ਚੋਂ ਤਾਰੇ ਨੇ ਸੁਆਸ ਦੀ
ਬੂੰਦ ਪਾਈ;
ਮੇਰੇ ਸੁਪਨਿਆਂ ਦੇ ਸਾਹਾਂ ਵਿਚ ਸੰਗੀਤ ਦੀ
ਲੈ ਸੁਗੰਧ ਵਾਂਙੂ ਰਚ ਗਈ;
ਰੂਹ ਦੇ ਤ੍ਰਹਾਏ ਪਬਾਂ ਮਨਜ਼ਲ ਦੀ ਪੈੜਾਂ ਨੂੰ
ਘੁਟ ਲਿਆ;
ਦਿਖਦੀ ਟੀਸੀ ਤੇ ਕਿਸੇ ਫਾਨੂਸ ਆ ਧਰਿਆ।

ਸਭ ਕੁਝ ਦੇ ਦਾਤੇ ! ਮੈਨੂੰ ਯਾਦ ਰਖੀਂ !

ਇਕ ਦਿਹਾੜ ਸੀ ਜਬ ਪ੍ਰੀਤਮ ਮੁਹਿ ਬੁਲਾਇਆ ।
ਮੇਰੇ ਅੰਗਾਂ ਵਿਚ ਕਾਂਬਾ ਆ ਗਿਆ ਸੀ ।
'ਨਿਕੀ ਉਮਰ ਆਹ ਵਡਿਆਈ !'
ਨੀਚ,ਨੈਣਾਂ ਵਿਚ ਕਿਵੇਂ ਸਮਾਵਾਂ ਪ੍ਰੀਤਮ !
ਅੱਜ ਦੀ ਕੰਵਲ ਛੁਹ ਜ਼ਿੰਦਗੀ ਦੀਆਂ ਪਿਆਸਾਂ
ਡੀਕ ਲਈਆਂ ।
'ਤਿਆਰ ਹੋ ਬਾਹਰ ਨੂੰ ?'
ਨੀਵੀਆਂ ਨਜ਼ਰਾਂ ਸਤ ਰਜ਼ਾ ਵਿਚ ਹੋਰ ਨਿਵ
ਗਈਆਂ ।
'ਅਜੇ ਦੇਖੋ ! ਫੇਰ ਖ਼ਬਰੇ ਮਿਲੀਏ ਹੀ ਨਾ, ਬੱਚੇ
ਭੁਲ ਸਕਦੇ ਨੇ ਪਰ ਅਸੀਂ............ ।'
ਵਚਨਾ ਦੇ ਵਣਜਾਰੇ ! ਮੈਨੂੰ ਯਾਦ ਰਖੀਂ ।

ਬੇੜਾ ਸਮੇ ਦੀ ਲਹਿਰਾਂ ਤੇ ਸਰਕ ਪਿਆ ।
'ਧਰਤੇ ਮੇਰੀਏ ਅਲਵਿਦਾ !'
ਇਕ ਰੰਗ ਸੀ ਜਿਸਨੂੰ ਮੈਂ ਖਿੜਦੇ ਗੁਲਾਬ ਤੋਂ
ਚੁਗ ਲਿਆ;
ਅਮੁਕ ਤੜਪ ਸੀ ਜਿਸਦੀਆਂ ਲਗਰਾਂ ਮੇਰੇ ਵਿਹੜੀਂ
ਆ ਝੁਲੀਆਂ;
ਇਕ ਅਕਸ ਸੀ ਜਿਸਨੂੰ ਮੈਂ ਨੈਣ ਹੀ ਆਖਨਾਂ,
ਇਨ੍ਹਾਂ ਕਣੀਆਂ ਮਣੀਆਂ ਵਿਚ ਤੇਰਾ ਪਿਆਰ ਏ
ਜਿਸ ਨੂੰ ਮੈਂ ਸਿਮਰਨਾ
ਮੇਰੇ ਮਣਕੇ ! ਮੈਨੂੰ ਯਾਦ ਰਖੀਂ

ਜੇ ਮੈਂ ਨਿਰਾ ਫੁਲ ਹੁੰਦਾ, ਤੇਰਿਆਂ ਕਰ ਕੰਵਲਾਂ ਦਾ
ਸੁਆਦ ਲੈ ਜਾਂਦਾ, ਤੇਰੇ ਪੋਟਿਆਂ ਦੀਆਂ ਛੁਹਾਂ
ਨਾਲ ਰੀਝਾਂ ਠਾਰ ਲੈਂਦਾ, ਸੁਗੰਧ ਬਣ ਤੇਰੀ
ਆਤਮਾਂ ਤੇ ਚੌਰ ਕਰਦਾ,
ਪਰ ਇਹ ਤੇ ਬੁਤ ਏ, ਤੇਰੀ ਰਜ਼ਾ ਵਿਚ ਨਿਵਿਆਂ
ਨੂਰ ਇਲਾਹੀਆ ! ਮੈਨੂੰ ਯਾਦ ਰਖੀਂ
ਕਲਪਨਾ ਮੇਰੀ ਮੁਰਗਾਬੀ ਦੀ ਖੇਡ ਏ, ਅਗੰਮ ਸਾਗਰਾ
ਇਹ ਸਵੋਰਗ ਤੇ ਖੇਡ ਇਕ ਸਾਰ ਪਏ ਨੇ;
ਜੀ ਕਰਦੈ ਤੈਨੂੰ ਲਿਖਾਂ-ਐਨਾ ਕਿ ਕਵਿਤਾ ਬਣ ਜਾਵਾਂ

ਗਾਵਾਂ ਐਨਾ ਕਿ ਗੀਤ ਬਣ ਜਾਵਾਂ;
ਤੇਰਾ ਸੁਪਨਾ ਮੇਰੇ ਲਬ-ਸਾਗਰਾਂ ਵਿਚ ਤੁਫਾਨ ਉਠਦੈ,
ਲਹਿਰਾਂ ਦੀ ਝਿਮ ਝਿਮੀਏਂ ! ਮੈਨੂੰ ਯਾਦ ਰਖੀਂ !
ਚ਼ਹਿਰਾਂ ਭਿੱਜੀਆਂ ਪੌਣਾਂ ਵਿਚ ਮੇਰਾ ਵਾਸ ਏ ਸਜਣਾ !
ਡਲ ਦੂਰ ਏ ਜਿਸ ਦੇ ਮੋਤੀਆਂ ਤੇ ਮੈਂ ਜੀਨਾ;
ਮੇਰੇ ਰਜੇ ਨੈਣਾਂ ਵਲ ਲੋਕਾਂ ਦੀਆਂ ਸੂਈਆਂ ਨੇ
ਤੇਜ਼ ਖੁੰਡੀਆਂ ਸੂਈਆਂ
ਮੇਰੀ ਦੁਨੀਆਂ ਕੰਵਾਰੀ ਏ, ਤਾਹੀਓਂ ਸਦਾ ਮੈਂ ਤੇਰੇ
ਇਸ਼ਕ ਦੀ ਰਾਸ ਵਿਚ ਮੁਗਧ ਰਹਿੰਨਾ;
ਜਾਂ ਕਦੇ ਕਿਸੇ ਪੰਛੀ ਨੂੰ ਆਪਣੀ ਕਵਿਤਾ
ਗਾਉਦਿਆਂ ਸੁਣਨਾ ਜਿਸ ਵਿਚ ਕੂਕਾਂ ਨੇ ਜੁਗ ਜੂਨੀਆਂ
ਯਾਦਾਂ ਨੇ
ਓ ਸਰਿਸ਼ਟ ਸਹਾਰੇ ! ਸਹਾਰਾ ਦੇਵੀਂ, ਮੈਨੂੰ ਯਾਦ ਰਖੀਂ !

## ਤੇਰੇ ਜਿਹੀ ਸ਼ਾਨ ਵੇ

[ਬੀਬੀ ਜਗੀਰ ਸੰਧੂ ਮੋਰੀਵਾਲਾ

ਕੋਮਲ ਹੈ ਰਿਦਾ ਕਦ ਸਰੂ ਦੇ ਸਮਾਨ ਵੇ।
ਕਿਤੇ ਨਹੀਂ ਦੇਖੀ ਦਾਤਾ ਤੇਰੇ ਜਿਹੀ ਸ਼ਾਨ ਵੇ।
ਯਾਦ ਤੇਰੀ ਜਦੋਂ ਆਵੇ ਦਿਲ ਸਾਡਾ ਰੋ ਪਵੇ,
ਅਖਾਂ ਵਿਚੋਂ ਨੀਰ ਬਣ ਦੁਖ ਸਾਡਾ ਚੋ ਪਵੇ,
ਅਰਸ਼ਾਂ ਤੇ ਫਰਸ਼ਾਂ ਤੇ ਛਾਈ ਸੁਨਸਾਨ ਵੇ।
ਕਿਤੇ ਨਹੀਂ ਦੇਖੀ ਦਾਤਾ ਤੇਰੇ ਜਿਹੀ ਸ਼ਾਨ ਵੇ।
ਦੁਖਾਂ ਗ਼ਮਾਂ ਵਿਚ ਜਦੋਂ ਦਿਲ ਸਾਡਾ ਘਿਰਿਆ,
ਪਿਆਰ-ਭਰ ਨਿਘਾ ਹਥ ਸਾਡੀ ਪਿਠੇ ਫਿਰਿਆ,
ਯਾਦ ਕਰ ਪ੍ਰੇਮ ਤੇਰਾ ਰੋਂਦਾ ਹੈ ਜਹਾਨ ਵੇ।
ਕਿਤੇ ਨਹੀਂ ਦੇਖੀ ਦਾਤਾ ਤੇਰੇ ਜਿਹੀ ਸ਼ਾਨ ਵੇ।
ਤੇਰੇ ਲਈ ਨ ਵੈਰੀ ਤੇ ਨ ਕੋਈ ਵੀ ਬਿਗਾਨਾ ਸੀ,
ਸਾਰਿਆਂ ਨੂੰ ਇਕੋ ਜਿਹਾ ਆਪਣਾ ਪਛਾਨਾ ਸੀ,
ਦਿਨੇ ਰਾਤ ਪੂਜਾ ਕਰੇ ਜਿਮੀ ਅਸਮਾਨ ਵੇ।
ਕਿਤੇ ਨਹੀਂ ਦੇਖੀ ਦਾਤਾ ਤੇਰੇ ਜਿਹੀ ਸ਼ਾਨ ਵੇ।
ਕਢ ਸਾਨੂੰ ਨਿਘੀ ਗੋਦ ਵਿਚੋਂ ਬਾਹਰ ਮਾਰਿਆ,
ਏਡਾ ਵਡਾ ਸੱਲ ਸਾਥੋਂ ਜਾਇ ਨ ਸਹਾਰਿਆ,
ਟੁਟੇ ਦਿਲ-ਟੁਕੜੇ ਨਾ ਚੁਗੇ ਸਾਥੋਂ ਜਾਨ ਵੇ।
ਕਿਤੇ ਨਹੀਂ ਦੇਖੀ ਦਾਤਾ ਤੇਰੇ ਜਿਹੀ ਸ਼ਾਨ ਵੇ।

# ਸਤਿਗੁਰੂ ਪ੍ਰਤਾਪ ਸਿੰਘ ਜੀ ਦਾ
## ਰਾਜਨੀਤਕ ਨਜ਼ਰੀਆ

ਸ੍ਰ: ਬੂਟਾ ਸਿੰਘ ਜੀ ਐਮ. ਏ. ਦਿੱਲੀ



ਪਿਆਰੇ ਮਿਤ੍ਰ ਬੂਟਾ ਸਿੰਘ ਜੀ ਦਾ ਏਹ ਲੇਖ ਮੇਰੇ ਪਾਸ ਚਿਰੋਕਣਾ ਆਇਆ ਪਿਆ ਹੈ। ਇਸਨੂੰ ਸਤਿਜੁਗ ਦੇ ਸਾਧਾਰਨ ਪਰਚੇ ਵਿਚ ਪਹਿਲਾਂ ਵੀ ਪਰਕਾਸ਼ਤ ਕੀਤਾ ਗਿਆ ਸੀ, ਪਰ ਇਸਦੀ ਮਹਾਨਤਾ ਨੂੰ ਮੁਖ ਰਖਦਿਆਂ ਦੋਬਾਰਾ ਪ੍ਰਕਾਸ਼ਤ ਕਰ ਰਹੇ ਹਾਂ।

ਲੇਖਕ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨੀਤਕ-ਪਹੁੰਚ ਤੇ ਜੋ ਕੁਝ ਰੋਸ਼ਨੀ ਪਾਈ ਹੈ,ਉਸਤੋਂ ਪਾਠਕ ਜਿਥੇ ਸ੍ਰੀ ਸਤਿਗੁਰੂ ਜੀ ਦੀ ਦੂਰ ਦਰਸ਼ਤਾ ਨੂੰ ਨੋਟ ਕਰਨਗੇ, ਓਥੇ ਨਾਲ ਹੀ ਲੇਖਕ ਦੀ ਆਪਣੀ ਮਿਹਨਤ ਨੂੰ ਵੀ ਦਾਦ ਦਿਤੇ ਬਿਨਾ ਨਹੀਂ ਰਹਿਣਗੇ।— ਮੈਂ ਆਪਣੇ ਮਿਤ੍ਰ ਜੀ ਨੂੰ ਪ੍ਰਾਰਥਨਾਂ ਕਰਾਂਗਾ ਕਿ ਉਹ ਸਤਿਗੁਰੂ ਜੀ ਦੇ ਜੀਵਨ ਦੇ ਹੋਰ ਪਹਿਲੂਆਂ ਤੇ ਵੀ ਕਲਮ ਚੁਕਣ। ਪ. ਸ. ਕ.

ਵੀਹਵੀਂ ਸਦੀ ਦੇ ਅਰੰਭ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਆਪਣੀ ਬਾਲੜੀ ਜਿਹੀ ਉਮਰ ਵਿਚ ਪੰਥ ਦੀ ਵਾਗ ਡੋਰ ਸੰਭਾਲੀ। ਇਹ ਉਹ ਵਕਤ ਸੀ ਜਦ ਭਾਰਤੀ ਲੋਕਾਂ ਦੀ ਜ਼ਿੰਦਗੀ ਸੁੰਨ ਹੋ ਚੁਕੀ ਸੀ। ਇਕਵਾਸੀ ਪਈ ਜ਼ਿੰਦਗੀ ਅੰਗਰੇਜ਼ ਤੋਂ ਡਰਦੀ ਪਾਸਾ ਨਹੀਂ ਸੀ ਪਰਤਦੀ ਤੇ ਇੰਞ ਜਾਪਦਾ ਸੀ ਜਿਵੇਂ ਭਾਰਤ ਦੇ ਰਾਜਨੀਤਕਾਂ ਨੂੰ ਅਧਰੰਗ ਹੋ ਗਿਆ ਹੁੰਦਾ ਹੈ। ਉਹ ਅੰਗਰੇਜ਼ ਦਾ ਹੀ ਕਲਮਾਂ ਪੜ੍ਹਦੇ ਸਨ। ਉਹ ਚੰਗੀਤਰ੍ਹਾਂ ਜਾਣਦੇ ਸਨ ਕਿ ਜੇ ਸਮਾਜ ਵਿਚ ਕੁਝ ਗਰਮੀ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਤਾਂ ਸ਼ਾਇਦ ਸਾਡਾ ਵੀ ਕੂਕਿਆਂ ਵਰਗਾ ਹਾਲ ਹੋਵੇ। ਸ਼ੁਹਰਤ ਲੈਂਦਿਆਂ ਕਿਤੇ ਤੋਪ ਅਗੇ ਨਾ ਬੀੜ ਦਿਤੇ ਜਾਈਏ। ਇਸ ਲਈ ਕੋਈ ਡਰਦਾ ਅੰਗਰੇਜ਼ ਸਾਮਰਾਜ ਅਗੇ ਉਭਾਸਰਦਾ ਵੀ ਨਹੀਂ ਸੀ। ਕਾਂਗਰਸ ਦਾ ਚਾਹੇ ਜਨਮ ਹੋ ਚੁਕਿਆ ਸੀ ਪਰ ਉਸ ਦੀਆਂ ਮੰਗਾਂ ਸਿਰਫ ਕੁਝ ਉਚੀਆਂ ਨੌਕਰੀਆਂ ਤੋਂ ਜ਼ਿਆਦਾ ਨਹੀਂ ਸਨ ਤੇ ਉਹ ਕਾਂਗਰਸੀ ਨੇਤਾ ਜਿਨ੍ਹਾਂ ਦੇ ਨਾਵਾਂ ਨਾਲ ਅਜ ਕਈ ਕਰਾਮਾਤਾਂ ਜੋੜੀਆਂ ਜਾਂਦੀਆਂ ਨੇ, ਆਪਣੇ ਕੁਝ ਹੱਕਾਂ ਲਈ ਤਰਲੇ ਕਢਦੇ ਫਿਰਦੇ ਸਨ, ਤੇ ਮੈਦਾਨਿ ਆਜ਼ਾਦੀ ਵਿਚ ਛਾਤੀ ਠੋਕਕੇ ਖਲੋ ਨਹੀਂ ਸਨ ਸਕਦੇ। ਅੰਗਰੇਜ਼ ਸਾਮਰਾਜ ਨੇ ਹਰ ਕੌਮੀ ਨੇਤਾ ਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਆਪਣੇ ਨਾਲ ਗੰਢਣ ਦੀ ਕੋਸ਼ਿਸ਼ ਕੀਤੀ। ਬੰਗਾਲ ਵਿਚ ਰਾਜਾ ਰਾਮ ਮੋਹਨ ਰਾਇ ਨੇ ਆਪਣੇ ਪ੍ਰਚਾਰ ਦੁਵਾਰਾ ਹਿੰਦੂਆਂ ਨੂੰ ਅੰਗਰੇਜ਼ ਗੌਰਮਿੰਟ ਦਾ ਵਫ਼ਾਦਾਰ ਰਹਿਣ ਦਾ ਉਪਦੇਸ਼ ਕੀਤਾ ਤੇ ਬੰਗਾਲ ਵਿਚ ਅੰਗਰੇਜ਼ੀ ਦਫ਼ਤਰਾਂ ਵਿਚ ਵਧ ਕੜ੍ਹਕੇ ਨੌਕਰੀਆਂ ਲੈਣ ਲਈ ਜ਼ੋਰ ਦਿਤਾ। ਇਸ ਦਾ ਇਹ ਅਰਥ ਸੀ ਕਿ ਅੰਗਰੇਜ਼ ਸਾਮਰਾਜ ਦੇ ਹੋਰ ਹਥ ਪਕੇ ਕੀਤੇ ਜਾਣ ਤੇ ਉਹਨਾਂ ਨੂੰ ਦੇਸੀ ਨੌਕਰ ਥੋੜ੍ਹੀਆਂ ਤਨਖ਼ਾਹਾਂ ਤੋਂ ਮਿਲ ਸਕਣ। ਅੰਗਰੇਜ਼ ਦੀਆਂ ਬਣਾਈਆਂ ਯੂਨੀਵਰਸਟੀਆਂ ਕੌਮੀਦਿਮਾਗਾਂ ਦੀ ਬਜਾਇ ਕਲਰਕ ਪੈਦਾ ਕਰਨ, ਜ਼ਿਹੜੇ ਉਸ ਦੀ ਹਕੂਮਤ ਦੇ ਪੁਰਜ਼ੇ

ਬਣ ਸਕਣ। ਰਾਜਾ ਰਾਮ ਮੋਹਨ ਰਾਇ ਦਾ ਪਰ-ਚਾਰ ਦੇਸ਼ ਨੂੰ ਮਿਠਾ ਮਹੁਰਾ ਦੇਣਾ ਸੀ। ਇਸਦਾ ਅਸਰ ਸਿਰਫ ਬੰਗਾਲ ਤੇ ਹੀ ਨਾ ਹੋਇਆ ਬਲਕਿ ਇਹ ਕੌਮੀਂ ਰਾਹਬਰ ਜਿਨ੍ਹਾਂ ਕਦੇ ਕੌਮ ਨੂੰ ਅਗਵਾਈ ਦੇਣ ਦੇ ਇਕਰਾਰ ਕੀਤੇ ਸਨ ਆਪ ਇਸ ਲਾਲਚ ਵਿਚ ਫਸ ਗਏ। ਸਰ ਸਈਯਦ ਐਹਮਦ ਖਾਂ ਵਰਗਾ ਸਿਆਣਾ ਵੀ ਇਸ ਰੌ ਵਿਚ ਬਹਿਗਿਆ। ਮੁਸਲਮਾਨਾਂ ਨੇ ਉਸ ਦੀ ਇਸ ਨੀਤੀ ਦੀ ਨਖੇਧੀ ਕੀਤੀ, ਪਰ ਉਸ ਪਿਛੇ ਇਕ ਵਡੀ ਹਕੂਮਤ ਸੀ। ਉਸ ਪਿਛੇ ਰੁਪਏ ਦਾ ਜ਼ੋਰ ਸੀ। ਉਸ ਨੇ ਆਪਣੇ ਨਾਲ ਉਸ ਵਕਤ ਦੇ ਮਸ਼ਹੂਰ ਕਵੀ(ਅਲਤਾਫ ਹੁਸੈਨ ਹਾਂਸੀ) ਨੂੰ ਆਪਣੇ ਨਾਲ ਲਾ ਅੰਗਰੇਜ਼ ਰਾਜ ਦੀਆਂ ਉਸਤਤਾਂ ਕਰਵਾਈਆਂ ਹਿੰਦੂਆਂ ਦੇ ਮੁਕਾਬਲੇ ਵਿਚ ਮੁਸਲਮਾਨਾਂ ਨੂੰ ਅੰਗ ਰੇਜ਼ ਨੌਕਰ ਸ਼ਾਹੀ ਦੀ ਨੌਕਰੀ ਕਰਨ ਲਈ ਉਭਾ-ਰਿਆ ਤੇ ਉਸ ਨੇ ਅਲੀਗੜ੍ਹ ਯੂਨੀਵਰਸਟੀ ਕਾਇਮ ਕੀਤੀ ਜਿਸ ਵਿਚੋਂ ਅੱਜ ਤਕ ਅੰਗਰੇਜ਼ ਦੇ ਪੱਖ ਦੇ ਨਾਹਰੇ ਲਗਦੇ ਰਹੇ।

ਪੰਜਾਬ ਵਿਚ ਉਸ ਵੇਲੇ ਅੰਗਰੇਜ਼ ਨੂੰ ਆਪਣਾ ਮਾਈ ਬਾਪ ਸਮਝਿਆ ਜਾਣ ਲਗਾ। ਪੰਜਾਬ ਦੇ ਇਹਨਾਂ ਅੰਗਰੇਜ਼ ਪਰੱਸਤ ਸ੍ਰਦਾਰਾਂ ਨੇ ਕੂਕਿਆਂ ਖਿਲਾਫ ਹਰਮੰਦਰ ਸਾਹਿਬ ਤੋਂ ਫਤਵੇ ਦਵਾਏ। ਇਹਨਾਂ ਨੂੰ ਅਸਿਖ ਕਰਾਰ ਦਿਤਾ ਗਿਆ। ਤੇ ਇਹਨਾਂ ਸਰਦਾਰਾਂ ਦੇ ਪਾਲਤੂ ਪੁਜਾਰੀਆਂ ਨੇ ਗੁਰ-ਦਵਾਰਿਆਂ ਵਿਚ ਬੈਠ, ਅੰਗਰੇਜ਼ ਦਾ ਦਿਲ ਜਿਤਣ ਲਈ 'ਜੁਗ ਜੁਗ ਰਾਜ ਸਵਾਇਆ ਟੋਪੀ ਵਾਲੇ ਦਾ' ਦੇ ਸ਼ਬਦ ਅਲਾਪੇ। ਸਰਦਾਰ ਦਿਆਲ ਸਿੰਘ ਜੀ ਮਜੀਠੀਏ, ਤੇ ਮਹੰਤ ਗੁਲਾਬ ਸਿੰਘ ਵਰਗਿਆਂ ਸਿਰ ਕਢਵਿਆਂ ਸਰਦਾਰਾਂ ਨੇ ਅੰਮ੍ਰਿਤਸਰ ਵਿਚ ਪੰਜਾਬ ਦੇ ਗਵਰਨਰ ਨੂੰ ਸਿਰੋਪਾ ਦੇਂਦਿਆਂ ਕੂਕਿਆਂ ਨੂੰ ਦੇਸ਼ ਧਰੋਹੀ ਕਿਹਾ। ਅਜਿਹਾਂ ਸਿਖਾਂ ਤੇ ਮਹੰਤਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾ-ਰਾਜ ਨੂੰ ਅੰਮ੍ਰਤਸਰ ਦੇ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਦੀ ਇਜਾਜ਼ਤ ਨਾ ਦਿਤੀ। ਸਤਿਗੁਰੂ ਪਰਤਾਪ ਸਿੰਘ ਜੀ ਨੇ ਇਸ ਕਠਨ ਸਮੇ ਵਿਚ ਨਾਮਧਾਰੀ ਪੰਥ ਨੂੰ ਹੋਰ ਅਗੇ ਤੋਰਨ ਦਾ ਜਤਨ ਕੀਤਾ ਜਦ ਕਿ ਹਰ ਪਾਸੇ ਗੋਲੀਆਂ ਤੇ ਲਾਠੀ ਚਾਰਜ ਹੁੰਦੇ ਪਏ ਸਨ।

ਸਤਿਗੁਰੂ ਪਰਤਾਪ ਸਿੰਘ ਜੀ ਬਾਬਤ ਅੰਗਰੇਜ਼ੀ ਦੇ ਇਕ ਪ੍ਰਸਿਧ ਲਿਖਾਰੀ ਦੀ ਇਹ ਰਾਇ ਹੈ-

Diplomacy was tried in turn when force failed Guru Partap Singh and his followers refused to compromise with alained power. Through out the national moveme-nt they were always discovered, thick in the battle and marched on under the leader ship of Guru Partap Singh. British bullets and lathi charges never saw them in their backturn.

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਸਤਿਗੁਰੂ ਪਰਤਾਪ ਸਿੰਘ ਜੀ ਨੇ ਇਸ ਸੰਕਟ ਦੇ ਸਮੇ ਆਪਣੀ ਕੇਹੜੀ ਨਵੀਂ ਨੀਤੀ ਵਰਤੀ, ਪੁਲੀਟੀਕਲ ਤੌਰ ਤੇ ਨਾਮਧਾਰੀ ਪੰਥ ਦੀ ਕੀ ਅਗਵਾਈ ਕੀਤੀ? ਉਹਨਾਂ ਦੀ ਨੀਤੀ ਉਸ ਵੇਲੇ ਦੇ ਅਨਕੂਲ ਸੀ ਜਾਂ ਨਹੀਂ? ਤੇ ਉਹਨਾਂ ਨੇ ਪੰਥ ਵਿਚ ਕੇਹੜੀ ਨਵੀਂ ਚੇਤਨਤਾ ਲਿਆਂਦੀ? ਇਨ੍ਹਾਂ ਸਾਰੇ ਸਵਾਲਾਂ ਦਾ ਵਾਰੋ ਵਾਰੀ ਉਤਰ ਦੇਣਾ ਹੈ।

ਜਿਵੇਂ ਕਿ ਉਪਰ ਜ਼ਿਕਰ ਕੀਤਾ ਗਿਆ ਹੈ ਕਿ ਦੇਸ਼ ਦੇ ਵਡੇ ਮੁਹਾਣੇ ਸਰਕਾਰ ਪਰਸਤ ਹੋ ਗਏ ਸਨ ਤੇ ਚਾਹੁੰਦੇ ਸਨ ਕਿ ਹਰ ਕੌਮੀ ਤਹਿ-ਰੀਕ ਨੂੰ ਕੁਚਲ ਆਪ ਸਰਦਾਰ ਬਹਾਦਰੀਆਂ ਲਈਏ। ਦੂਸਰੀ ਗਲ ਇਹ ਹੈ ਕਿ ਅੰਗਰੇਜ਼ ਜਾਣਦਾ ਸੀ ਕਿ ਜੇ ਕੂਕਾ ਤਹਿਰੀਕ ਦੇ ਉਸ ਵੇਲੇ ਦੇ ਆਗੂਆਂ (ਸਤਿਗੁਰੂ ਪਰਤਾਪ ਸਿੰਘ ਜੀ, ਮਹਾਰਾਜ ਨਿਹਾਲ ਸਿੰਘ ਜੀ ਤੇ ਮਹਾਰਾਜ ਗੁਰ-ਦਿਆਲ ਸਿੰਘ ਜੀ) ਨੂੰ ਜੇ ਬਹੁਤੀ ਖੁਲ੍ਹ ਦਿਤੀ

ਤਾਂ ਹੋ ਸਕਦਾ ਹੈ ਇਹ ਸੁਲਗਦੀ ਅਗ ਕਿਸੇ ਵੇਲੇ ਵੀ ਜਵਾਲਾ ਮੁਖੀ ਬਣ ਜਾਵੇ। ਜਿਸਨੂੰ ਸੰਭਾਲਣਾ ਅੰਗਰੇਜ਼ਾਂ ਲਈ ਫਿਰ ਮੁਸ਼ਕਲ ਹੋ ਜਾਵੇ। ਇਸ ਲਈ ਹਰ ਨਾਮਧਾਰੀ ਆਗੂ ਉਤੇ ਨਿਗਰਾਨੀ ਰਖੀ ਜਾਂਦੀ, ਉਸਦੀ ਹਰ ਹਰਕਤ ਦੇ ਨੋਟ ਲਏ ਜਾਂਦੇ। ਨਾਮਧਾਰੀ ਪੰਥ ਦੀ ਹਾਲਤ ਉਸ ਵੇਲੇ ਅਜੇਹੀ ਸੀ ਜਿਵੇਂ ਇਸਨੂੰ ਉਠਣ ਹੀ ਨਹੀਂ ਦੇਣਾ। ਸਵਾਲ ਫਿਰ ਪੈਦਾ ਹੁੰਦਾ ਹੈ ਕਿ ਜੇ ਨਾਮਧਾਰੀ ਉਸ ਵੇਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਵਾਲੀ ਨੀਤੀ ਛਡ ਅੰਗਰੇਜ਼ ਨਾਲ ਸਿਧੀ ਟੱਕਰ ਲੈਂਦੇ ਤਾਂ ਕੀ ਹੁੰਦਾ? ਇਹ ਅਟਲ ਸਚਾਈ ਹੈ ਕਿ ਜਦ ਤਕ ਦੇਸ਼ ਦੀ ਜਨਤਾ ਦੀ ਕਿਸੇ ਲਹਿਰ ਨਾਲ ਹਮਦਰਦੀ ਨਾ ਹੋਵੇ ਉਹ ਸਫਲ ਨਹੀਂ ਹੋ ਸਕਦੀ। ਤੇ ਹਮਦਰਦੀ ਪੈਦਾ ਕਰਨ ਲਈ ਪ੍ਰੈਸ ਦੀ ਬੜੀ ਲੋੜ ਹੁੰਦੀ ਹੈ। ਤੇ ਕੁਝ ਹੋਰ ਸਾਧਨਾ ਦੀ। ਅੰਗਰੇਜ਼ ਨੇ ਸਾਰੇ ਦੇਸ਼ ਨੂੰ ਨੌਕਰੀਆਂ, ਤੇ ਝੂਠੀਆਂ ਸਰ, ਬਹਾਦਰੀਆਂ ਦੀਆਂ ਜ਼ੰਜੀਰਾਂ ਨਾਲ ਜਕੜ ਦਿਤਾ ਸੀ। ਅਜਿਹੀ ਹਾਲਤ ਵਿਚ ਕੋਈ ਲਹਿਰ ਕਿਉਂ ਨਾ ਹੋਵੇ ਬੜੀ ਆਸਾਨੀ ਨਾਲ ਦਬਾਈ ਜਾ ਸਕਦੀ ਹੈ। ਦਬਾਈ ਹੀ ਨਹੀਂ ਸਗੋਂ ਉਸ ਦਾ ਖੁਰਾ ਖੋਜ ਮਿਟਾਇਆ ਜਾ ਸਕਦਾ ਹੈ। ਜੇ ਉਸ ਵੇਲੇ ਸਤਿਗੁਰੂ ਜੀ ਮਹਾਰਾਜ ਆਪਣੀ ਨੀਤੀ ਨਾ ਵਰਤਦੇ ਤਾਂ ਹੋ ਸਕਦਾ ਸੀ ਕਿ ਬੱਬਰ ਅਕਾਲੀਆਂ ਵਾਂਗ ਨਾਮਧਾਰੀਆਂ ਪੰਥ ਦਾ ਵੀ ਕੋਈ ਨਿਸ਼ਾਨ ਨਾ ਰਹਿੰਦਾ। ਇਹ ਉਹ ਭਿਆਨਕ ਵੇਲਾ ਸੀ ਜਦ ਕੂਕਿਆਂ ਨੂੰ ਕਠੇ ਨਹੀਂ ਸੀ ਹੋਣ ਦਿਤਾ ਜਾਂਦਾ। ਉਹ ਆਪਣੇ ਘਰਾਂ ਵਿਚ ਅਖੰਡ ਪਾਠ ਨਹੀਂ ਸਨ ਕਰਵਾ ਸਕਦੇ। ਮੈਨੂੰ ਬਾਪੂ ਕਿਸ਼ਨ ਸਿੰਘ ਛੂਤੀਏ ਨੇ ਦਸਿਆ ਸੀ ਕਿ ਕਿਸਤਰਾਂ ਉਸ ਦੇ ਪਿਛੇ ਪੁਲਿਸ ਲਗੀ ਰਹਿੰਦੀ ਸੀ। ਕਿਸਤਰਾਂ ਉਹ ਲੁਕ ਲੁਕ ਲੋਕਾਂ ਦੇ ਘਰਾਂ ਵਿਚ ਜਾਕੇ ਪਾਠ ਕਰਦਾ ਸੀ। ਅਜੇਹੇ ਭਿਆਨਕ ਸਮੇ ਅੰਗਰੇਜ਼ ਨਾਲ ਸਿਧੀ ਟਕਰ ਲੈਣਾ ਪੰਥ ਦਾ ਖਾਤਮਾ ਸੀ। ੧੯੦੯ ਵਿਚ ਹੀ ਸਰਦਾਰ ਅਜੀਤ ਸਿੰਘ ਤੇ ਸੂਫੀ ਅੰਬਾ ਪਰਸ਼ਾਦ ਨੇ "ਪਗੜੀ ਸੰਭਾਲ ਜਟਾ" ਦਾ ਨਾਅਰਾ ਲਾਇਆ ਸੀ ਤਾਂ ਉਹਨਾਂ ਨੂੰ ਜਾਨ ਬਚਾਉਣੀ ਮੁਸ਼ਕਲ ਹੋ ਗਈ। ਸੂਫੀ ਅੰਬਾ ਪਰਸ਼ਾਦ ਨੂੰ ਈਰਾਨ ਦੀਆਂ ਹੱਦਾਂ ਟਪਦਿਆਂ ਪਕੜ ਲਿਆ ਗਿਆ ਤੇ ਸਦਾ ਦੀ ਨੀਂਦ ਸੁਆ ਦਿਤਾ ਗਿਆ।

੧੯੧੪ ਦੀ ਜੰਗ ਤੋਂ ਬਾਦ ਜੇ ਲੋਕਾਂ ਨੇ ਕੁਝ ਆਵਾਜ਼ ਕਢੀ ਤਾਂ ਉਹਨਾਂ ਨੂੰ ਰੌਲਟ ਐਕਟ ਤੇ ਮਾਰਸ਼ਲਾ ਲਾ ਦਿਤੇ ਗਏ। ਥਾਂ ਥਾਂ ਤੇ ਫਾਂਸੀਆਂ ਗਡੀਆਂ ਗਈਆਂ, ਤੇ ਜੋਸ਼ੀਲੇ ਨੌਜਵਾਨਾਂ ਨੂੰ ਭੁਨ ਭੁਨ ਮਾਰਿਆ। ਜਲ੍ਹਿਆਂ ਵਾਲੇ ਬਾਗ ਦਾ ਸਾਕਾ ਹੋਇਆ ਪਰ ਅੰਗਰੇਜ਼ ਦੇ ਕੰਨ ਉਤੇ ਜੂੰ ਨ ਸਰਕੀ। ਤੇ ਧੜਕਦੇ ਦਿਲਾਂ ਨੂੰ ਚੁਣ ੨ ਮਾਰਿਆ ਗਿਆ। ਜਿਸ ਦਾ ਨਤੀਜਾ ਇਹ ਹੀ ਨਿਕਲਿਆ ਕਿ ਅੰਗਰੇਜ਼ ਦੇ ਪਿਠੂਆਂ ਦੇ ਹੋਰ ਹਥ ਪਕੇ ਹੋ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ ਨਹੀਂ ਸਨ ਚਹੁੰਦੇ ਕਿ ਨਾਮਧਾਰੀ ਲਹਿਰ ਇਸਤਰ੍ਹਾਂ ਜ਼ਿਬਹ ਕਰਵਾ ਦਿਤੀ ਜਾਵੇ ਕਿ ਬਾਦ ਵਿਚ ਉਸ ਦਾ ਨਿਸ਼ਾਨ ਵੀ ਨਾ ਰਹੇ। ਉਹ ਇਹ ਹੀ ਪਾਲਸੀ ਰਖਣਾ ਚਹੁੰਦੇ ਸਨ ਜਿਸ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਤੋਰਿਆ ਸੀ ਜਿਸ ਨੂੰ ਮਹਾਤਮਾ ਗਾਂਧੀ ਨੇ ਅਪਨਾਇਆ ਸੀ।

ਅਲਾਮਾ ਮਸ਼ਰਕੀ ਖਾਕਸਾਰ ਲਹਿਰ ਪੰਜਾਬ ਵਿਚ ਹੀ ਨਹੀਂ ਸਾਰੇ ਭਾਰਤ ਵਿਚ ਛਾ ਗਈ ਸੀ ਤੇ ਹਰ ਗਲੀ ਮਹਲੇ ਵਿਚੋਂ 'ਚਪ ਰਾਸ'' ਦੀਆਂ ਅਵਾਜ਼ਾਂ ਆਉਂਦੀਆਂ ਸਨ। ਉਹ ਪ੍ਰੇਡਾਂ ਕਰਦੇ ਸਨ। ਉਹਨਾਂ ਕਿਲੇ ਢੰਦੀਆਂ ਕਰਕੇ ਵੇਖੀਆਂ, ਗੋਲੀਆਂ ਤੇ ਬੰਬਾਂ ਨਾਲ ਆਰਜ਼ੀ ਕਿਲਿਆਂ ਉਤੇ ਚੜ੍ਹਾਈਆਂ ਦੀਆਂ ਮਸ਼ਕਾਂ ਕਰ ਕਰ ਵੇਖੀਆਂ ਤੇ ਚਹੁੰਦੇ ਸਨ ਕਿ ਫੌਜੀ ਤਰੀਕੇ ਨਾਲ ਗੌਰਮਿੰਟ ਨਾਲ ਟੱਕਰ ਲਈ ਜਾਵੇ। ਪਰ ਸਕੰਦਰ ਮਨਿਸਟਰੀ ਦੇ ਇਕ ਹੀ ਰਗੜੇ ਨੇ ਅਸਮਾਨ ਵਿਚ ਚੜ੍ਹੀ ਲਹਿਰ ਨੂੰ ਪਤਾਲ ਵਿਚ ਵਾੜ ਦਿਤਾ। ਤੇ ਅਜ ਉਸ ਦਾ ਕੋਈ ਨਾਂ ਵੀ ਨਹੀਂ



ਸਰਬ ਹਿੰਦ ਪਸ਼ੂ ਪਾਲਨ ਵਿਭਾਗ ਦੇ ਮੁਖੀਆਂ ਵਿਚ (ਜੂਨ ੧੯੫੭) ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ



ਸ੍ਰੀ ਜੀਵਨ ਨਗਰ ਵਿਖੇ ਹੋਈ ਪਸ਼ੂ ਪ੍ਰਦਰਸ਼ਨੀ ਸਮੇਂ ਸ੍ਰੀ ਸਤਿਗੁਰੂ ਜੀ ਆਪਣੀਆਂ ਉਤਮ ਕੀਤੀਆਂ ਹਰਿਆਣਾ ਤੇ ਸਾਹੀ ਵਾਲ ਨਸਲ ਦੀਆਂ ਗਊਆਂ ਨਾਲ। ਸਤਿਗੁਰੂ ਜੀ ਦੇ ਸਜੇ ਸ੍ਰੀ ਹਰਬੰਸ ਸਿੰਘ ਜੀ ਡਾਇਰੈਕਟਰ ਐਨੀਮਲ ਹਸਬੇਂਡਰੀ ਤੇ ਖਬੇ ਪਾਸੇ ਲਾਲਾ ਹਰਦੇਵ ਸਹਾਇ ਜੀ ਅਤੇ ਚੌਧਰੀ ਰਾਮ ਨਰਾਇਣ ਜੀ ਹਨ

ਲੈਂਦਾ। ਸਤਿਗੁਰੂ ਪਰਤਾਪ ਸਿੰਘ ਜੀ ਚਹੁੰਦੇ ਸਨ ਕਿ ਪਹਿਲਾਂ ਲੜਾਈ ਤੋਂ ਜਨਤਾ ਵਿਚ ਚੇਤਨਤਾ ਪੈਦਾ ਕੀਤੀ ਜਾਵੇ। ਲੋਕਾਂ ਵਿਚ ਸਮਾਜ ਨੂੰ ਬਦਲਨ ਤੇ ਜ਼ੋਰ ਦਿਤਾ ਜਾਵੇ। ਬੇਲੋੜੀਆਂ ਰਹੁ ਰੀਤਾਂ ਨੂੰ ਤਿਲਾਂਜਲੀ ਦੇ ਉਸ ਉਤੇ ਨਿਗਰ ਤੇ ਉਸਾਰੂ ਪ੍ਰੋਗ੍ਰਾਮ ਦੀ ਨੀਂਹ ਉਸਰਾਈ ਜਾਵੇ। ਇਸ ਖਾਤਰ ਹੀ ਉਹਨਾਂ ਨੇ ਕਈ ਵਾਰੀ ਹਜ਼ਾਰਾਂ ਰੁਪਏ ਖਰਚ ਕਰਕੇ ਕਾਂਗਰਸ ਦੇ ਕਰਮਚਾਰੀਆਂ ਨੂੰ ਭੈਣੀ ਸਾਹਿਬ ਬੁਲਾਕੇ ਨਵੇਂ ਪੂਰਨੇ ਪਾਉਣ ਦਾ ਜਤਨ ਕੀਤਾ। ਕਈ ਵਾਰੀ ਉਹਨਾਂ ਸਿਖਾਂ ਦੇ ਅਨਮੋਲ ਧੜਿਆਂ ਨੂੰ ਇਕ ਜਗ੍ਹਾ ਇਕੱਠਾ ਕਰਨ ਦਾ ਜਤਨ ਕੀਤਾ। ਅਮਨ ਤੇ ਸ਼ਾਂਤੀ ਦੇ ਨਵੇਂ ਪੈਗਾਮ ਦਿਤੇ ਤੇ ਅੰਗਰੇਜ਼ ਨਾਲ ਟੱਕਰ ਲੈਣ ਵਾਲੀ ਹਰ ਲਹਿਰ ਨੂੰ ਜੀ ਆਇਆਂ ਕਿਹਾ।

ਸਤਿਗੁਰੂ ਪਰਤਾਪ ਸਿੰਘ ਜੀ ਦੇ ਜੀਵਨ ਦਾ ਮਹਾਨ ਆਸ਼ਾ ਇਹ ਸੀ ਕਿ ""Sound mind in a sound body" ਜੇ ਮਨੁਖਤਾ ਆਪਣਾ ਭਾਰ ਆਪ ਚੁਕ ਸਕਦੀ ਹੈ, ਸਾਦਾ ਖੁਰਾਕ ਤੇ ਸਾਦਾ ਰਹਿਣ ਸਹਿਣ ਨਾਲ ਅੰਗਰੇਜ਼ ਦੇ ਪਾਇਆਂ ਪੂਰਨਿਆਂ ਤੋਂ ਪਰੇ ਰਹਿ ਸਕਦੀ ਹੈ ਤਾਂ ਵਡੀ ਗਲ ਨਹੀਂ ਕਿ ਉਹ ਆਪਣੀ ਖੁੱਸੀ ਹੋਈ ਆਜ਼ਾਦੀ ਨੂੰ ਜਲਦੀ ਲੈ ਆਵੇ।

ਸਤਿਗੁਰੂ ਪਰਤਾਪ ਸਿੰਘ ਜੀ ਨੇ ਨਾਮਧਾਰੀਆਂ ਵਿਚ ਦ੍ਰਿੜ੍ਹ ਵਿਸ਼ਵਾਸ ਦੀ ਸਪਿਰਟ ਨੂੰ ਪੈਦਾ ਕੀਤਾ। ਦ੍ਰਿੜ੍ਹ ਵਿਸ਼ਵਾਸ ਜਿੰਦਗੀ ਦਾ ਵਡਾ ਧੁਰਾ ਹੈ ਜਿਸ ਰਾਹੀਂ ਜਿੰਦਗੀ ਦੀਆਂ ਔਖੀਆਂ ਤੋਂ ਔਖੀਆਂ ਰਾਹਾਂ ਅਬੂਰ ਕਰ ਲਈ ਦੀਆਂ ਹਨ। ਇਹ ਦ੍ਰਿੜ੍ਹਤਾ ਨਾਮ ਬਾਣੀ ਦੇ ਸਿਮਰਨ ਤੋਂ ਪੈਦਾ ਹੁੰਦੀ ਹੈ ਜਿਸ ਦੀ ਪੁਠ ਸਤਿਗੁਰੂ ਜੀ ਮਹਾਰਾਜ ਨੇ ਸਾਰੇ ਨਾਮਧਾਰੀ ਸਮਾਜ ਵਿਚ ਲਾਈ। ਤੇ ਆਉਣ ਵਾਲੇ ਸੰਗਰਾਮ ਲਈ ਹਰ ਇਸਤ੍ਰੀ ਮਰਦ ਨੂੰ ਤਿਆਰ ਕੀਤਾ। ਸਿਆਸਤ ਸਮਾਜੀ ਚੇਤਨਤਾ ਤੋਂ ਪੈਦਾ ਹੁੰਦੀ ਹੈ। ਜੇ ਸਮਾਜੀ ਔਹਰਾਂ ਦਾ ਇਲਾਜ ਨਾ ਸੋਚਿਆ ਜਾਵੇ ਤਾਂ ਸਿਆਸੀ ਨਜ਼ਰੀਏ ਫੇਹਲ ਹੋ ਜਾਇਆ ਕਰਦੇ ਹਨ। ਇਸ ਲਈ ਸਤਿਗੁਰੂ ਪਰਤਾਪ ਸਿੰਘ ਜੀ ਮਹਾਰਾਜ ਨੇ ਸਭ ਤੋਂ ਪਹਿਲਾਂ ਸਮਾਜੀ ਔਹਰਾਂ ਦੇ ਇਲਾਜ ਲਭ ਜਨਤਾ ਨੂੰ ਨਰੋਏ ਢੰਗ ਨਾਲ ਤੋਰਨ ਦਾ ਜਤਨ ਕੀਤਾ ਤਾਕਿ ਇਹ ਗੁਰੂ ਰਾਮ ਸਿੰਘ ਜੀ ਦਾ ਉਸਾਰਿਆ ਚਾਨਣ ਮੁਨਾਰਾ ਗਲਤ ਸਿਆਸਤ ਦੀ ਨਜ਼ਰ ਨਾ ਹੋ ਜਾਏ।

—:o:—

## ਰੁਬਾਈਆਂ

ਯਾਦ ਕਰਾਂ ਮੈਂ ਹਰਦਮ ਤੈਨੂੰ ਤੂੰ ਭੀ ਇਸ ਨੂੰ ਜਾਣੇ।
"ਪਿਆਰ ਕਿਸੇ ਦੇ ਪਾਗਲ ਕੀਤਾ" ਲੋਕੀਂ ਕਹਿਣ ਅਞਾਣੇ।
ਪਰ ਮੈਂ ਤੇਰੀ ਯਾਦ ਗੁਆਚਾ ਤੈਂ ਸੰਗ ਇਕ ਮਿਕ ਹੋਇਆ:
ਰੂਹ ਤੇਰੀ ਦਾ ਆਸ਼ਕ ਫਿਰਦਾ ਸਮਝਕੇ ਤੇਰੇ ਭਾਣੇ।
[ਸਵਰਨ ਸਨੇਹੀ

ਮਨ ਮੇਰੇ ਤੇ ਉਕਰੇ ਹੋਏ ਚੋਜ ਪੀਆ ਜੀ ਤੇਰੇ।
ਕਰਨਾ, ਜਰਨਾ, ਜੀਉਂਦੇ ਮਰਨਾ ਹਰਨੇ ਦੁਖ ਘਨੇਰੇ।
ਗਮ ਪੀ ਖੁਸ਼ੀਆਂ ਬਖਸ਼ਣ ਵਾਲੇ, ਵਾਹ ਧੰਨ ਤੇਰਾ ਜੇਰਾ:
ਸੂਹਰਤ ਕੈਮ ਰਹੂ ਜਗ ਰਹਿੰਦੇ ਉਪਮਾਂ ਵਧੂ ਵਧੇਰੇ।
['ਸ਼ਿੰਗਾਰ" ਜੀ ਸੰਤ ਨਗਰ

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਖਸ਼ਸ਼

[ ਸੰਤ ਤਰਨ ਸਿੰਘ ਜੀ ਸੰਤ ਨਗਰ

ਲੇਖ ਲਿਖਣ ਲਗਿਆਂ ਮੈਂ ਬਹੁਤ ਦੁਚਿਤਾ ਹੋਇਆ। ਇਸ ਲਈ ਕਿ "ਗੁਣ ਬਿਅੰਤ ਹਉ ਮਿਤ ਕਰਿ ਵਰਨਉ।" ਗੁਰ ਵਾਕ ਸੌਂਹੇਂ ਆ ਖੜੋਂਦਾ ਕਿ ਬੇਅੰਤ ਗੁਣਾਂ ਦੀ ਮਿਤ ਕੀ ਕਰੇਂਗਾ। ਇਹ ਭਾਵ ਲਿਖਣੋ ਰੋਕਦਾ। ਪਰ "ਆਪ ਆਪਣੀ ਬੁਧਿ ਹੈ ਜੇਤੀ" ਗੁਰਵਾਕ, "ਬੰਦੇ ਬੰਦਗੀ ਇਕ ਤਿਆਰ।" ਵਾਕ ਉਤਸ਼ਾਹ ਦੇਂਦਾ ਤੇ ਕਹਿੰਦਾ ਗੁਰੂ ਜਸ ਦਾ ਨਾਮ ਭਾਈ ਨੰਦ ਲਾਲ ਜੀ ਨੇ 'ਬੰਦਗੀ ਨਾਮਾਂ' ਰਖਿਆ ਸੀ। ਜਿਸਨੂੰ ਗੁਰੂ ਗੋਬਿੰਦ ਸਿੰਘ ਜੀ ਪ੍ਰਵਾਨ ਕਰ 'ਜ਼ਿੰਦਗੀ ਨਾਮਾਂ' ਕਹਿ ਸਲਾਹਿਆ ਸੀ। ਇਸਤੋਂ ਸਿਧ ਹੁੰਦਾ ਹੈ ਕਿ ਗੁਰੂ ਜਸ ਹੀ ਗੁਰ ਭਗਤੀ ਹੈ। ਚਾਰ ਅਖਰੇ ਨਾਮ ਦੀ ਵਿਆਖਿਆ ਵੀ ਇਹੋ ਦਸਦੀ ਹੈ ਕਿ 'ਵਾਹਿਗੁਰੂ' 'ਧੰਨ ਗੁਰੂ' 'ਅਸਚਰਜ ਗੁਰੂ।' ਕਹਿਣਾ ਮਹਾਨ ਬੰਦਗੀ ਹੈ ਤੇ ਮੁਕਤ, ਦਰਸ਼ਨ, ਗੁਰੂ ਖੁਸ਼ੀ ਆਦਿ ਮਹਾਨ ਦਾਨ ਦੇਣ ਦੀ ਸਿਖ ਨੂੰ ਗੁਰੂ ਜੀ ਵਲੋਂ ਬਖਸ਼ਸ਼ ਦੀ ਦਾਤ ਹੈ। ਭਾਵ ਗੁਰੂ ਕਾ ਜਸ ਹੀ ਬੰਦਗੀ ਹੈ। ਤਾਂ ਤੇ ਗੁਰ ਸਿਖ ਦਾ ਪਰਮ ਧਰਮ ਹੈ, ਗੁਰੂ ਕਾ ਜਸ ਕਰਨਾ। ਇਸ ਲਈ ਸਤਿਗੁਰੂ ਜੀ ਦੀ ਬਖਸ਼ਸ਼ ਤੇ ਲੇਖ ਲਿਖਣਾ ਸ਼ੁਰੂ ਕੀਤਾ।

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ੧੯੪੬ ਬਿਕਰਮੀ ਚੇਤਰ ਵਦੀ ਤੀਜ ਜਦ ਸ੍ਰੀ ਭੈਣੀ ਸਾਹਿਬ ਅਵਤਾਰ ਧਾਰਿਆ। ਤਾਂ ਅਗਲੇ ਰੋਜ਼ ਹੀ ਉਪਰੋਂ ਗੋਰੇ ਸ਼ਾਹੀ ਵਲੋਂ ਹੁਕਮ ਆਇਆ ਕਿ ਅਜ ਤੋਂ ੧੦ ਸਿਖਾਂ ਦੀ ਗਿਣਤੀ ਤੇ ਤਲਾਸ਼ੀ ਹੋਕੇ ਡੇਰੇ ਅੰਦਰ ਜਾਣਦਾ ਹੁਕਮ ਮਨਸੂਖ ਹੈ। ਤੇ ਪੁਲਸ ਨੂੰ ਦਰਵਾਜੇ ਚੋਂ ਪਰੇ ਹੋਕੇ ਬੈਠਣ ਦਾ ਹੁਕਮ ਹੋਇਆ। ਤਾਂ ਸੰਗਤ ਜਾਣਿਆਂ ਕਿ ਇਹ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਹੀ ਬਖਸ਼ਸ਼ ਹੋਈ ਹੈ। ਜਿਸਦੇ ਅਵਤੀਰਣ ਤੇ ਗੁਰੂ ਹਰੀ ਸਿੰਘ ਜੀ ਵਰ ਦੇ ਦਿਤੇ ਹਨ ਕਿ ਹੁਣ ਸੰਗਤ ਦੀਆਂ ਸਭ ਤੰਗੀਆਂ ਦੂਰ ਕਰਨ ਵਾਲਾ ਵਡੇ ਪ੍ਰਤਾਪ ਵਾਲਾ ਆਇ ਗਿਆ ਹੈ। ਇਹ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਪਹਿਲੀ ਬਖਸ਼ਸ਼ ਨਾਮਧਾਰੀ ਪੰਥ ਤੇ ਹੋਈ। ਫੇਰ ੫੦ ਸਾਲ ਤੋਂ ਭੈਣੀ ਸਾਹਿਬ ਦੇ ਬੂਹੇ ਬੈਠੀ ਪੁਲਿਸ ਆਪਨੇ ਕੁਝ ਨਾਮਧਾਰੀ ਆਗੂਆਂ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਸਾਥ ਨਾਲ ਉਥੋਂ ਉਕਾ ਉਠਾਈ।

ਜਦ ਸਤਿਗੁਰੂ ਪਰਤਾਪ ਸਿੰਘ ਜੀ ਦੀ ਉਮਰ ੨੦–੨੧ ਸਾਲ ਦੀ ਸੀ ਤਦ ਨਾਭੇ ਪਟਿਆਲੇ ਦੇ ਰਾਜਿਆਂ ਦਾ ਆਪੋ 'ਚ ਝਗੜਾ ਸੀ। ਵਕੀਲਾਂ ਕਿਹਾ ਸਿਖਾਂ ਦੀ ਉਲਾਦ ਬੇ-ਧਰਮ ਨਾਤੇ ਦੀ ਹੁੰਦੀ ਏ। ਇਹ ਮਨ ਮਰਜੀ ਦੇ ਵਿਆਹ ਕਰਦੇ ਹਨ। ਭਾਵ ਬ੍ਰਹਮਣ ਤੋਂ ਨਹੀਂ ਕਰਾਂਦੇ। ਤਾਂ ਸਿਖਾਂ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੀ ਤੋਰੀ ਮਰਯਾਦਾ ਦਸੀ ਗਈ ਜਿਸਦੇ ਸਬੂਤ ਲਈ ਭੈਣੀ ਸਾਹਿਬੋਂ ਸਤਿਗੁਰੂ ਪਰਤਾਪ ਸਿੰਘ ਜੀ ਦੀ ਸ਼ਹਾਦਤ ਵਜੋਂ ਪ੍ਰੋੜ੍ਹਤਾ ਲਈ ਗਈ। ਜਿਸਦਾ ਸਬੂਤ ਧਨਵੰਤ ਸਿੰਘ ਜੀ 'ਸੀਤਲ' ਸਤਿਗੁਰੂ ਰਾਮ ਸਿੰਘ ਨਾਮੀ ਪੁਸਤਕ ਵਿਚ ਅਨੰਦ ਕਾਰਜ ਦੀ ਨੀਂਹ ਸਿਰ ਲੇਖ ਹੇਠ ਦੇਂਦੇ ਹਨ—

"ਗੁਰਮਤ ਅਨੁਸਾਰ ਜੋ ਅਜ ਕਲ ਸ਼ਾਦੀਆਂ ਹੁੰਦੀਆਂ ਹਨ, ਇਸ ਸਵੰਧੀ ਨਾਮਧਾਰੀ ਆਗੂਆਂ ਦੀ ਗਵਾਹੀ ਦੇ ਅਧਾਰ ਤੇ ੨੨-੧੦-੧੯੦੯ ਈ: ਨੂੰ, ਜੋ ਸਰਕਾਰੀ ਤੌਰ ਤੇ (ਅਨੰਦ ਵਿਆਹ ਐਕਟ) ਵਾਇਸਰਾਇ ਦੀ ਕੌਂਸਲ ਨੇ ਪਾਸ ਕਰ ਦਿਤਾ।"

ਮੈਨੂੰ ਸਤਿਗੁਰੂ ਪਰਤਾਪ ਸਿੰਘ ਜੀ ਨੇ ਭੀ ਇਹ ਉਪਰ ਦਿਤੀ ਸ਼ਹਾਦਤ ਦਾ ਨੋਟ ਕਰਾਇਆ ਸੀ ਜੋ ਮੇਰੇ ਲਿਖਤੀ ਨੁਸਖੇ 'ਚ ਪਿਆ ਹੈ। ਜਿਵੇਂ ਵਕੀਲ ਕਿਹਾ ਸੀ ਕਿ ਸਿਖਾਂ ਦੀ ਉਲਾਦ ਮਨ ਮਰਜੀ ਦੇ ਵਿਆਹਾਂ ਦੀ ਹੁੰਦੀ ਏ। ਜੇ ਸਤਿਗੁਰੂ ਪਰਤਾਪ ਸਿੰਘ ਜੀ ਸਣੇ ਹੋਰ ਉਥੇ ਨਾਮਧਾਰੀ ਆਗੂਆਂ ਦੀਆਂ ਸ਼ਹਾਦਤਾਂ ਨ ਹੁੰਦੀਆਂ ਤਾਂ ਸਿਖਾਂ ਤੇ ਇਹ ਅਨੰਦ ਵਿਆਹ ਦੇ ਨ ਹੋਣ ਦਾ ਧਬਾ ਰਹਿਣਾ ਸੀ। ਇਹ ਭੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਬਖਸ਼ਸ਼ ਹੈ। ਸਭ ਸਿਖ ਪੰਥ ਤੇ, ਭਾਵੇਂ ਕੋਈ ਮੁਢਲੇ ਵਿਆਹ ਦੀ ਮਰਯਾਦਾ ਵਾਂਗੂ ਨ ਮੰਨੇ।

ਆਪ ਜੀ ਨੇ ਪਹਿਲੇ ਕਾਂਗ੍ਰਸ ਦੇ ਲਹੌਰ ਵਾਲੇ ਇਕਠ ਤੇ ਲੰਗਰ ਤੇ ਜਲੂਸ ਦਾ ਇੰਤਜ਼ਾਮ ਕਰਕੇ ਸਮੁਚੇ ਸਿਖ ਪੰਥ ਤੇ ਬਖਸ਼ਸ਼ ਕੀਤੀ। ਨਹੀਂ ਤੇ ਸਿਖ ਪੰਥ ਦਾ ਨਾਮ ਇਸ ਨੀਂਵ ਪਥਰ 'ਚੋਂ ਭਾਵ ਪਹਿਲੇ ਦੁਵੇਸ਼ ਹਿਤੂ ਕਾਂਗ੍ਰਸ ਦੇ ਇਕਠ ਚੋਂ ਰਹਿ ਜਾਣਾ ਸੀ।

ਗੁਰੂ ਹਰੀ ਸਿੰਘ ਜੀ ਨਿਮਾਣੀ ਦਾ ਮੇਲਾ ਕੀਤਾ ਕਰਦੇ ਸੀ, ਜੋ ਅਤਿ ਦੀ ਗਰਮੀ ਦੀ ਰੁਤੇ ਜੇਠ ਹਾੜ ਵਿਚ ਔਂਦਾ ਸੀ। ਸਤਿਗੁਰੂ ਪਰਤਾਪ ਸਿੰਘ ਜੀ ਉਸਦੀ ਥਾਂ ਅਸੂ ਵਿਚ ਮਹੀਨਾ ਭਰ ਸੰਗਤ ਜੋੜ ਮੇਲ ਕਰ ਰਜਰਵੀ ਫੌਜਾਂ ਦੀ ਤਰਾਂ ਭਗਤੀ ਪ੍ਰੇਮ ਦੀ ਪਰੇਟ ਸਖੌਣ ਲਈ ਪੂਰੇ ਸੰਜਮ ਨਾਲ ਆਪ ਕਮਰਕਸਾ ਕੱਸ ਸੰਗਤ ਨੂੰ ਸੰਜਮ, ਸ਼ਬਦ, ਪ੍ਰੇਮ, ਨੇਮ, ਮਰਯਾਦਾ ਦੀ ਸਿੱਥਾ ਦਿਤੀ। ਇਹ ਭੀ ਆਪਦੀ ਸੰਗਤ ਨੂੰ ਵਡੀ ਬਖਸ਼ਸ਼ ਮਿਲੀ ਰਹੀ ਹੈ, ਜਿਸਨੂੰ ਆਪ ਜੀ ਦੇ ਅੰਤਲੇ ਸੁਆਸ ਤਕ ਮੇਲੇ ਦੇ ਜੋੜ ਰੂਪ ਵਿਚ ਸੰਗਤ ਨੇ ਮਾਣਿਆ ਹੈ।

ਹਿੰਦੁਸਤਾਨ ਤੇ ਪਾਕਿਸਤਾਨ ਦੇ ਬਟਵਾਰੇ ਤੋਂ ਪਹਿਲਾਂ ਸਤਿਗੁਰੂ ਜੀ ਨੇ ਹਰ ਜਿਲੇ, ਹਰ ਪਿੰਡ, ਹਰ ਨਾਮਧਾਰੀ ਪਾਸ ਪੁਜ ੨੭ ਹਜ਼ਾਰ ਦਾ ਪਟਰੋਲ ਫੂਕ ਕੂਕ ਪੁਚਾਈ ਕਿ ਭਾਈ ਹੁਣ ਸਮਾ ਹੈ, ਤੁਸੀਂ ਸਭ ਆਪ ਤੇ ਆਪਣੇ ਬਾਲ ਬਚੇ ਵਹੀਰ ਸਾਥੀਆਂ ਨੂੰ ਬਿਆਸ ਤੋਂ ਪਾਰ ਕਰ ਦਿਉ ਨਹੀਂ ਤੇ ਫੇਰ ਕੁਝ ਲੈਣਾ ਸੰਭਾਲਣਾ ਨਹੀਂ ਮਿਲਨਾਂ। ਏਥੋਂ ਤਕ ਕਿ ਆਪਦੇ ਔਣ ਵਾਲੇ ਸਮੇ ਨੂੰ ਯਾਦ ਕਰ ਆਂਸੂ ਵਗ ਤੁਰਦੇ ਤੇ ਸੰਗਤ ਦਾ ਦੁਖ ਨ ਸਹਾਰਦਿਆਂ ਨੇ ਬਟਵਾਰੇ ਤੋਂ ਪਹਿਲੇ ਹੋਲੇ ਤੇ ਸ਼ੇਖੂਪੁਰੇ ਖਲੌਕੇ ਭਰੇ ਦੀਵਾਨ ਵਿਚ ਉਚੀ ਕਹਿ ਦਿਤਾ ਕਿ ਨਾਮਧਾਰੀਓ ਮੈਂ ਆਪਣਾ ਫ਼ਰਜ਼ ਪੂਰਾ ਕਰ ਦਿਤਾ ਹੈ ਤੁਹਾਨੂੰ ਔਣ ਵਾਲੇ ਸਮੇ ਦਾ ਪਤਾ ਦੇਕੇ ਤੇ ਤੰਗੀਆਂ ਦਸਕੇ। ਤੁਸੀਂ ਅਜੇ ਭੀ ਜੇ ਨ ਸੁਣੋਗੇ ਤਾਂ ਔਖੇ ਹੋਵੋਗੇ। ਇਹ ਭੀ ਆਪਦੀ ਭਵਿਖਤ ਦੀ ਸੋਝੀ ਦੀ ਸਾਡੇ ਤੇ ਸਭ ਤੋਂ ਵਡੀ ਬਖਸ਼ਸ਼ ਸੀ।

ਹੋਰ ਤੇ ਹੋਰ ਆਪਨੇ ਔਣ ਵਾਲੇ ਬਟਵਾਰੇ ਦੇ ਸਮੇਂ ਨੂੰ ਮੁਖ ਰਖ ਆਖ ਆਖ ਨਾਮਧਾਰੀਆਂ ਦਾ ਤੇ ਆਪਣਾ ਇਕਤੀ ਬਤੀ ਲਖ ਰੁਪੈਆ ਕੱਠਾ ਕਰ ਹਿਸਾਰ ਦੇ ਜਿਲੇ ਵਿਚ ਪੰਜ ਪਿੰਡ ਖਰੀਦ ਲਏ ਤੇ ਆਪ ਡੇਰਾ ਲਾ ਦਿਤਾ ਤੇ ਉਜੜ ਆਏ ਸਿਖਾਂ ਦੀ ਸੰਭਾਲ ਦਾ ਸਭ ਸਾਂਭਾ ਕੀਤਾ। ਜਿਨ੍ਹਾਂ ਜਿਨ੍ਹਾਂ ਆਪਦਾ ਉਪਰ ਲਿਖਿਆ ਬਚਨ ਮੰਨਿਆਂ ਉਹਨਾਂ ਉਹਨਾਂ ਸੁਖ ਤੇ ਫੈਦਾ ਉਠਾਇਆ।

ਮੈਂ ਅਖੀਂ ਵੇਖਿਆ ਤੇ ਕੰਨੀ ਸੁਣਿਆ ਹੈ ਕਿ ਜਦ ਜੀਵਨ ਨਗਰ ਦੁਆਲੇ ਬਟਵਾਰੇ ਪਿਛੋਂ ਦੂਰ ਤੀਕ ਗਡੇ ਤੇ ਰੁਲਦੇ ਆਏ ਸਿਖ ਡੇਰੇ ਲਾਈ ਬੈਠੇ ਦਿਸਦੇ ਸੀ ਤੇ ਕਈ ਔਂਦੇ ਤੇ ਰੋਂਦੇ ਦੁਖ ਦਸਦੇ ਸੀ ਤਾਂ ਸਤਿਗੁਰੂ ਜੀ ਕੋਲ ਰਹਿੰਦਿਆਂ ਨੂੰ ਕਹਿ ਰਖਿਆ ਸੀ ਕਿਸੇ ਨੂੰ ਇਹ ਨਹੀਂ ਕਹਿਣਾ "ਓਦੋਂ ਨਹੀਂ ਸੀ ਸੁਣਦੇ ਤੇ ਹੁਣ ਕਿਉਂ ਆਏ ਹੋ।" ਤੇ ਨਿਕਟ ਵਰਤੀਆਂ ਨੂੰ ਕਹਿੰਦੇ ਇਹ ਫਿਕਰ ਨ ਕਰਨਾ ਇਹਨਾਂ ਨੂੰ ਕੀ ਖੁਵਾਵਾਂਗੇ। ਰਾਮ ਸਭ ਦੀ ਰੋਜ਼ੀ ਅਗੇ ਹੀ ਬਖਸ਼ ਰਖੀ ਹੈ। ਮੈਂ ਅਖੀਂ ਡਿਠਾ ਹੈ ਸਭ ਦੀ ਸੰਭਾਲ ਤੇ ਰਾਸ਼ਨ ਕਪੜਾ ਕੋਠਾ ਡੇਰਾ ਆਦ ਦੀ ਬਖਸ਼

ਕਿਵੇਂ ਉਸ ਸਮੇ ਸਤਿਗੁਰੂ ਜੀ ਕੀਤੀ ਸੀ। ਇਹ ਬਖਸ਼ਸ਼ ਸਤਿਗੁਰੂ ਜੀ ਦੀ ਮਹਾਨ ਹੋਈ ਕਿ ਇਹਨਾਂ ਪੰਜਾਂ ਪਿੰਡਾਂ ਦੇ ਦੁਆਲੇ ਹੋਰ ੧੦-੧੨ ਪਿੰਡ ਨਾਮਧਾਰੀਆਂ ਦੇ ਸਤਿਗੁਰੂ ਜੀ ਦੇ ਸਾਏ ਤਲੇ ਬੇ-ਖਰਚੇ ਬੇ-ਖੇਚਲੇ, ਜਿਮੀਦਾਰਾਂ ਦੇ, ਸਰਸੇ ਤਸੀਲ 'ਚ ਵਸ ਰਹੇ।

ਇਹ ਬਟਵਾਰੇ ਬਾਦ ਦਾ ਸਮਾ ਲੰਘ ਗਿਆ ਤੇ ਸਿਖਾਂ ਕੁਝ ਹੋਸ਼ ਸੰਭਲੀ। ਜਿਵੇਂ ਮਾਂ ਦੇ ਪੇਟੋਂ ਬਾਹਰ ਆ ਪ੍ਰਮੇਸ਼ਰ ਭੁਲ ਜਾਈਦਾ ਏ ਤਿਵੇਂ ਹੋਣਾ ਸ਼ੁਰੂ ਹੋਇਆ। ਏਥੋਂ ਤੀਕ ਕਿ ਆਪ ਤੋਂ ਵਰੋਸਾਏ ਤੇ ਪਰਾਏ ਮੁਖਾਲਫਤ ਕਰਨ ਲਗੇ। ਸਰਕਾਰੀ ਧੜਾ ਇਸ ਲਈ ਕਿ ਵੋਟਾਂ ਦੀ ਵੁਕਤ ਨਾਮਧਾਰੀ ਇਲਾਕੇ ਵਿਚ ਇਨਾਂ ਦੀ ਰੁਝ ਨਹੀਂ ਸੀ ਰਹੀ। ਤੇ ਸਿਖ ਇਸ ਲਈ ਕਿ ਸਤਿਗੁਰੂ ਦੇ ਹੁਕਮ 'ਚ ਪੂਰਾ ਰਹਿਣਾ ਪੈਂਦਾ ਸੀ। ਰਜ ਆਣ ਤੇ ਕੁਦ ਆਣ ਨਹੀਂ ਹੋ ਸਕਦਾ ਸੀ। ਸਤਿਗੁਰੂ ਜੀ ਦੀ ਨਿੰਦਾ ਹੁੰਦੀ ਤੇ ਔਖ ਹੁੰਦਾ। ਸਤਿਗੁਰੂ ਜੀ ਨੂੰ ਵੇਖ ਜਦ ਕੋਈ ਹਿਤੂ ਕਹਿੰਦਾ "ਆਪਨੇ ਇਹ ਏਨਾ ਕੱਠ ਕਿਉਂ ਕਰਨਾ ਸੀ?" ਤਾਂ ਆਪ ਕਹਿੰਦੇ "ਨਿੰਦਾ ਤਾਂ ਜਗਤ ਦਾ ਆਹਾਰ ਹੀ ਹੈ। ਮੈਨੂੰ ਕੋਈ ਦੁਖ ਨਹੀਂ, ਮੇਰੀ ਨਿੰਦਾ ਪਈ ਹੋਵੇ। ਮੇਰੀ ਕੌਮ ਤਾਂ ਇਕਠੀ ਹੋ ਵੱਸ ਗਈ ਤੇ ਮੇਰੀ ਕੌਮ ਦਾ ਕਿੰਨਾ ਹੀ ਧਨ ਬਚ ਗਿਆ ਹੈ।" ਇਹ ਸਤਿਗੁਰੂ ਪਰਤਾਪ ਸਿੰਘ ਜੀ ਦੀ ਹੀ ਬਖਸ਼ਸ਼ ਹੈ। ਜੋ ਏਤਨੇ ਪੰਥ ਦੇ ਇਕਠੇ ਬੈਠਣ ਦਾ ਲਾਭ ਹੋਇਆ।

(ਜਿਵੇਂ) ਭਾਵੇਂ ਗੁਰੂ ਨਾਨਕ ਨਾਮ ਲੇਵਾ ਦੁਬਿਧਾ ਛਡ ਇਕ ਮੁਠ ਨ ਹੋਏ। ਸਤਿਗੁਰੂ ਜੀ ਨੇ ਤਾਂ ੬੦-੭੦ ਹਜਾਰ ਰੁਪੈਆ ਖਰਚਕੇ ਭੈਣੀ ਸਾਹਿਬ ਗੁਰ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ੧੯੩੪ ਈ: ਵਿਚ ਕੀਤੀ ਸੀ। ਉਸ ਬਾਦ ਹਿੰਦੂ ਸਿਖ ਮੁਸਲਮ ਇਤਫਾਕ ਕਾਨਫ੍ਰੰਸ ਕੀਤੀ। ਸੰਗੀਤ ਸੰਮੇਲਨ ਭੀ ਕੀਤਾ। ਆਪਨੇ ਸਭ ਤੋਂ ਪਹਿਲੇ ਇਕਠ ਵਿਚ ਚੌੜੀ ਨੀਂਵ ਦਾ ਵਡਾ ਸਬੂਤ ਦਿਤਾ ਕਿ ਸ੍ਰੀ ਭੈਣੀ ਸਾਹਿਬ ਦੇ ਖਰਚ ਖੇਚਲ ਦੇ ਇਕਠ ਦੇ ਅਰੰਭ ਵਿਚ ਦਸਾਂ ਪਾਤਸ਼ਾਹੀਆਂ ਤਕ ਅਰਦਾਸਾ ਆਪ ਹਥ ਜੋੜ ਵਿਚ ਖਲੋ ਪਰਵਾਨ ਕੀਤਾ। ਇਹ ਉਸ ਸਤਿਗੁਰੂ ਰਾਮ ਸਿੰਘ ਜੀ ਦੀ ਕਾਲੀ ਦਸਤਾਰ ਧਾਰਨ ਦਾ ਦੂਜਾ ਨਮੂਨਾ ਸੀ, ਪੰਥਕ ਏਕਤਾ ਨੂੰ ਮੁਖ ਰਖਦਿਆਂ।

(ਤਿਵੇਂ) ਭਾਵੇਂ ਸਿਖ ਪੰਥ ਤੇ ਨਾਮਧਾਰੀਆਂ ਨੇ ਆਪਦਾ ਸਰਸੇ ਤਸੀਲ ਵਿਚ ਕੀਤਾ ਉਪਕਾਰ ਨ ਜਾਣਿਆਂ, ਤਾਂ ਭੀ ਆਪਨੇ ਉਪਕਾਰ ਕਰਨੋਂ ਫਰਕ ਨ ਕੀਤਾ ਤੇ ਕੀਤੇ ਤੇ ਪਛੋ ਤਾ ਨ ਕੀਤਾ। ਜੇ ਉਹ ਪਛੋ ਤਾ ਕਰਦੇ ਤਾਂ ਆਪ ਹੋਰ ਜਮੀਨ ਸਸਤੀ ਮਿਲਦੀ ਨ ਟੋਲਦੇ ਸਿਖਾਂ ਦੇ ਵੰਡਨ ਲਈ, ਗੰਗਾ ਨਗਰ ਵਲ। ਮੈਂ ਤੇ ਮਾਸਟਰ ਅਮਰੀਕ ਸਿੰਘਜੀ ਨੇ ਸਤਿਗੁਰੂ ਜੀ ਨੂੰ ਗੰਗਾ ਨਗਰ ਬੀਕਾਨੇਰ ਵਲ ਸਸਤੀ ਜਮੀਨ ਪੁਛਦਿਆਂ ਸੁਣ ਅਰਜ ਕੀਤੀ "ਸਚੇ ਪਾਤਸ਼ਾਹੋ, ਆਪ ਅਗੇ ਇਕੱਠ ਕੀਤੇ ਦਾ ਦੁਖ ਭੋਗ ਰਹੇ ਹੋ ਤੇ ਅਗੋਂ ਹੋਰ ਲੈ ਵੰਡਣੀ ਚਾਂਹਦੇ ਹੋ।" ਤੇ ਆਪ ਕਿਹਾ "ਜੇ ਪੁਤ੍ਰ ਖਾ ਵਰਤਕੇ ਮਾਪਿਆਂ ਤੋਂ ਮੁਨਕਰ ਹੋ ਜਾਵੇ ਤਾਂ ਮਾਪੇ ਕੁਮਾਪੇ ਤੇ ਨਹੀਂ ਹੋ ਜਾਂਦੇ। ਜੇ ਠੂਹਾਂ ਡੰਗ ਤੋਂ ਨ ਟਲਿਆ ਸੀ ਤਾਂ ਸੰਤ ਉਸਨੂੰ ਪਾਣੀ ਚੋਂ ਕਢਣੋਂ ਕਦੋਂ ਟਲੇ ਸੀ। ਮੈਂ ਆਪਣਾ ਸੁਭਾ ਕਰਨਾ ਹੈ ਉਹ ਆਪਣਾ ਕਰਨ।" ਉਤੇ ਦਸਿਆ ਇਹ ਮਤਾ ਸੰਭਾਲ ਸਮੇ ਸਤਿਗੁਰੂ ਜੀ ਦੀ ਬਖਸ਼ਸ਼ ਦਾ ਵਡਾ ਸਬੂਤ ਹੈ।

ਛੋਟਾ ਮਾਲਕ ਜਿਮੀਦਾਰ ਉਹ ਹੁੰਦਾ ਹੈ ਜੋ ਹੋਰ ਤੋਂ ਲੈਕੇ ਜਮੀਨ ਕਾਸ਼ਤ ਕਰੇ। ਤੇ ਵਡਾ ਮਾਲਕ ਉਹ ਹੁੰਦਾ ਹੈ ਜੋ ਆਪ ਤੋਂ ਵਾਧੂ ਜਮੀਨ ਹੋਰ ਨੂੰ ਵਾਹੁਣ ਲਈ ਦੇਵੇ। ਮੇਰੇ ਮਨ ਵਿਚ ਚਰੋਕਣੀ ਆਈ ਹੋਈ ਸੀ ਕਿ ਸਤਿਗੁਰੂ ਪਰਤਾਪ ਸਿੰਘ ਜੀ ਚੰਗੀ ਜਮੀਨ ਕਿਉਂ ਛੋਟੇ ਮਾਲਕਾਂ ਤੇ ਬੇ ਮਾਲਕਾਂ ਨੂੰ ਖਰੀਦੇ ਪਿੰਡਾਂ ਵਿਚੋਂ ਦਿਤੀ ਹੈ। ਤੇ ਮੇਰੇ ਜੇਹੇ ਕਈ ਜਰਾ ਵਡੇ ਮਾਲਕਾਂ ਨੂੰ ਕਸਰ ਲਾਈ ਹੈ, ਨਰਮ ਜ਼ਮੀਨ ਦਿਤੀ ਹੈ। ਮੇਰਾ ਇਹ

ਗੁਪਤ ਗਿਲਾ ਨਿਵਾਰਨ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੨੦੧੫ ਬਿ: ਦੇ ਅਸੂ ਦੇ ਮੇਲੇ ਦੇ ਸਮਾਗਮ ਵਿਚ ਭੈਣੀ ਸਾਹਿਬ ਮੋਢਿਓਂ ਫੜ ਮੈਨੂੰ ਕਿਹਾ "ਤਰਨ ਸਿੰਘਾ, ਮਹਾਂ ਪੁਰਖ, ਸੂਰਮੇ ਤੇ ਧਰਮੀ ਨੀਚੋਂ ਉਚ ਕਰਨ ਔਂਦੇ ਹਨ। ਦੇਖ ਤੇਰੇ ਜਿਹਾਂ ਹੀਲੇ ਦੇ ਹਥ ਪੈਰ ਮਾਰ ਮਾੜੀ ਤੋਂ ਚੰਗੀ ਜਮੀਨ ਬਣਾ ਲਈ ਹੈ, ਪਰ ਥੋੜੀ ਜਮੀਨ ਵਾਲਿਆਂ ਤਾਂ ਥੋੜੇ ਥਾਂ ਚੋਂ ਹੀ ਕਮਾਣਾ ਤੇ ਖਾਣਾ ਹੋਇਆ, ਉਹਨਾਂ ਨੂੰ ਜੇ ਅਸੀਂ ਚੰਗੀ ਜਮੀਨ ਨ ਦੇਂਦੇ ਤਾਂ ਹੋਰ ਕੌਣ ਦੇਂਦਾ। ਦੇਖ, ਨਾਭੇ ਦੀ ਦਿਤੀ ਬੀੜ ਵਿਚ ੧੦–੮ ਤੇ ੫ ਘੁਮਾਂ ਘਰ ਪਰਤੀ ਦੇ ਅਸਾਂ ੧੨੦ ਘਰਾਂ ਨੂੰ ਵਸੋਂ ਕਰਾਈ ਹੈ। ਤੇ ੧੯-੨੦ ਮੁਰਬੇ ਜੀਵਨ ਨਗਰ ਸਿਖਾਂ ਨੂੰ ਵੰਡੇ ਹਨ। (ਕੀ ਬੀੜ ਤੇ ਕੀ ਜੀਵਨ ਨਗਰ) ੫੦-੫੦ ਹਜਾਰ ਦਾ ਮੁਰਬਾ ਹੈ। ਪਰ ਸਿਖਾਂ ਦੇ ਵਸਣ ਦਾ ਮੈਨੂੰ ਸੁਖ ਪੁਜਾ ਹੈ। ਮੇਰੀ ਕੌਮ ਮੇਰੀ ਜਾਨ ਜੂ ਹੋਈ।" ਇਹ ਸੁਣ ਮੇਰੀ ਸਭ ਸ਼ੰਕਾ ਨਵਿਰਤ ਹੋਈ ਤੇ ਤੁਕ ਯਾਦ ਆਈ– "ਨੀਚਹੁ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨ ਡਰੈ।" ਮੇਰੇ ਸਤਿਗੁਰੂ ਜੀ ਕਿਸੇ ਨਿੰਦਿਆ ਨੁਕਸਾਨ ਹਾਣ ਤੋਂ ਨ ਡਰਦਿਆਂ ਹੋਇਆਂ ਆਪਣੇ ਬਖਸ਼ਸ਼ੀ ਸੁਭਾ ਨੂੰ ਪੂਰਾ ਨਿਭਾਇਆ।

ਮੈਂ ਅਖੀਂ ਵੇਖਿਆ ਹੈ ਆਪ ਨੇ ਜ਼ਮੀਨ ਦੇ, ਹਲ ਜਵਾ, ਟ੍ਰੈਕਟਰ ਲਾ, ਬੀ ਪਾਕੇ ਸਭ ਖੇਚਲਾਂ ਚੁਕਕੇ ਸਿਖਾਂ ਨੂੰ ਅਬਾਦ ਕੀਤਾ ਤੇ ਬੈਲ ਲਵੇਰੀਆਂ ਸਿਖਾਂ ਨੂੰ ਮੁਫਤ ਦਿਤੀਆਂ। ਇਨ੍ਹਾਂ ਸਭ ਸਿਫਤਾਂ ਦੇ ਹੁੰਦਿਆਂ ਆਪ ਮੰਦੇ ਵਰਤਦਿਆਂ ਨਾਲ ਫਿਰ ਭੀ ਆਪਣਾ ਬਖਸ਼ਸ਼ੀ ਸੁਭਾ ਨ ਤਿਆਗਦੇ।

ਜੇ ਡਾਕਟਰ ਰਾਜਿੰਦ੍ਰ ਪ੍ਰਸ਼ਾਦ ਜੀ ਭੈਣੀ ਸਾਹਿਬ ਗਏ ਤਾਂ ਦੁਖੀਆਂ ਦੇ ਦਰਦ ਨੰਗ ਭੁਖ ਵਜੋਂ ਪੰਜ ਸੌ ਗਜ ਖਦਰ ਤੇ ਸੌ ਮਣ ਦਾਣੇ ਆਪ ਨੇ ਦਿਤੇ। ਜੇ ਪੰਡਤ ਜਵਾਹਰ ਲਾਲ ਜੀ ਕਾਲ ਪੀੜਤਾਂ ਦੀ ਮਦਦ ਲਈ ਫਿਰਦੇ ਭੈਣੀ ਸਾਹਿਬ ਪੁਜੇ ਤਾਂ ਸਤਿਗੁਰੂ ਜੀ ਨੇ ਸੌ ਬੋਰੀ ਚੌਲ ਦਿਤੇ। ਜੇ ਬਟਵਾਰੇ ਬਾਦ ਸੰਗਤ ਦਾ ਦੁਖ ਦੇਖਿਆ ਤਾਂ ਅੰਮ੍ਰਿਤਸਰ, ਲੁਧਿਆਣੇ, ਭੈਣੀ ਸਾਹਿਬ, ਜੀਵਨ ਨਗਰ ਆਦ ਲੰਗਰ ਦਾ ਖੁਲ੍ਹਾ ਪ੍ਰਬੰਧ ਕੀਤਾ ਤੇ ਡੇਢ ਲਖ ਰੁਪੈਆ ਕਰਜਾ ਚੁਕਕੇ ਕੋਲ ਆਏ ਸ਼ਰਨ ਪਿਆਂ ਨੂੰ ਵੰਡ ਛਕਾਇਆ।

੧੦ ਹਜਾਰ ਅਖੰਡ ਪਾਠ ਤੇ ੨।। ਲਖ ਸਧਾਰਨ ਪਾਠ ਕਰਵਾਕੇ ਹਜਾਰਾਂ ਘਿਉ ਦੇ ਪੀਪਿਆਂ ਦਾ ਹਵਨ ਜਗ ਕਰਕੇ ਕਈ ਮਿਲਾਪ ਲਈ ਤੇ ਪੰਜਾਬੀ ਲਈ ਕਾਨਫ੍ਰੰਸਾਂ ਕਰਕੇ ਆਪਨੇ ਕਿਸੇ ਤੋਂ ਆਪਣੀ ਸਿਫਤ ਜਾਂ ਸੰਸਾਰੀ ਪਦਾਰਥ ਲੈਣ ਦੀ ਕਦੀ ਕੋਈ ਮੰਗ ਨ ਕੀਤੀ। ਕੇਵਲ ਜੋ ਕੁਝ ਕੀਤਾ ਇਕ ਪ੍ਰੀਤਮ ਦੇ ਦਰਸ਼ਨ ਨਮਿਤ ਤੇ ਦੂਜੇ ਦੇਸ਼ ਦੁਖੀਆਂ ਤੇ ਪੰਥ ਦੀ ਭਲਾਈ ਲਈ ਕੀਤਾ।

ਜੇ ਸੇਠ ਬਿਰਲੇ ਜਿਹਾਂ ਨੇ ਹਿੰਦੂ ਸਿਖ ਮਿਲਾਪ ਕਾਨਫ੍ਰੰਸ ਤੇ ਪੁਜ ਕਿਹਾ "ਕੁਝ ਲੰਗਰ ਦੀ ਭੇਟਾ ਜਾਂ ਮੰਦਰ ਬਨਾਣ ਲਈ ਭੇਟ ਪ੍ਰਵਾਨ ਕਰੋ।" ਤਾਂ ਆਪ ਜੀ ਨੇ ਕਿਹਾ "ਜਿਸ ਰਾਮ ਹਰੀ ਦਾ ਇਹ ਲੰਗਰ ਹੈ, ਇਹ ਓਸੇ ਦੇ ਆਸਰੇ ਹੀ ਰਹੇਗਾ ਤੇ ਮੰਦਰਾਂ ਨਾਲੋਂ ਸਾਨੂੰ ਕਖਾਂ ਦੀਆਂ ਕੁਲੀਆਂ ਹੀ ਚੰਗੀਆਂ ਨੇ, ਜਿਨ੍ਹਾਂ ਵਿਚ ਪ੍ਰੀਤਮ ਦੀ ਯਾਦ ਜਾਂਦੇ ਹੁੰਦੀ ਏ।" ਇਹ ਸਭ ਕੁਝ ਅਖੀਂ ਵੇਖਿਆ ਸੰਤ ਇੰਦ੍ਰ ਸਿੰਘ ਜੀ ਨੇ ਆਪਣੇ "ਅਟਲ ਪ੍ਰਤਾਪੀ ਸਤਿਗੁਰ" ਨਾਮੇ ਟ੍ਰੈਕਟ ਵਿਚ ਲਿਖਦਿਆਂ ਕਿਹਾ ਹੈ ਕਿ ਮੈਂ ਵੀ ਕਿਹਾ 'ਕੁਝ ਕਬੂਲ ਲਵੋ।' ਤਾਂ ਆਪਨੇ ਕਿਹਾ "ਚਕਰਵਰਤੀ ਜੀ, ਸਾਨੂੰ ਜੋ ਹੈ ਇਹੀ ਸੁਭਾਗ ਹੈ ਹੋਰ ਆਏ ਦੀ ਸੇਵਾ ਤੋਂ ਸਿਵਾ ਲੈਣਾ ਠੀਕ ਨਹੀਂ।"

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਖਸ਼ਸ਼ ਮੈਂ ਕੇਹੜੀ ਕੇਹੜੀ ਕਹਾਂ? ਸੇਠ, ਅਮੀਰ, ਗ੍ਰੀਬ, ਕਿਰਤੀ, ਨੌਕਰ ਸਭ ਨੂੰ ਆਪ ਨੇ ਗੁਰਬਾਣੀ ਦੇ ਪਾਠ ਕਰਾਏ। ਕਦੀ ਪੜ੍ਹਾ, ਕਦੀ ਸ਼ਬਦ, ਕਦੀ ਤੁਕਾਂ, ਵਿਹਾਰ ਕਰਦਿਆਂ ਜੋੜੇ ਸਣੇ, ਜੋੜੇ ਉਤਾਰ ਸਭ ਨੂੰ ਬਾਣੀ ਪੜ੍ਹਨ ਦੀ ਬਖਸ਼ਸ਼ ਕੀਤੀ। ਉਸ ਬਖਸ਼ਸ਼ ਦਾ ਸਦਕਾ ਜੋ ਵਿਰੋਧੀਆਂ ਵਲੋਂ ਆਪਨੂੰ

ਦਿਤਾ ਗਿਆ ਉਲਾਂਭਾ ਗਾਲ ਦੋਸ਼ ਆਪਨੇ ਖਿੜੇ ਮਥੇ ਸਹਾਰਿਆ।

ਨਾਮਧਾਰੀਆਂ ਚੋਂ ਰੋਜ ਇਕਾਂਤ ਬੈਠ ਭਜਨ ਕਰਨਾਂ ਘਟ ਗਿਆ ਜਾਣ ਆਪਨੇ ਪਹਿਲੀ ਜੇਠ ਮੰਗਲਵਾਰ ੧੯੯੮ ਤੋਂ ਇਕ ਘੰਟਾ ਨਾਮ ਸਿਮਰਨ ਨੇਮ ਨਾਲ ਕੈਮ ਕੀਤਾ। ਜੋ ਹਰ ਹਾਲਤ ਵਿਚ ਆਪ ਕਰਕੇ ਦੂਜਿਆਂ ਨੂੰ ਕਰਾਂਦੇ ਤੇ ਸਿਖਾਂਦੇ ਰਹੇ। ਹਿੰਦੂਆਂ ਦੀ ਕੇਸਾਂ ਤੋਂ ਬੋਦੀ ਵਾਲੀ ਨਿਸ਼ਾਨੀ ਹੀ ਭਾਵੇਂ ਆਪ ਇਸ ਘੰਟੇ ਦੇ ਨਾਮ ਸਿਮਰਨ ਨੂੰ ਕਹਿੰਦੇ ਤਾਂ ਭੀ ਕਿਹਾ ਕਰਦੇ "ਜੇ ਨਿਭ ਜਾਵੇ ਤਾਂ ਉਮਰ ਦਾ ਕੁਝ ਹਿਸਾ ਪ੍ਰਮੇਸ਼ਰ ਪਾਸੇ ਲਗ ਹੀ ਜਾਂਦਾ ਹੈ।" ਇਹ ਬਾਣੀ ਪਾਠ ਕਰਨ ਦੀ ਬਖਸ਼ਸ਼ ਤੇ ਨਾਮ ਸਿਮਰਨ ਦੀ ਬਖਸ਼ਸ਼ ਸਤਿਗੁਰੂ ਪਰਤਾਪ ਸਿੰਘ ਜੀ ਦੀ ਸੰਗਤ ਨੂੰ ਉਹ ਬਖਸ਼ਸ਼ ਹੈ ਜੋ ਲੋਕ ਸੁਖੀ ਤੇ ਪ੍ਰਲੋਕ ਸੁਹੇਲਾ ਕਰਨ ਤੇ ਰਾਮ ਹਰੀ ਨਾਲ ਮੇਲਨ ਵਾਲੀ ਦੇਣ ਹੈ।

ਗਊ ਪਿਆਰ ਆਪਦਾ ਏਤਨਾ ਉਚਾ ਸੀ ਕਿ ਆਪ ਚੰਗੀ ਨਸਲ ਦੁਧੈਲ ਗਊ ਸੁਣ ਜਰੂਰ ਜਾ ਵਿੰਹਦੇ ਤੇ ਮਾਲਕ ਨੂੰ ਮੂੰਹੋਂ ਮੰਗੀ ਰਕਮ ਦੇ, ਲਿਆ ਆਪਣੇ ਫਾਰਮ ਦੀ ਸੋਭਾ ਵਧਾਂਦੇ, ਤੇ ਸਾਹਨ ਹੋਰ ਡੇਰੀਆਂ ਨੂੰ ਘਟ ਕੀਮਤ ਤੋਂ ਦੇਂਦੇ। ਆਪਦੇ ਫਾਰਮ ਦੀਆਂ ਗਊਆਂ ਮਝਾਂ ਦੋ-ਦੋ ਹਜ਼ਾਰ ਇਨਾਮ ਪਾਂਦੀਆਂ ਤੇ ਮਣ-ਮਣ ਦੁਧ ਦੇਂਦੀਆਂ ਵੇਖ-ਸੁਣ ਦੇਸ ਪ੍ਰਦੇਸ ਗਊ ਪਿਆਰ ਵਧਦਾ। ਆਪਨੇ ਬੀੜ 'ਚ ਹਰ ਘਰ ਵਸਾਏ ਨੂੰ ਘਰ ਪ੍ਰਤੀ ਚੰਗੀ ਗਊ ਰਖਣ ਦੀ ਜਰੂਰੀ ਬਖਸ਼ਸ਼ ਕੀਤੀ।

ਭਾਵੇਂ ਸਤਿਗੁਰੂ ਰਾਮ ਸਿੰਘ ਜੀ ਖੋਟਿਆਂ ਦੇ ਹੌਲੇ ਤੋਂ ਗੁਰ ਮਰਯਾਦਾ ਦੇ ਅਨੰਦ ਟੋਰੇ ਸੀ। ਪਰ ਸਮੇ ਦੇ ਹੇਰ ਫੇਰ ਤੇ ਸੰਕਟ ਕਰ ਮੁੜ ਸੰਸਾਰ ਰੀਤ ਹੀ ਨਾਮਧਾਰੀਆਂ ਵਿਚ ਵਸ ਗਈ ਸੀ। ਦੋਬਾਰਾ ਸਤਿਗੁਰੂ ਪਰਤਾਪ ਸਿੰਘ ਜੀ ਨੇ ਅਨੰਦ ਮਰਯਾਦਾ ਸੰਗਤ ਵਿਚ ਆਪਣੇ ਹਜ਼ੂਰ ਬਿਨਾਂ ਮੁਖ ਪਰਦੇ ਗਹਿਣੇ ਆਦ ਤੋਂ ਜਾਰੀ ਕਰਵਾਈ। ਇਹ ਬਖਸ਼ਸ਼ ਅਮੀਰ ਗਰੀਬ ਦੀ ਥਾਮ੍ਹੀ ਏ ਤੇ ਸਤਿਗੁਰੂ ਜੀ ਦੀ ਉਚੇਚੀ ਯਾਦ ਏ।

ਮੈਂ ਸਤਿਗੁਰੂ ਜੀ ਦੀਆਂ ਅਨੇਕ ਬਖਸ਼ਸ਼ਾਂ ਚੇਤੇ ਔਂਦੀਆਂ ਚੋਂ ਇਕ ਅਧ ਇਸ ਲਈ ਜਰੂਰ ਲਿਖਦਾ ਹਾਂ ਕਿ ਜਿਨ੍ਹਾਂ ਨੇ ਸਤਿਗੁਰੂ ਪਰਤਾਪ ਸਿੰਘ ਜੀ ਦੀਆਂ ਹੋਰ ਬਖਸ਼ਸ਼ਾਂ ਨਹੀਂ ਤਕੀਆਂ ਤੇ ਸਿਰਫ ਆਪ ਜੀ ਦਾ ਅਰੰਭਿਆ ਤੇ ਅੰਤਲਾ ਮੇਲਾ ਹੀ ਤਕਿਆ ਹੈ ਤੇ ਜਾਂ ਜਿਨ੍ਹਾਂ ਨੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਸ਼ਰਧਾਂਜਲੀ-ਅੰਕ ਨੂੰ ਪੜ੍ਹਿਆ ਹੈ। ਉਹਨਾਂ ਨੂੰ ਦੁਬਾਰਾ ਯਾਦ ਪਵੇ ਕਿ ਸਤਿਗੁਰੂ ਪਰਤਾਪ ਸਿੰਘ ਜੀ ਦੀ ਹੀ ਬਖਸ਼ਸ਼ ਹੈ ਕਿ ਸਭ ਸੰਪ੍ਰਦਾਵਾਂ ਤੇ ਪੰਥ ਇਸ ਸਤਿਗੁਰੂ ਦੇ ਬਣਾਏ ਸਟੇਜ ਤੇ ਇਕਠੇ ਬੈਠ ਸਕਦੇ ਹਨ ਤੇ ਆਪੋ ਆਪਣੀਆਂ ਮਨੋ ਭਾਵਨਾਂ ਸੰਗਤ ਦੀ ਭੇਟ ਕਰ ਸਕਦੇ ਹਨ। ਇਸ ਸਤਿਗੁਰੂ ਜੀ ਦਾ ਹੀ ਇਕ ਐਸਾ ਪ੍ਰਤਾਪੀ ਸਪੁਤ੍ਰ ਹੈ ਜਿਸਨੂੰ ਏਡੇ ਵਡੇ,ਡੇਢ ਲਖੋਂ ਉਪਰ ਸਰਬ ਪੰਥਾਂ ਦੇ ਇਕਠ ਤੇ ਸ਼ਲਾਘਾ ਭਰੇ. ਚਾ ਭਰੇ ਸਮੂਹ ਵਿਚ ਗੁਰੂ ਗਦੀ, ਗੁਰੂ ਨਾਨਕ ਦੇਵ ਜੀ ਦੇ ਘਰ ਦੀ, ਪੁਰਾਤਨ ਰੀਤ ਭਰੀ ਨਮਸਕਾਰ ਤੇ ਪ੍ਰਵਾਨਗੀ ਤੇ ਦਸਤਾਰ ਬੰਦੀ ਪ੍ਰਾਪਤ ਹੋਈਏ। ਇਹ ਸਭ ਸਤਿਗੁਰੂ ਪਰਤਾਪ ਸਿੰਘ ਜੀ ਦੀ ਹੀ ਬਖਸ਼ਸ਼ ਹੈ। ਆਪ ਸਭ ਗਜਕੇ ਆਖੋ ਧੰਨ ਸਤਿਗੁਰੂ ਪਰਤਾਪ ਸਿੰਘ ਜੀ ਵਡੇ ਪ੍ਰਤਾਪ ਵਾਲੇ, ਤੇ ਪੜ੍ਹੋ ਗੁਰੂ ਹਰੀ ਸਿੰਘ ਟੁਟਿਆਂ ਨੂੰ ਮੇਲਿਆ, ਗੁਰੂ ਹਰੀ ਸਿੰਘ, ਗੁਰੂ ਹਰੀ ਸਿੰਘ ਟੁਟਿਆਂ ਨੂੰ ਮੇਲਿਆ, ਵਡੇ ਪ੍ਰਤਾਪ ਵਾਲੇ ਪੂਰੇ, ਬਖਸ਼ੇ ਭਜਨ ਬਾਣੀ ਦੁਖ ਚੂਰੇ।



# ਤੈਨੂੰ ਯਾਦ ਕਰਸੀ ਹਿੰਦੁਸਤਾਨ

[ਸੂ: ਊਧਮ ਸਿੰਘ ਜੀ 'ਆਜਿਜ਼' ਮੋਰੀ ਵਾਲਾ

ਤੇਰੇ ਮੱਥਿਓਂ ਤੇਜ ਨੂੰ ਤੇਜ ਮਿਲਿਆ, ਤੇ ਪਰਤਾਪ ਨੇ ਲਿਆ ਪਰਤਾਪ ਤੇਰਾ।
ਹਰ ਇਕ ਦੁਖੀ ਗ੍ਰੀਬ ਦੀ ਅਖੀਆਂ ਚੋਂ, ਅਸੀਂ ਦੇਖਿਆ ਆਪਣਾ ਆਪ ਤੇਰਾ।
ਟੁਟੇ ਦਿਲਾਂ ਦੀ ਤਾਰ ਸਿਤਾਰ ਬਣ ਗਈ, ਸੁਣਕੇ ਪਿਆਰ ਦਾ ਰਾਗ ਅਲਾਪ ਤੇਰਾ।
ਅਜ ਹਰ ਹਿੰਦੀ ਪੁਤ੍ਰ ਰੂਪ ਬਣਕੇ, ਮਾਤਮ ਕਰ ਰਿਹਾ ਧਰਮ ਦੇ ਬਾਪ ਤੇਰਾ।
ਲਹਿਰ ਮਾਤਮੀ ਚਲੀ ਓਹ ਵਤਨ ਅੰਦਰ, ਗ਼ਮ ਦੇ ਖੂਹ ਵਿਚ ਹਰ ਇਨਸਾਨ ਡੁਬਾ।
ਸਾਗਰ ਬਣ ਗਿਆ ਚਾਲੀ ਕਰੋੜ ਹੰਝੂ, ਓਹ ਦੇ ਵਿਚ ਸਾਰਾ ਹਿੰਦੋਸਤਾਨ ਡੁਬਾ।

ਗਊਆਂ ਮੂੰਹ ਚੁਕ ਚੁਕ ਅਜ ਕਹਿੰਦੀਆਂ ਨੇ, ਕਿਥੇ ਗਿਆ ਸਚਾ ਪਾਲਣ ਹਾਰ ਸਾਡਾ।
ਮਹਾਰਾਜ ਪਰਤਾਪ ਸਿੰਘ ਬਾਝ ਰੱਬਾ, ਕਿੰਨੇ ਵੰਡਣਾ ਦੁਖਾਂ ਦਾ ਭਾਰ ਸਾਡਾ।
ਦੁਆਪਰ ਵਿਚ ਭਗਵਾਨ ਗੋਪਾਲ ਬਣਕੇ, ਬਣਿਆ ਸਹੀ ਹਮਦਰਦ ਗ਼ਮਖਾਰ ਸਾਡਾ।
ਐਪਰ ਐਸ ਵੇਲੇ ਮੁਰਲੀ ਵਾਲੇ ਦੀ ਥਾਂ, ਚੀਨੀ ਵਾਲਾ ਸੀ ਕ੍ਰਿਸ਼ਨ ਮੁਰਾਰ ਸਾਡਾ।
ਮਹਾਰਾਜ ਦੀ ਦੇਸ਼ ਨੂੰ ਲੋੜ ਡਾਹਡੀ, ਮੌਤੇ ਹੋਰ ਕੋਈ ਫੁਲ ਤਰੋੜ ਦੇ ਤੂੰ।
ਇਹਦੇ ਬਿਨਾ ਕਰੋੜ ਕੁਮਲਾਏ ਗੁੰਚੇ, ਮਾਲੀ ਬਾਗ ਦਾ ਆਪਣੇ ਮੋੜ ਦੇ ਤੂੰ।

ਚੀਨੀ ਵਾਲੇ ਦੇ ਸਿਪਹ ਸਾਲਾਰ ਤਪੀਆ, ਉਚਾ ਸੁਚਾ ਇਹ ਜੀਵਨ ਬਣਾਇਆ ਸੀ ਤੂੰ।
ਸੰਤਾਂ ਸਾਧੂਆਂ ਨੂੰ ਰਿਸ਼ੀ ਜਾਪਦਾ ਸੈਂ, ਜਤੀਆਂ ਜੋਗੀਆਂ ਤੇ ਜਾਦੂ ਪਾਇਆ ਸੀ ਤੂੰ।
ਮਹਾਂ ਪੁਰਸ਼ਾਂ ਦੇ ਵਾਂਗ ਸੰਦੇਸ਼ ਸਚੇ, ਲੈਕੇ ਦੇਸ਼ ਦੇ ਵਾਸਤੇ ਆਇਆ ਸੀ ਤੂੰ।
ਇਕੋ ਰੱਬ ਦਾ ਨੂਰ ਹੈ ਵਿਚ ਸਭ ਦੇ, ਕਈ ਵਾਰ ਉਪਦੇਸ਼ ਸੁਣਾਇਆ ਸੀ ਤੂੰ।
ਦੁਧੋਂ ਚਿਟੀ ਸਬੂਣੀ ਪੋਸ਼ਾਕ ਤੇਰੀ, ਮਨਾਂ ਮੈਲਿਆਂ ਦੀ ਮੈਲ ਧੋਂਵਦੀ ਸੀ।
ਤੇਰੀ ਉਨ ਦੀ ਮਾਲਾ ਵੀ ਸਿਖ ਹਿੰਦੂ, ਇਕੋ ਮਾਲਾ ਦੇ ਵਿਚ ਪਰੋਂਵਦੀ ਸੀ।

ਕਲਾਕਾਰ ਸੰਗੀਤ ਦੇ ਹੀਰਿਆਂ ਦੀ, ਕਦਰ ਜੌਹਰੀਆ ਭਲਾ ਹੁਣ ਪਾਏਗਾ ਕੌਣ।
ਕੌਣ ਉਠ ਪੰਜਾਬੀ ਦਾ ਪਰੇਮ ਲੈਕੇ ਘਰ ਘਰ ਮਾਂ ਦਾ ਪਿਆਰ ਸਿਖਾਏਗਾ ਕੌਣ।
ਗੀਤਾ, ਗ੍ਰੰਥ, ਰਾਮਾਇਣ ਦੀ ਨੀਂਹ ਧਰਕੇ, ਏਦਾਂ ਏਕਤਾ ਮਹਿਲ ਬਣਾਏਗਾ ਕੌਣ।
ਗਊ, ਦੇਸ਼ ਦਾ ਧਨ ਬਚਾਉਣ ਖਾਤਰ, ਗੌਰਮਿੰਟ ਨੂੰ ਸਮਝ ਸਮਝਾਏਗਾ ਕੌਣ।
ਨਾਮਧਾਰੀਆਂ ਦਾ ਗੁਰੂ ਕਹੇ ਕੋਈ, ਆਖੇ ਕੋਈ ਪਿਤਾ ਸਹਿਜ ਧਾਰੀਆਂ ਦਾ।
ਐਪਰ ਅਖੀਆਂ ਵਾਲੇ ਇਹ ਜਾਣਦੇ ਨੇ, ਰਹਿਬਰ ਤੂੰ ਹੈਸੀ ਕੌਮਾਂ ਸਾਰੀਆਂ ਦਾ।

ਨਜ਼ਰ ਮਿਹਰ ਦੀ ਕਰਕੇ ਨਿਮਾਣਿਆਂ ਤੇ, ਦੇ ਕੇ ਮਾਣ ਤੂੰ ਅਰਸ਼ ਤੇ ਚਾਹੜ ਦਿਤਾ।
ਤੇਰੇ ਸ਼ੀਲ ਸੁਭਾ ਨਾਲ ਹੋਏ ਠੰਢਾ, ਜੀਨੂੰ ਈਰਖਾ ਅੱਗ ਨੇ ਸਾੜ ਦਿਤਾ।
ਠਰਦਾ ਪਾਲਿਓਂ ਆਇਆ ਜੇ ਕੋਈ ਨੰਗਾ, ਅਧਾ ਜੁਸਿਓਂ ਵੀ ਚੋਲਾ ਪਾੜ ਦਿਤਾ।
ਭੁਖਾ ਸਾਲ ਦਾ ਰਿਜ਼ਕ ਲੈ ਗਿਆ ਘਰ ਨੂੰ, ਜੇ ਤੂੰ ਖਾਲੀ ਰੁਮਾਲ ਵੀ ਝਾੜ ਦਿਤਾ।

ਤੇਰੀ ਆਤਮਾ ਰਾਗ ਵੈਰਾਗ ਭਿਜੀ, ਤੇਰੀ ਪ੍ਰੀਤ ਸੰਗੀਤ ਵਲ ਮੁੜੀ ਹੋਈ ਸੀ।
ਹੋਸੀ ਸੁਰ ਤੇ ਤਾਰ ਦਾ ਦੇਵਤਾ ਤੂੰ ਤਾਹੀਓਂ ਤਾਰ ਕਰਤਾਰ ਨਾਲ ਜੁੜੀ ਹੋਈ ਸੀ।
ਅਜ ਤੇਰੀ ਜੁਦਾਈ ਦੇ ਤੀਰ ਖਾਕੇ, ਪਸ਼ੂ ਪੰਛੀ ਮਨੁਖ ਵੀ ਰੋ ਰਹੇ ਨੇ।
ਤੇਰੀ ਛਤਰ ਛਾਇਆ ਹੇਠ ਸੇਵਕਾਂ ਨੇ, ਜਿਹੜੇ ਮਾਣੇ ਓਹ ਸੁਖ ਵੀ ਰੋ ਰਹੇ ਨੇ।
ਜੀਵਨ ਤੇਰਾ ਆਦਰਸ਼ ਸੀ ਅਜ ਤਾਹੀਓਂ, ਵਿਚੋਂ ਤੈਥੋਂ ਵੇਮੁੱਖ ਵੀ ਰੋ ਰਹੇ ਨੇ।
ਬਚੇ ਬੁਢੇ ਨਰ ਨਾਰ ਤੇ ਇਕ ਪਾਸੇ, ਤੇਰੇ ਜਾਣ ਤੇ ਰੁਖ ਵੀ ਰੋ ਰਹੇ ਨੇ।
ਜਗੇ ਜੋਤ ਜੱਗਜੀਤ ਦੇ ਵਿਚ ਤੇਰੀ, ਕਰੇ ਰੌਸ਼ਨੀ ਵਿਚ ਜਹਾਨ ਸਤਿਗੁਰ।
ਜਦੋਂ ਤਕ ਇਹ ਜਗ ਹੈ ਕਾਇਮ 'ਆਜਿਜ਼', ਤੈਨੂੰ ਯਾਦ ਕਰਸੀ ਹਿੰਦੁਸਤਾਨ ਸਤਿਗੁਰ।

# ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

[ਬੀਬੀ ਲੀਲਾਵੰਤੀ ਜੀ ਦਿੱਲੀ

ਮਾਤਾ ਜੀਵਨ ਕੌਰ ਦੇ ਲਾਲ, ਗੁਰੂ ਹਰੀ ਸਿੰਘ ਦੇ ਬਾਲ,
ਪਲ ਵਿਚ ਕਰਦੇ ਹੈਨ ਨਿਹਾਲ, ਮੇਰੇ ਸਤਿਗੁਰੂ ਪ੍ਰਤਾਪ ਸਿੰਘ।
ਸਾਰੀ ਸ੍ਰਿਸਟੀ ਦੇ ਮਹਾਰਾਜ, ਭੁਪਿੰਦਰ ਦੇ ਸਿਰ ਦੇ ਤਾਜ,
ਦਾਤੇ ਬੜੇ ਗ੍ਰੀਬ ਨਿਵਾਜ, ਮੇਰੇ ਸਤਿਗੁਰੂ ਪ੍ਰਤਾਪ ਸਿੰਘ।
ਸੁਚ ਸੋਧ ਦੇ ਸਨ ਵਾਪਾਰੀ, ਨਾਮ ਦਾਨ ਦੇ ਅਤਿ ਭੰਡਾਰੀ,
ਗਊ ਗ੍ਰੀਬ ਦੇ ਸੀ ਹਿਤਕਾਰੀ, ਮੇਰੇ ਸਤਿਗੁਰੂ ਪ੍ਰਤਾਪ ਸਿੰਘ।
ਵਜਾਵਣ ਜਦੋਂ ਕਦੇਂ ਵੀ ਤਾਰ, ਲਾਵਣ ਆਸਾ ਜੀ ਦੀ ਵਾਰ,
ਜੋੜਨ ਨਾਲ ਸੱਚੇ ਕਰਤਾਰ, ਮੇਰੇ ਸਤਿਗੁਰੂ ਪ੍ਰਤਾਪ ਸਿੰਘ।
ਯਾਰਾਂ ਮਹੀਨੇ ਕਰਦੇ ਦੌਰਾ, ਤਾਰਨ ਸ੍ਰਿਸ਼ਟੀ ਭੋਰਾ ਭੋਰਾ,
ਕਰਦੇ ਸਾਜਾਂ ਦੀ ਘਨ ਘੋਰਾ, ਮੇਰੇ ਸਤਿਗੁਰੂ ਪ੍ਰਤਾਪ ਸਿੰਘ।
ਭਾਦਰੋਂ ਨਿਤਨੇਮ ਰਚਾਣ, ਸਭਿ ਸੰਗਤਾਂ ਨੂੰ ਪਾਸ ਬੁਲਾਣ,
ਤੇ ਜਪਾਵਣ ਸਚਾ ਨਾਮ, ਮੇਰੇ ਸਤਿਗੁਰੂ ਪ੍ਰਤਾਪ ਸਿੰਘ।
ਕੰਨਾਂ ਵਿਚ ਜਦ ਭਜਨ ਸੁਣਾਣ, ਪਲ ਵਿਚ ਦੈਂਤ ਦੇਵ ਬਣ ਜਾਣ,
ਦਿਲ ਜ਼ਰਾ ਮਾਸਾ ਨ ਲਾਣ, ਮੇਰੇ ਸਤਿਗੁਰੂ ਪ੍ਰਤਾਪ ਸਿੰਘ।
ਸੰਗ ਤੁਮਾਰੇ ਕਰੇ ਅਨੰਦਾ, ਵਣਤ੍ਰਿਣ ਤ੍ਰਿਭਵਣ, ਪਰਮਾ ਨੰਦਾ,
ਸੇਜ ਸੁਹਾਵਾ ਮਨ ਬਿਗਸੰਦਾ, ਮੇਰੇ ਸਤਿਗੁਰੂ ਪ੍ਰਤਾਪ ਸਿੰਘ।
ਤੈਂ ਬਿਨ ਕੌਣ ਵੰਡਾਵੇ ਦੁਖੜੇ, ਤੈਂ ਦਰਸ਼ਨ ਲਈ ਨੈਨ ਨੇ ਭੁਖੜੇ,
ਅੰਮ੍ਰਿਤ ਬਚਨਾਂ ਲਈ ਕੰਨ ਤਰਸਣ,
ਮੇਰੇ ਸਤਿਗੁਰੂ ਪ੍ਰਤਾਪ ਸਿੰਘ।
ਤੂੰ ਲਗਦਾ ਸੈਂ ਸਭ ਨੂੰ ਪਿਆਰਾ, ਲੀਲ੍ਹਾ ਦਾ ਤੂੰਹੀ ਸੈਂ ਸਹਾਰਾ,
ਸ਼ੁਕਰ ਹੈ ਦੇ ਗਇਓਂ ਸਾਨੂੰ ਕਿਨਾਰਾ,
ਪਿਆਰਾ ਸਤਿਗੁਰੂ ਜਗਜੀਤ ਸਿੰਘ।



ਖਬਿਓਂ–ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਚੌਧਰੀ ਰਾਮ ਨਰਾਇਣ ਜੀ ਸਕੱਤ੍ਰ ਭਾਰਤ ਸੇਵਕ ਸਮਾਜ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਸ੍ਰੀ ਜੀਵਨ ਨਗਰ ਵਿਖੇ ਆਖਰੀ ਪ੍ਰਦਰਸ਼ਨੀ ਸਮੇਂ ੧੭ ਕਤਕ ਬਿ: ੨੦੧੫)



ਖਬਿਓਂ—ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ, ਰਾਧਾ ਸਵਾਮੀ ਮਤ ਦੇ ਗੁਰੂ ਸ੍ਰੀ ੧੦੮ ਮਹਾਰਾਜ ਕਿਰਪਾਲ ਸਿੰਘ ਜੀ ਤੇ ਸ੍ਰੀ ੧੦੮ ਮਹਾਰਾਜ ਚਰਨ ਸਿੰਘ ਜੀ ਸ੍ਰੀ ਭੈਣੀ ਸਾਹਿਬ ਵਿਖੇ ਦਸਤਾਰਬੰਦੀ ਸਮਾਗਮ ਸਮੇਂ (੨੫ ਭਾਦਰੋਂ ੨੦੧੬)

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ
## ਤੇ ਏਕਤਾ

[ਮਾਸਟ੍ਰ ਅਜੀਤ ਸਿੰਘ ਜੀ ਚੀਮਾਂ

ਵਰਤਮਾਨ ਸਮੇਂ ਵਿਚ ਜਿਥੇ ਸਾਇੰਸ ਤਰੱਕੀ ਦੀ ਸਿਖਰ ਤੇ ਪੁਜ ਗਈ ਹੈ ਓਥੇ ਨਫ਼ਰਤ, ਈਰਖਾ, ਸਾੜੇ ਅਤੇ ਰਸ਼ਕ ਨੇ ਵੀ ਆਪਣੇ ਪੈਰ ਪਸਾਰਨੋਂ ਘਟ ਨਹੀਂ ਕੀਤੀ। ਇਸ ਨਫਰਤ ਨੇ ਭਰਾ ਨੂੰ ਭਰਾ ਦਾ ਵੈਰੀ ਬਣਾ ਦਿਤਾ ਹੈ। ਲੋਕਾਂ ਦੇ ਓਪਰੇ ਓਪਰੇ ਪਿਆਰ ਛੇਤੀ ਹੀ ਨੰਗੇ ਹੋਕੇ ਦੁਸ਼ਮਣੀ ਦੀ ਸ਼ਕਲ ਇਖਤਿਆਰ ਕਰ ਲੈਂਦੇ ਹਨ। ਹਿੰਦੂ ਤੇ ਮੁਸਲਮਾਨਾਂ ਦੀ ਆਪੋ ਵਿੱਚ ਹਕਾਰਤ ਨੇ ਪਾਕਸਤਾਨ ਬਣਾ ਦਿਤਾ। ਹੁਣ ਸਿਖ ਤੇ ਹਿੰਦੂ ਆਪੋ ਵਿਚ ਏਨੇ ਦੂਰ ਹੋ ਗਏ ਹਨ ਕਿ ਜਿਨ੍ਹਾਂ ਦਾ ਮਿਲਕੇ ਬੈਠਣਾ ਅਸੰਭਵ ਹੀ ਨਹੀਂ ਸਗੋਂ ਅਤਿ ਮੁਸ਼ਕਲ ਨਜ਼ਰ ਆ ਰਿਹਾ ਹੈ।

ਭਾਵੇਂ ਹਰ ਰੋਜ਼ ਅਸੀਂ ਇਹ ਅਰਦਾਸ ਕਰਦੇ ਹਾਂ 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।' ਪਰ ਅਮਲੀ ਤੌਰ ਤੇ ਅਸੀਂ ਇਸ ਨੂੰ ਫਜ਼ੂਲ ਸਮਝ ਛਡਦੇ ਹਾਂ। ਏਕਤਾ ਲਈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇਜਿੰਨਾਯਤਨ ਕੀਤਾ ਹੈ ਸ਼ਾਇਦ ਹੀ ਹੋਰ ਕੋਈ ਵਿਅਕਤੀ ਇਸ ਪਹਿਲੂ ਵਿਚ ਏਨੀ ਅਗੇ ਵਧੀ ਹੋਵੇ। ਇਸ ਵਿਚ ਸ਼ੱਕ ਨਹੀਂ ਕਿ ਆਪਨਾਮਧਾਰੀ ਪੰਥਦੀ ਚੜ੍ਹਦੀਕਲਾ ਨੂੰ ਵੇਖਣ ਦੇ ਚਾਹਵਾਨ ਸਨ। ਪਰ ਆਪਦਾ ਮਨੁਖਤਾ ਲਈ ਅਥਾਹ ਪਿਆਰ ਵੀ ਸਿਖਰਾਂਉਤੇ ਸੀ। ਬਾਜ਼ੀਗਰ ਦੀ 'ਨ ਮਾਨੂੰ' ਵਾਲੀ ਨੀਤੀ ਤੋਂ ਉਚਾ ਉਠਕੇ ਪਾਤਸ਼ਾਹ ਜੀ ਦੇ ਧਾਰਮਕ ਨੁਕਤਾ ਨਿਗਾਹ ਨਾਲ ਸਹਿਮਤ ਨ ਹੋਣ ਵਾਲੇ ਵੀ ਇਹ ਗਲ ਮੰਨਣੋ ਇਨਕਾਰ ਨਹੀਂ ਕਰ ਸਕੇ ਕਿ ਆਪ ਤੋਂ ਵਡਾ ਹੋਰ ਕੋਈ ਮਿਲਾਪ ਦਾ ਹਾਮੀ ਸੀ। ਅਕਾਲੀ ਅਖਬਾਰ ਤੇ ਪ੍ਰਭਾਤ ਦੇ ਐਡੀਟਰ ਨੇ ਇਕ ਪੁਨਰ ਸਿਮਰਤੀ ਦੇ ਲੇਖ ਹੇਠ ਮਿਤੀ ੧੫-੯-੫੯ ਦੇ ਪਰਚੇ ਵਿਚ ਇਹ ਲਿਖਿਆ ਹੈ– "ਆਪਣੀ ਜ਼ਿੰਦਗੀ ਮੇਂ ਉਨ੍ਹੋਂ ਨੇ ਗੁਰੂ ਨਾਨਕ ਸੰਪ੍ਰਦਾਉਂ ਕੇ ਇਤਹਾਦ ਇਤਫਾਕ ਕੇ ਲੀਏ ਪੁਰ ਖਲੂਸ ਕੋਸ਼ਸ਼ੇਂ ਕੀ। ਇਸੇ ਪਰਚੇ ਦੇ ੨੪-੮-੫੯ ਦੇ ਅੰਕ ਵਿਚ ਵੀ ਇਹ ਸ਼ਬਦ ਲਿਖੇ ਹਨ– "ਗੁਰੂ ਨਾਨਕ ਸੰਪ੍ਰਦਾਉਂ ਮੇਂ ਬਾਹਮੀ ਪਿਆਰ ਪੈਦਾ ਕਰਨੇ ਕੇ ਲੀਏ ਆਪ ਨੇ ਭੈਣੀ ਸਾਹਿਬ ਮੇਂ ਏਕ ਅਜ਼ੀਮ ਆਲੀਸ਼ਾਨ ਕਾਨਫ੍ਰੰਸ ਕੀ।"

ਆਪਦੇ ਮੁਬਾਰਕ ਜੀਵਨ ਦੀ ਇਕ ਰੀਝ ਸਿਖ ਸੰਪਰਦਾ ਕਾਨਫਰੰਸ ਸੀ। ਇਸ ਕਾਨਫਰੰਸ ਵਿਚ ਅਕਾਲੀ ਉਦਾਸੀ, ਨਿਰਮਲੇ, ਸੇਵਾ ਪੰਥੀ, ਅਡਣ ਸ਼ਾਹੀ ਤੇ ਨਾਮਧਾਰੀ ਪੰਥ ਦੇ ਨੇਤਾਵਾਂ ਨੇ ਸ਼ਰਕਤ ਕੀਤੀ। ਇਸ ਕਾਨਫਰੰਸ ਦੀਆਂ ਭਾਰਤ ਦੇ ਕੋਨੇ ਕੋਨੇ ਵਿਚ ਧੁੰਮਾਂ ਪੈ ਗਈਆਂ। ਹਜ਼ੂਰ ਨੇ ਆਪਣੇ ਮੁਖਾਰਬਿੰਦ ਤੋਂ ਸਭ ਨੂੰ ਏਕਤਾ ਦਾ ਉਪਦੇਸ਼ ਦਿਤਾ। "ਇਸ ਵਿਚ ਸ਼ੱਕ ਨਹੀਂ ਕਿ ਅਸੀਂ ਬਾਹਰ ਮੁਖੀ ਭੇਖਾਂ ਦੁਆਰਾ ਵਖ ਵਖ ਹਾਂ ਪਰ ਸਭ ਵਿਚ ਨੂਰ ਉਸ ਰਬੀ ਜੋਤ ਦਾ ਹੈ। ਪਿਆਰ, ਮੁਹਬਤ, ਮਿਲਨਸਾਰੀ ਤੇ ਏਕਤਾ ਹੀ ਇਨਸਾਨੀਅਤ ਨੂੰ ਉਚਿਆਂ ਲਿਜਾਣ ਦੇ ਗੁਣ ਹਨ। ਇਸ ਮਹਾਨ ਆਤਮਾ ਨੇ ਹਿੰਦੂ ਸਿਖਾਂ ਵਿਚ ਫੈਲੀ ਨਫਰਤ ਦੀ ਜ਼ਹਿਰ ਨੂੰ ਮਿਲਾਪ ਦਾ ਅੰਮ੍ਰਿਤ ਸਿੰਜਕੇ ਇਕ ਦੂਸਰੇ ਦੇ ਨੇੜੇ ਲੈ ਆਂਦਾ। ਮੇਰੇ ਏਨਾਂ ਖਿਆਲਾਂ ਦੀ ਪ੍ਰੋੜ੍ਹਤਾ ਸ੍ਰੀ ਰਣਬੀਰ ਜੀ ਨੇ ਮਿਲਾਪ ਵਿਚ ਸੁਚਜੇ ਢੰਗ ਨਾਲ ਕੀਤੀ ਹੈ।

"ਆਜ਼ਾਦੀ ਮਿਲਣੇ ਕੇ ਬਾਦ ਪੂਰੀ ਸ਼ਿੱਦਤ ਸੇ ਕੁਛ ਖੁਦ ਗਰਜ਼ ਲੋਗੋਂ ਨੇ ਜਬ ਹਿੰਦੂਓਂ ਔਰ ਸਿਖੋਂ

ਮੇਂ ਫਿਰਕਾ ਪ੍ਰਸਤੀ ਕਾ ਜ਼ਹਿਰ ਭਰਨੇ ਕੀ ਕੋਸ਼ਸ਼ ਕੀ, ਤਬ ਬੀ ਮਿਲਾਪ ਔਰ ਦੇਸ਼ ਭਗਤੀ ਕੀ ਆਹਨੀ ਚਟਾਨ ਬਨ ਕਰ ਫਿਰਕਾ ਪ੍ਰਸਤੀ ਕੇ ਇਸ ਤੂਫਾਨੀ ਸਮੁੰਦਰ ਮੇਂ ਖੜ ਰਹੇ। ਏਕ ਲਮਹ ਕੇ ਲੀਏ ਭੀ ਉਨਕੇ ਪਾਉਂ ਮੇਂ ਲਰਜ਼ਸ਼ ਨਹੀਂ ਆਈ।

ਮੇਰੇ ਕੋਲੋਂ ਜੇ ਕੋਈ ਸਚ ਪੁਛੇ ਤਾਂ ਆਪ ਜੀ ਦੇ ਸੁੰਦਰ ਮੁਖੜੇ ਦਾ ਦਰਸ਼ਨ ਕੀਤਿਆਂ ਹੀ ਸਰੀਰ ਵਿਚ ਝੁਣ ਝੁਣੀ ਜਹੀ ਆ ਜਾਂਦੀ ਸੀ ਤੇ ਨਫਰਤ ਦੀ ਗਲਾਜ਼ਤ ਵਿਚ ਫਾਥੀ ਹੋਈ ਆਤਮਾ ਧੁਪਕੇ ਸਵੱਛ ਹੋ ਪਵਿਤ੍ਰ ਹੋ ਜਾਂਦੀ ਸੀ। ਜਿਸ ਵੀ ਇਕ ਵਾਰੀ ਦੀਦਾਰ ਕੀਤਾ ਹੈ ਉਹ ਇਹ ਗਲ ਕਹਿਣੋਂ ਨਹੀਂ ਰੁਕ ਸਕਿਆ ਕਿ ਆਪ ਜੀ ਦੀ ਨਸ ਨਸ ਵਿਚ ਏਕਤਾ ਦੀ ਝਲਕ ਪੈਂਦੀ ਰਹੀ ਹੈ।

ਅਜ ਕਲ ਨਾਸਤਕਤਾ ਦੀ ਛਤਰ ਛਾਇਆ ਹੇਠ ਪਲੀ ਨਵੀਂ ਪਨੀਰੀ ਉਤੇ ਹਕਾਰਤ ਦਾ ਗੜ੍ਹਾ ਪੈ ਰਿਹਾ ਹੈ। ਭਰਾਤਰੀ ਭਾਵ ਤੋਂ ਬਾਹਮੀ ਮਿਲਨ ਸਾਰੀ ਕੇਵਲ ਆਸਤਕਤਾ ਦੇ ਪ੍ਰਚਾਰ ਨਾਲ ਹੀ ਵਧ ਫੁਲ ਸਕਦੀ ਹੈ। ਸੋ ਅਕਾਲ ਦਾ ਨਾਮ ਸਿਮਰਨ ਕਰਨਾ ਤੇ ਕਰਾਣਾ ਆਪ ਦਾ ਮੁਖ ਮੰਤਵ ਸੀ। ਸੰਨ ੧੯੫੪ ਤੋਂ ਲੈਕੇ ਮੈਨੂੰ ਅਖੀਰ ਤੀਕ ਉਨ੍ਹਾਂ ਦੇ ਨੇੜੇ ਹੋਕੇ ਬਹਿਣ ਦਾ ਸੁਭਾਗ ਸਮਾ ਮਿਲਦਾ ਰਿਹਾ ਹੈ। ਤੇ ਮੈਂ ਇਹ ਗਲ ਫ਼ਖਰ ਨਾਲ ਕਹਿ ਸਕਦਾ ਹਾਂ ਕਿ ਉਨ੍ਹਾਂ ਦਾ ਦਿਲ ਨਿਥਾਵਿਆਂ, ਨਿਆਸਰਿਆਂ, ਯਤੀਮਾਂ, ਮਜ਼ਲੂਮਾਂ, ਮਜ਼ਦੂਰਾਂ ਤੇ ਕਾਮਿਆਂ ਲਈ ਪਿਆਰ ਦਾ ਮਹਾਨ ਬੈਂਕ ਸੀ।

੧੯੪੫ ਅਗਸਤ ਵਿਚ ਫਗਵਾੜੇ ਵਿਸ਼ਕਰਮਾ ਮੰਦਰ ਹਜ਼ੂਰ ਨੇ ਅੱਠ ਦਿਨ ਪ੍ਰਯੋਗ ਦੇ ਮੇਲੇ ਵਿਚ ਦਰਸ਼ਨ ਦਿਤੇ। ਆਪਦੀ ਮਿਕਨਾਤੀਸੀ ਸ਼ਖਸੀਅਤ ਨੇ ਲੋਕਾਂ ਦੇ ਦਿਲਾਂ ਉਤੇ ਐਸਾ ਕਬਜ਼ਾ ਜਮਾਇਆ ਕਿ ਜਿਸਦੀ ਅਜ ਤੀਕ ਛਾਪ ਨਹੀਂ ਲਹਿ ਸਕੀ। ਉਸ ਮੇਲੇ ਵਿਚ ਹਜ਼ੂਰ ਨੇ ਭਾਸ਼ਨ ਦਿਤਾ, ਮੈਂ ਆਪ ਕੰਨਾਂ ਨਾਲ ਸੁਣਿਆ ਹਜ਼ੂਰ ਨੇ ਕਿਹਾ-

"ਮੈਨੂੰ ਉਸ ਹਰ ਬਸ਼ਰ ਨਾਲ ਪਿਆਰ ਹੈ ਜੋ ਨਾਮ ਜਪਦਾ ਹੈ, ਭਾਵੇਂ ਉਹ ਹਿੰਦੂ, ਮੁਸਲਮਾਨ ਅਕਾਲੀ ਜਾਂ ਨਾਮਧਾਰੀ ਹੈ। ਇਹਕੁਦਰਤ ਕਾਦਰ ਦੀ ਹੀ ਬਣਾਈ ਹੋਈ ਹੈ "ਏਕ ਪਿਤਾ ਏਕਸ ਕੇ ਹਮ ਬਾਰਕ" ਅਸੀਂ ਸਭ ਅਕਾਲ ਪੁਰਖ ਦੇ ਪੁਤਰ ਹਾਂ, ਜਿਵੇ ਅਸੀਂ ਆਪਣੇ ਮਾਂ ਪਿਉ ਜਾਇਆਂ ਨੂੰ ਸਮਝਦੇ ਹਾਂ ਇਸਤਰਾਂ ਹੀ ਬਿਨਾ ਵਿਤਕਰੇ ਹਰ ਇਨਸਾਨ ਨਾਲ ਪਿਆਰ ਕਰਨਾ ਚਾਹੀਦਾ ਹੈ।"

ਉਸ ਹੀ ਸਾਲ ਹੁਸ਼ਿਆਰ ਪੁਰ ਦੀ ਸੰਗਤ ਨੇ ਇਕ ਮਹਾਨ ਕਾਨਫ੍ਰੰਸ ਕੀਤੀ। ਓਥੇ ਇਕ ਰਾਮ–ਗੜ੍ਹੀਏ ਸਿਖ ਨੇ ਇਕ ਚਿਠੀ ਹਜ਼ੂਰ ਦੇ ਅਗੇ ਰਖੀ। ਉਸ ਵਿਚ ਲਿਖਿਆ ਸੀ ਕਿ ਰਾਮਗੜ੍ਹੀਆ ਕੌਮ ਤਨਜ਼ਲੀ ਵਲ ਜਾ ਰਹੀ ਹੈ ਤੁਸੀਂ ਇਸਦੀ ਵਾਗ ਡੋਰ ਫੜੋ ਤੇ ਇਸਨੂੰ ਤਰੱਕੀ ਵਲ ਲਿਜਾਣਦਾਯਤਨ ਕਰੋ। ਉਸਦੇ ਉਤ੍ਰਵਜੋਂ ਆਪਨੇ ਕਿਹਾ ਕਿ-ਮੇਰੀਆਂ ਨਜ਼ਰਾਂ ਵਿਚ ਰਾਮਗੜ੍ਹੀਏ ਤੇ ਹੋਰ ਸਭ ਇਕ ਹੀ ਰੂਪ ਹਨ। ਮੈਂ ਸਤਿਗੁਰੂ ਰਾਮ ਸਿੰਘ ਜੀ ਦੇ ਸਾਂਝੀ ਵਾਲਤਾ ਦੇ ਮਿਸ਼ਨ ਦੀ ਅਗਵਾਈ ਕਰਨ ਲਈ ਆਇਆ ਹਾਂ।" ਪਾਠਕ ਸਜਣ ਅੰਦਾਜ਼ਾ ਲਾਉਣ ਕਿ ਸਤਿਗੁਰੂ ਪਾਤਸ਼ਾਹ ਦੇ ਵਿਸ਼ਾਲ ਹਿਰਦੇ ਵਿਚ ਮਨੁਖਤਾ ਲਈ ਕਿੰਨਾਂਗੁਝਵਾਂ ਪਿਆਰ, ਸਾਗਰ ਦੀ ਛਲਕਦੀ ਲਹਿਰ ਵਾਂਗ ਕਿਦਾਂ ਡਲ੍ਹਕ ਡਲ੍ਹਕ ਪੈਂਦਾ ਸੀ।

ਇਕ ਹੋਰ, ਸੁਖ ਜੀਵਨ ਪਤ੍ਰਕਾ ਦਾ ਐਡੀਟਰ ਮਿਤੀ ੩੧-੮-੧੯੫੯ ਦੇ ਲੀਡਿੰਗ ਆਰਟੀਕਲ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਏਕਤਾ ਦੇ ਨਜ਼ਰੀਏ ਨੂੰ ਏਦਾਂ ਬਿਆਨ ਕਰਦਾ ਹੈ– "ਆਪ ਸਦਾ ਹੀ ਹਿੰਦੂਆਂ ਅਤੇ ਸਿਖਾਂ ਵਿਚ ਅਤੇ ਸਿਖਾਂ ਦੇ ਅਡੋ ਅਡ ਧੜਿਆਂ ਵਿਚ ਮੇਲ ਕਰਾਉਣ ਦਾ ਯਤਨ ਕਰਦੇ ਰਹਿੰਦੇ ਸਨ। ਆਪ ਇਸਤਰਾਂ ਦੇ ਨਿਰਪੱਖਤਾ ਭਰੇ ਸੁਭਾ ਕਰਕੇ ਹਰ ਪਾਸੇ ਸਤਿਕਾਰੇ ਜਾਂਦੇ ਹਨ।" ਅਜ ਉਹ ਸ਼ੇਰ ਵਰਗਾ ਚੇਹਰਾ, ਬੁਲ੍ਹਾਂ ਦੀ ਮਿਠੀ ਮੁਸਕਾਨ, ਹਸਰਤ ਭਰਿਆ ਦਿਲ ਤੇ ਮੋਹ ਲੈਣ ਵਾਲੇ ਨੈਣਾਂ ਵਾਲਾ ਸਤਿਗੁਰ ਸਾਥੋਂ ਅਲੋਪ ਹੋਕੇ ਬਹਿ ਗਿਆ ਹੈ ਤੇ ਇਸ ਘਾਟੇ ਨੂੰ ਹਰ

ਕੋਈ ਮਹਿਸੂਸ ਕਰਦਾ ਹੈ।

ਕੁਝ ਸਮੇਂ ਤੋਂ ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ ਤੇ ਕਬਜ਼ਾ ਕਰਨ ਲਈ ਵਖ ੨ ਧੜੇ. ਚੋਣਾਂ ਦੇ ਸੰਗ-ਰਾਮ ਵਿਚ ਸਿਰ ਧੜ ਦੀ ਬਾਜ਼ੀ ਲਾਉਣ ਲਈ ਤੁਲੇ ਹੋਏ ਹਨ। ਪੰਥ ਦੀ ਭਲਾਈ ਸੋਚਣ ਵਾਲੀਆਂ ਵਿਅਕਤੀਆਂ ਦੁਖਿਅਤ ਹੋ ਰਹੀਆਂ ਹਨ ਕਿ ਇਸ ਤਰੀਕੇ ਨਾਲ ਸਿਖ ਪੰਥ ਦੀ ਦੂਜੀਆਂ ਕੌਮਾਂ ਵਿਚ ਬਦਨਾਮੀ ਹੋ ਰਹੀ ਹੈ ਤੇ ਮੁਖਾਲਫ ਲੋਕ ਇਹ ਕਹਿ ਰਹੇ ਹਨ ਕਿ ਸਿਖ ਕੜਾਹ ਤੋਂ ਲੜ ਰਹੇ ਹਨ। ਸੋਝੀਵਾਨ ਲੋਕ ਅੱਜ ਸਤਿਗੁਰੂ ਜੀ ਦੀ ਘਾਟ ਨੂੰ ਮਹਿਸੂਸ ਕਰ ਰਹੇ ਹਨ। 'ਸੁਖ ਜੀਵਨ' ਦਾ ਐਡੀ-ਟਰ ਅਗੇ ਉਸੇ ਹੀ ਲੇਖ ਵਿਚ ਲਿਖਦਾ ਹੈ– ''ਆਪਦੇ ਚਲਾਣੇ ਉਤੇ ਅਕਾਲੀਆਂ ਦਿਆਂ ਮਾਸ-ਟਰ ਤੇ ਗਿਆਨੀ ਧੜਿਆਂ ਨੇ ਬੜੇ ਦੁਖ ਦਾ ਪ੍ਰਗ-ਟਾਵਾ ਕੀਤਾ ਹੈ। ਸੱਚ ਮੁਚ ਅੱਜ ਦੇ ਬਿਖੜੇ ਸਮੇਂ ਵਿਚ ਆਪ ਵਰਗੀ ਵਿਅਕਤੀ ਦੀ ਅਤਿ ਭਾਰੀ ਲੋੜ ਸੀ।'' ਇਹ ਹਵਾਲੇ ਉਨਾਂ ਲੋਕਾਂ ਦੇ ਦੇ ਰਿਹਾ ਹਾਂ ਜਿਹੜੇ ਲੋਕ ਹਮੇਸ਼ਾ ਵਿਰੋਧਤਾ ਕਰਦੇ ਰਹੇ ਹਨ ਤੇ ਅਸਲੀਅਤ ਨੂੰ ਵੀ ਮੰਨਦੇ ਰਹੇ ਹਨ।ਅੱਜਦੀ ਇਸ ਮੁਠ ਭੇੜ ਦਾ ਉਹ ਜਰੂਰ ਕੋਈ ਨ ਕੋਈ ਇਲਾਜ ਲਭਦੇ ਤੇ ਕੋਈ ਵਜ੍ਹਾ ਨਹੀਂ ਸੀ ਕਿ ਅਸੀਂ ਗੁਰ-ਦਵਾਰਿਆਂ ਉਤੋਂ ਛਿਤਰਾਂ ਦਾਲ ਵੰਡਦੇ।

ਸ੍ਰ: ਕਰਮ ਸਿੰਘ ਵਿਰਦੀ ਸਕੱਤ੍ਰ ਰਾਮਗੜ੍ਹੀਆ ਸਭਾ ਸਰਕਲ ਕਰੋਲ ਬਾਗ ਦਿਲੀ ਦੇ ਲੇਖ ਦਾ ਹਵਾਲਾ ਦੇਂਦਾ ਹਾਂ। ਰਾਮਗੜ੍ਹੀਆਂ ਕੌਮ ਅਗੇ ਅਫ-ਸੋਸ ਦੇ ਸਿਰ ਲੇਖ ਹੇਠ ਕੌਮੀ ਸੰਦੇਸ਼ ਫਗਵਾੜਾ ਦੇ ਪੰਨਾ ੭ ਮਿਤੀ ੩-੯-੧੯੫੯ ਤੇ ਲਿਖਦੇ ਹਨ – ''ਸਿਖ ਕੌਮ ਦੀ ਬੇੜੀ ਅੱਜ ਮੰਝਧਾਰ ਵਿਚ ਖੁਦ ਗਰਜੀ ਦੇ ਤੂਫਾਨਾਂ ਵਿਚੋਂ ਕਢਕੇ ਕਿਨਾਰੇ ਤੇ ਲਿਆਉਣ ਲਈ ਸਾਡੀਆਂ ਨਿਗਾਹਾਂ ਮਹਾ ਪੁਰਸ਼ ਮਹਾਰਾਜ ਪ੍ਰਤਾਪ ਸਿੰਘ ਵੱਲ ਲਗੀਆਂ ਹੋਈਆਂ ਸਨ ਪ੍ਰੰਤੂ ਸਾਡੀਆਂ ਆਸਾਂ ਆਸਾਂ ਹੀ ਰਹਿ ਗਈਆਂ, ਆਪ ਅਕਾਲ ਪੁਰਖ ਦੇ ਸਦੇ ਤੇ ਸਚਖੰਡ ਦਰਬਾਰ ਵਿਚ ਜਾ ਬਿਰਾਜੇ ਹਨ। ਜਦ ਕੋਈ ਚੀਜ਼ ਹਥੋਂ ਗਵਾਚ ਜਾਏ ਜਾਂ ਉਹ ਸ਼ਖਸੀਅਤ ਅਖਾਂ ਤੋਂ ਓਝਲ ਹੋ ਜਾਏ ਉਸਦੀ ਲੋੜ ਜਾਂ ਘਾਟੇ ਨੂੰ ਫੇਰ ਹੀ ਮਹਿ-ਸੂਸ ਕੀਤਾ ਜਾਂਦਾ ਹੈ। ਆਪ ਦੀ ਯਾਦ ਵਿਚ ੨੫ ਭਾਦਰੋਂ ੨੦੧੬ ਬਿ: ਨੂੰ ਹੋਏ ਭਾਰੀ ਇਕੱਠ ਨੇ ਮੇਰੇ ਲੇਖ ਨੂੰ ਕਿਸੇ ਹਵਾਲੇ ਦਾ ਮੁਹਤਾਜ ਨਹੀਂ ਰਹਿਣ ਦਿਤਾ। ਇਸ ਮਹਾਨ ਇਕੱਠ ਵਿਚ ਅਕਾਲੀ, ਨਿਰਮਲੇ, ਰਾਧਾ ਸੁਆਮੀ, ਨਿਹੰਗ ਤੇ ਹਿੰਦੂ ਸੁਸਾਇਟੀਆਂ, ਜਨ-ਸੰਘ, ਆਰੀਆ ਸਮਾਜ, ਸਨਾਤਨ ਧਰਮੀ, ਇਨਾਂ ਤੋਂ ਇਲਾਵਾ ਰਾਜਸੀ ਜਮਾਤਾਂ ਦੇ ਆਗੂਆਂ, ਕਾਂਗਰਸੀਆਂ ਕਮਿਊਨਿਸਟਾਂ ਸੋਸ਼ਲਿਸਟਾਂ ਆਦਿ ਨੇ ਸ਼ਰਧਾਂਜਲੀ ਭੇਟ ਕਰਕੇ ਉਸ ਮਹਾਨ ਆਤਮਾ ਦੀ ਉਚਤਾ, ਪ੍ਰੇਮ ਤੇ ਏਕਤਾ ਦੀ ਖਾਹਸ਼ ਦਾ ਸਚਾ ਪ੍ਰਗਟਾਵਾ ਕੀਤਾ। ਇਹੋ ਜੇਹੀਆਂ ਨੂਰੀ ਆਤਮਾਵਾਂ ਕਦੀ ਕਦੀ ਹੀ ਧਰਤੀ ਤੇ ਆਉਂਦੀਆਂ ਹਨ। ਇਕਬਾਲ ਲਿਖਦਾ ਹੈ–
ਹਜ਼ਾਰੋਂ ਬਰਸ ਨਰਗਸ ਆਪਣੀ ਬੇ-ਨੂਰੀ ਪੇ ਰੋਤੀ ਹੈ।
ਬੜੀ ਮੁਸ਼ਕਲ ਸੇ ਚਮਨ ਮੇਂ
ਹੋਤਾ ਹੈ ਦੀਦਾਵਰ ਪੈਦਾ।

**ਯਾਦ ਤੇਰੀ ਆਈ** — ਸ਼੍ਰੀ ਤ੍ਰਿਲੋਕ ਸਿੰਘ ਜੀ ਸ਼ੇਰਗਿੱਲ

ਸਤਿਗੁਰ ਪਿਆਰ ਤੇਰੇ ਪੁਰ–ਪੁਰ ਵਿੰਨ੍ਹਿਆ ਏ, ਯਾਦ ਬੋਲ ਰਸੀਲੜੇ ਆ ਰਹੇ ਨੇ।
ਵਾ ਰੁਮਕੇ ਤਾਂ ਆਵੇ ਸੁਗੰਧ ਤੇਰੀ, ਫੁੱਲ ਝਾਉਲਾ ਮੁਸਕਾਣਾਂ ਦਾ ਪਾ ਰਹੇ ਨੇ।
ਚੰਦਨ ਆਪ ਹੋਕੇ ਹਰੀਓ ਈ ਤਪਸ਼ ਸਾਡੀ, ਕੱਦ ਸਰੂ ਹੁਣ ਯਾਦ ਕਰਾ ਰਹੇ ਨੇ।
ਦੇ ਕੇ ਨਾਮ ਦੀ ਪੁੜੀ ਤੂੰ ਰੋਗ ਕੱਟੇ, ਤੈਥੋਂ ਡਰਦਿਆਂ ਦੂਰ ਨਸਾ ਰਹੇ ਨੇ।
ਤੇਰੀ ਯਾਦ ਹੀ ਯਾਦ ਹੁਣ ਰਹੀ ਬਾਕੀ ਜਿਸਦੇ ਤੀਰ ਕਲੇਜੇ ਤੇ ਛਾ ਰਹੇ ਨੇ।
ਆਹਲਾ, ਗਿਆਨ, ਨਿਧਾਨ ਸੰਗ ਆਤਮਾਂ ਦੇ ਮੰਗਲ ਮਈ ਸਭ ਰਿਸ਼ਕਦੇ ਜਾ ਰਹੇ ਨੇ।
ਸਾਨੂੰ ਚਿਤ ਨ ਚੇਤੇ ਸੀ ਏਹ ਝਾਕੀ, ਜਿਸ ਨੂੰ ਚੇਤਿਆਂ ਨੇਤ੍ਰ ਹੰਝੂਆ ਰਹੇ ਨੇ।
ਤੇਰੇ ਪਿਆਰ ਨੇ ਵਿੰਨ੍ਹੀ ''ਤ੍ਰੈਲੋਕ'' ਦੁਨੀਆਂ, ਜਿਨਾਂ ਦਰਸ ਨ ਪਾਇਆ, ਪਛਤਾ ਰਹੇ ਨੇ।

# ਯਾਦਾਂ ਆਪ ਦੀਆਂ ਸਦਾ ਰਹਿਣ ਗੀਆਂ

[ਸੰਤ ਤਰਨ ਸਿੰਘ ਜੀ ਮੰਤ ਨਗਰ

ਜਿਵੇਂ ਆਖਦੇ ਯੂਸਫ ਦੀ ਵਿਕਰੀ ਤੇ, ਜਦੋਂ ਧਨੀਆਂ ਨੇ ਭੀੜ ਲਾਈ ਹੈਸੀ।
ਅੱਟੀ ਸੂਤ ਦੀ ਲੈ ਇਕ ਮਾਈ ਬੁਢੀ, ਉਹ ਵੀ ਯੂਸਫ ਖਰੀਦਨੇ ਆਈ ਹੈਸੀ।
ਨਹੀਓਂ ਏਹਦੇ ਤੋਂ ਆਵਣਾ ਮਾਈ ਯੂਸਫ, ਓਹਨੂੰ ਕਿਸੇ ਨੇ ਹਸ ਅਲਾਈ ਹੈਸੀ।
ਗਾਹਕਾਂ ਉਹਦਿਆਂ ਵਿਚ ਤਾਂ ਗਿਣੀ ਜਾਸਾਂ, ਇਹ ਆਖਕੇ ਡੁਲ੍ਹ ਪਈ ਮਾਈ ਹੈਸੀ।
(ਤਿਵੇਂ) ਗੁਣ ਜਸੀਆਂ 'ਚ ਗਿਣਿਆਂ ਜਾਣ ਖਾਤਰ, ਸਤ੍ਰਾਂ ਮੈ ਭੀ ਇਹ ਲਿਖੀਆਂ ਹੈਣਗੀਆਂ।
ਜਸ ਸਿੰਧ ਚੋਂ ਬੂੰਦ ਸ਼ਰਧਾਂਜਲੀ ਏ, ਯਾਦਾਂ ਆਪਦੀਆਂ ਸਦਾ ਰਹਿਣਗੀਆਂ।

ਸਿਕ ਆਪਦੀ ਨਿਤ ਪ੍ਰੇਮੀਆਂ ਨੂੰ, ਲੋੜਾਂ ਆਪਦੀਆਂ ਨਿਤ ਪੈਣ ਸਾਨੂੰ!
ਹਰ ਹੁਨਰ ਦਾ ਦਿਸੇ ਉਸਤਾਦ ਕੇਹੜਾ, ਔਕੜ ਹਰ ਕੇਹੜਾ ਦਸੇ ਜਿਤ ਸਾਨੂੰ।
ਕੇਹੜਾ ਨਾਮ ਜਪਾਏ ਪੜ੍ਹਾਏ ਬਾਣੀ, ਵਾਂਗ ਹਾਣੀਆਂ ਦੇ ਖੇੜਾ ਮਿਤ ਸਾਨੂੰ।
ਅਪਦਾ ਪੈਣ ਪਹਿਲੋਂ ਪਤਾ ਪਹੁੰਚ ਦਿਤਾ, ਨਹੀਂ ਆਪਦਾ ਭੁਲਣਾ ਹਿਤ ਸਾਨੂੰ।
ਜ਼ਿਮੀਂ ਜਿਨ੍ਹਾਂ ਨੂੰ ਆਪ ਪ੍ਰਦਾਨ ਕੀਤੀ, ਅੰਸ਼ਾਂ ਉਨ੍ਹਾਂ ਦੀਆਂ ਛਕਣ ਕਹਿਣਗੀਆਂ।
ਸਤਿਗੁਰੂ ਪਰਤਾਪ ਸਿੰਘ ਬਖਸ਼ ਕੀਤੀ, ਯਾਦਾਂ ਆਪਦੀਆਂ ਸਦਾ ਰਹਿਣਗੀਆਂ।

ਸੱਚ ਸੰਥਾ ਮਿਲਾਪ ਲਈ ਆਪਦੀ ਜੋ, ਰੂਹਾਂ ਪਾਕ ਨਚਾਕੀਉਂ ਛਹਿਣਗੀਆਂ।
ਕਈ ਲਖ ਸਿਖੀ ਦਾ ਰੁੜਨੋਂ ਰਖ ਨੀਹਾਂ, ਜੋ ਉਸਾਰੀਆਂ ਕਦੀ ਨ ਢਹਿਣਗੀਆਂ।
ਦਿਤਾ ਨਾਮ ਸਿਮਰਨ ਕੀਤਾ ਬਚਨ ਨਾਲੇ, ਬਿਪਤਾ ਕੁਝ ਨ ਖੋਣ ਖਾਹ ਖਹਿਣਗੀਆਂ।
ਕਲੀਆਂ ਵਾਲੇ ਕੁੜਤੇ ਚੂੜੀਦਾਰ ਸੁਥਣਾਂ, ਜਦ ਤਕ ਕੂਕਿਆਂ 'ਚ ਨਜ਼ਰੀਂ ਪੈਣਗੀਆਂ।
ਬਿਨਾਂ ਘੁੰਡ ਜਦਤਕਹਵਨਕੁੰਡ ਦੁਆਲੇ. ਲਈ ਅਨੰਦਾਂ ਦੇ ਜੋੜੀਆਂ ਬਹਿਣਗੀਆਂ।
ਵਾਂਗੂੰ ਧਰੂ ਸਤਿਗੁਰੂ ਪਰਤਾਪ ਸਿੰਘ ਜੀ, ਯਾਦਾਂ ਆਪਦੀਆਂ ਸਦਾ ਰਹਿਣਗੀਆਂ।

ਕਦਰ ਗਊ ਦੀ ਸਿਖਰ ਪੁਚਾਣ ਖਾਤਰ, ਸਿਖਣ ਸਬਕ ਜੋ ਡੋਹਰੀਆਂ ਚਹਿਣਗੀਆਂ।
ਹੈ ਸਰਕਾਰ ਵੈਰੀ ਕੇਰੀ ਅੱਖ ਕੀਤੀ, ਕਚੇ ਕਹਿਣ ਚੌੜਾਂ ਚੜ੍ਹੀਆਂ ਲਹਿਣਗੀਆਂ।
ਚਲ ਦਮਨ ਚੱਕਰ ਜਾਰੀ ਸੰਮਨ ਕੀਤੇ, ਨਹੀਂ ਸੀ ਪਤਾ ਨਦੀਆਂ ਉਲਟ ਵਹਿਣਗੀਆਂ।
ਮੇਵਾ ਜੀ, ਮਹਾਰਾਣੇ ਪ੍ਰਤਾਪ ਜੇਹੀਆਂ, ਅਣਖਾਂ ਰਾਜਾਂ ਦੇ ਰੋਹਬ ਨ ਸਹਿਣਗੀਆਂ।
ਪ੍ਰਣ ਅਰਜਨ ਗੁਰੂ ਹਰੀ ਕ੍ਰਿਸ਼ਨ ਵਾਂਗੂੰ, ਭੀ ਨਿਭਾਣ ਦੀਆਂ ਸਤਾ ਹੈਣਗੀਆਂ।
ਕਰ ਵਿਖਾਲਿਆ ਸਤਿਗੁਰੂ ਸਭ ਮੇਰੇ, ਯਾਦਾਂ ਆਪਦੀਆਂ ਸਦਾ ਰਹਿਣਗੀਆਂ।

(ਛੁਟਕੀ)
ਉਪਕਾਰ ਆਪਦੇ ਅਨਗਿਣਤ ਐਸੇ।
'ਤਰਨ' ਦੀ ਕਲਮ ਸੋ ਲਿਖ ਸਕੇ ਕੈਸੇ।

ਅਫਰੀਕਾ ਵਿਚ ਮਿ: ਮਕੈਨਜ਼ੀ ਦੇ ਫ਼ਾਰਮ ਦਾ ਵਛਾ, ਜਿਸ ਨੂੰ ਸਤਿਗੁਰੂ ਜੀ ਨੇ ਬਹੁਤ ਪਸੰਦ ਕੀਤਾ



| | | | | |
|---|---|---|---|---|
| BULL CALF | GINGALILI FAIRY'S EDOURD | RUTJES EDUARD | | (Imported Holland) |
| | | GINGALILI FAIRY | | |
| | JANE II | OLDAMBSTER DON. | | (Imported Holland) |
| | | JANE | KARIRANA BOROERER | |
| | | | MWERU | (Imported Holland Bull) |

JANE II

| | | | |
|---|---|---|---|
| 1st Lac. | 283 days | 6611 Lbs. | (3 days sick) |
| 2nd ,, | 287 ,, | 8675 ,, | (Foot & Mouth) |
| 3rd ,, | 305 ,, | 15924 ,, | |
| 4th ,, | 305 ,, | 22143 ,, | |
| 5th ,, | 365 ,, | 25676 ,, | |
| 6th ,, | 305 ,, | 20860 ,, | |

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਆਪਣੇ ਸਰਬ ਉਤਮ ਪਸ਼ੂਓਂ ਕੇ ਸਾਥ ਲਖਨਊ ੧੯੫੦ ਮੇ



**SHRI SATGURU PARTAP SINGH JI MAHARAJ WITH BEST ANIMALS OF THE FARM AT LUCKNOW**

*L. to R. : Harn (young Bull), Hansni, Sundar, Bhodi, Madan, Gaind, Hukmi, Lajo.*

# ਅੱਜ ਤੂੰ ਡਾਢਾ ਯਾਦ ਆ ਰਿਹਾ ਏਂ !



ਅਜ ਮੁੜ ਮੁੜਕੇ ਮੈਨੂੰ ਤੇਰਾ ਚੇਤਾ ਆ ਰਿਹਾ ਹੈ, ਸੁਹਣਿਆਂ ਉਂਜੀਂ ਤੂੰ ਰੋਜ਼ ਹੀ ਯਾਦ ਅਉਂਨਾ ਏਂ, ਕੋਈ ਇਕ ਗਲ ਏ ਜਿਸਤੋਂ ਤੇਰੀ ਸਿਮਰਤੀ ਆਉਂਦੀ ਏ ? ਨਹੀਂ, ਸੈਂਕੜੇ ਤੇ ਹਜ਼ਾਰਾਂ ਅਜੇਹੀਆਂ ਘਟਨਾਂਵਾਂ ਹੋ ਜਾਂਦੀਆਂ ਹਨ ਤੇ ਮੈਂ ਇਕ ਰੇਸ਼ਮੀ ਕੀੜੇ ਵਾਂਗ ਉਨ੍ਹਾਂ ਤੰਦਾਂ ਦੇ ਢੇਰ ਵਿਚ ਗੁਆਚ ਜਾਂਦਾ ਹਾਂ।

ਪਰ ਅੱਜ ਏਹ ਗੱਲ ਨਹੀਂ, ਜਾਂ ਤਾਂ ਮੈਨੂੰ ਪਥਰ ਦਿਲ ਨੂੰ ਵੀ ਰੋਣਾਂ ਪਵੇਗਾ ਤੇ ਜਾਂ ਤੇਰੀ ਯਾਦ ਵਿਚ ਮੇਰੀ ਕਲਮ ਨੂੰ ਹੰਝੂਆਂ ਵਰਗੇ ਅਖਰ ਸਫੈਦ ਕਾਗਜ਼ ਨੂੰ ਦੇਣੇ ਪੈਣਗੇ। ਸਤਿਗੁਰੂ, ਮੈਂ ਕੀ ਕਰਾਂ, ਅਜ ਮੇਰਾ ਯਕੀਨ ਗੁਆਚ ਗਿਆ ਹੈ ਕਿ ਤੂੰ ਕਦੇ ਦੇਹ ਕਰਕੇ ਬਿਮਾਰ ਸੈਂ, ਤੇ ਏਹ ਗਲ ਵੀ ਮੇਰੇ ਮੰਨਣ ਵਿਚ ਨਹੀਂ ਆਉਂਦੀ ਕਿ ਤੂੰ ਹਜ਼ਾਰਾਂ ਲੋਕਾਂ ਦੇ ਸਾਹਵੇਂ ਆਪਣੀ ਪੂਜਣ ਯੋਗ ਕੋਮਲ ਤੇ ਬੜੀ ਸੁਹਣੀ ਫਬਦੀ ਦੇਹ ਉਤੇ ਮਣਾਂ ਮੂੰਹੀਂ ਲਕੜਾਂ ਧਰਵਾਕੇ ਅਤ ਪਿਆਰੇ ਪੋਤੇ ਤੋਂ ਅਗਨੀਂ ਲਵਾਕੇ ਸਾਡੇ ਲਈ ਕੋਈ ਵੀ ਸਰੀਰਕ ਨਿਸ਼ਾਨ ਨਹੀਂ ਛਡ ਗਿਆ ਸੈਂ। ਨਾ ਅੱਜ ਮੈਨੂੰ ਇਸ ਗਲ ਤੇ ਇਤਬਾਰ ਆਉਂਦਾ ਹੈ ਕਿ ਸੱਚੀਂ ਮੁਚੀਂ ਮੈਂ ਆਪ ਵੀ ਉਸ ਇਕਠ ਵਿਚ ਭਾਗ ਲਿਆ ਸੀ ਜੋ ਤੇਰੀ ਅੰਤਮ-ਰਸਮ ਸਤਾਰੀਏ ਦੇ ਪਾਠ ਸਮੇਂ ਲਖਾਂ ਲੋਕਾਂ ਦਾ ਹੋਇਆ।

ਅੱਜ ਇੰਜ ਲਗਦਾ ਹੈ ਜਿਵੇਂ ਤੈਨੂੰ ਸਾਥੋਂ ਲੁਕਾਕੇ ਕਿਸੇ ਬੜੇ ਚਤਰ ਹੱਥ ਨੇ ਏਹ ਸਾਰੀਆਂ ਕਾਰਾਗਰੀਆਂ ਕੀਤੀਆਂ। ਤੂੰ ਸਾਥੋਂ ਕਦੋਂ ਜੁਦਾ ਹੋਣ ਵਾਲਾ ਸੈਂ! ਤੂੰ ਤੇ ਤੁਛ ਜਾਪਦੇ ਬੰਦਿਆਂ ਨੂੰ ਵੀ ਏਨਾਂ ਧਿਆਨ ਵਿਚ ਰਖਣ ਵਾਲਾ ਸੈਂ ਕਿ ਹਰੇਕ ਲਈ ਕੁਛ ਨ ਕੁਛ ਮਨ ਵਿਚ ਰਖਦਾ ਸੈਂ ਜਿੰਨਾਂ ਕੋਈ ਤੁਛ ਓਨੀ ਵਡੀ ਸੁਗਾਤ ਦੇਣ ਵਾਲਾ ਸੈਂ—ਫਿਰ ਸਾਨੂੰ ਅਸਲੋਂ ਹੀ ਕਿਉਂ ਭੁਲਾ ਦਿਤਾ ਈ, ਅੱਜ ਸਤਾਨਵੇਂ ਦਿਨ ਹੋ ਗਏ ਹਨ ਤੂੰ ਬਹੁੜਿਆ ਨਹੀਂ। ਤੇਰੇ ਪਿਆਰੇ ਸਪੁਤ੍ਰ ਤੇਰੀ ਥਾਂ ਨੇ! ਜਿੰਨਾਂ ਵਿਚ ਤੇਰੀ ਜੋਤ ਦੀਆਂ ਝਲਕਾਂ ਵੀ ਸਾਨੂੰ ਵਜਦੀਆਂ ਦਿਸਦੀਆਂ ਨੇ ਪਰ ਕੀ ਕਰੀਏ ਤੇਰੇ ਪਿਆਰ ਨੇ, ਤੇਰੀ ਦੇਹ ਦੇ ਕੀਤੇ ਦੀਦਾਰਿਆਂ ਨੇ ਸਾਡੀ ਅਕਲ ਹੋਸ਼ ਟਿਕਾਣੇ ਨਹੀਂ ਰਹਿਣ ਦੀਤੀ। ਹੁਣ ਤੂੰ ਆਵੇਂਗਾ ?

ਤੂੰ ਗੋਪਾਲ ਸੈਂ, ਤੂੰ ਕਾਨ੍ਹ ਸੈਂ ਕਿ ਤੂੰ ਸਾਧਾ-ਰਨ ਗਵਾਲਾ ਸੈਂ ਸਾਨੂੰ ਕੁਝ ਪਤਾ ਨਹੀਂ। ਸਾਨੂੰ ਪਤਾ ਹੈ ਤੇਰਾ ਗਊਆਂ ਨਾਲ ਇਸ਼ਕ ਸੀ ਤੇ ਅੱਜ ਮੈਨੂੰ ਉਹ ਇਸ਼ਕ ਯਾਦ ਆਇਆ ਜਦ ਜੀਵਨ ਨਗਰ ਤੇਰੇ ਘਰ ਦੀ ਡਿਉੜ੍ਹੀ ਅਗੇ ਖਲੋ-ਤਿਆਂ ਮੈਂ ਲਾਲ ਪਿੰਡੇ ਵਾਲੀਆਂ ਸਾਹੀਵਾਲ ਨਸਲ ਦੀਆਂ ਤੇ ਚਿਟੀਆਂ ਚਟੋਰ ਹਰਿਆਣਾ ਨਸਲ ਦੀਆਂ ਗਊਆਂ ਨੂੰ ਆਪਣੇ ਵਾੜਿਓਂ ਨਿਕਲ ਬਾਹਰ ਚਰਾਂਦ ਵਿਚ ਚਰਨ ਲਈ ਜਾਂਦਿਆਂ ਤਕਿਆ। ਵੇਂਹਦਾ ਵੇਂਹਦਾ ਮੈਂ ਡੂੰਘਾ ਲਥ ਗਿਆ। ਤੇ ਮੈਨੂੰ ਇੰਜ ਲਗਾ ਜਿਵੇਂ ਸਭ ਦੀਆਂ ਸਭ ਗਊਆਂ ਉਦਾਸ ਜਾ ਰਹੀਆਂ ਸਨ, ਇਵੇਂ ਜਿਵੇਂ ਪੁਰਾਣੇ ਰਾਜਿਆਂ ਦੇ ਮਹਲਾਂ ਵਿਚੋਂ ਸੈਂਕੜੇ ਰਾਣੀਆਂ ਰਾਜੇ ਦੀ ਕਰੋਪੀ ਤੋਂ ਬਾਹਰ ਧਕ ਦਿਤੀਆਂ ਗਈਆਂ ਹੋਣ ਤੇ ਉਹਨਾਂ ਨੂੰ ਪਤਾ ਨ ਲਗੇ ਕਿ ਉਹ ਕੀ ਕਰਨ ਤੇ ਕਿਧਰ ਨੂੰ ਜਾਣ। ਸਾਰੇ ਪਸ਼ੂਆਂ ਤੇ ਇਕ ਗੰਭੀਰ ਤੇ ਜਾਨਣ ਯੋਗ ਉਦਾਸੀ ਸੀ। ਆਹ, ਜੇ ਕਦੇ ਤੂੰ ਏਥੇ ਹੁੰਦਾ ਤਾਂ ਉਹ ਆਪਣੇ ਵਾੜੇ ਤੋਂ ਚਰਾਂਦ ਤਕ ਤੇ ਚਰਾਂਦੋਂ ਮੁੜ ਵਾੜੇ ਤਕ ਬਿਨਾ ਤੇਰੀ ਛੁਹ ਤੋਂ ਵਾਪਸ ਆ ਜਾਂਦੀਆਂ ? ਕਦੇ ਨਹੀਂ। ਤੂੰ ਤੇ ਇਕ ਪਲ ਵੀ

ਉਹਨਾਂ ਨੂੰ ਧਿਆਨੋਂ ਉਹਲੇ ਨਹੀਂ ਸੀ ਹੋਣ ਦਿਤਾ। ਮੈਂ ਕਿੰਨੀ ਵਾਰ ਤਕਿਆ ਤੇਰੇ ਰੇਸ਼ਮੀ ਬਸਤਰ, ਤੇਰਾ ਸਫੈਦ ਸ਼ੁਧ ਖਦਰ ਦਾ ਪਹਿਰਾਵਾ ਗਊਆਂ ਦੀਆਂ ਜੀਭਾਂ ਦੀ ਚੱਟ ਤੋਂ ਕਦੇ ਸੰਕੋਚਿਆ ਨਹੀਂ ਸੀ। ਤੂੰ ਭਜਨ ਕਰਦਾ, ਬਾਣੀ ਪੜ੍ਹਦਾ, ਜਦ ਕਦੇ ਉਡਦੀ ਮੋਟਰ ਵਿਚ ਸਫਰ ਕਰ ਰਿਹਾ ਹੁੰਦਾ ਸੈਂ, ਤੇਰੀ ਨਿਗਾਹ ਨੇ ਕਦੇ ਗਲਤੀ ਨਹੀਂ ਸੀ ਖਾਧੀ ਸੜਕ ਨਾਲ ਚੁਗਦੇ ਪਸ਼ੂਆਂ ਦੇ ਵੱਗ ਨੂੰ ਵੇਖਣ ਤੋਂ-ਤੇ ਕਦੇ ਵੀ ਕੋਈ ਚੰਗੀ ਗਾਂ ਮਹਿੰ ਤੇਰੀ ਨਿਗਹ ਦੇ ਵਾਰ ਤੋਂ ਘੁਸੀ ਨਹੀਂ ਸੀ, ਤੇ ਕਦੇ ਵੀ ਤੂੰ ਆਪਣੀ ਰੁਮਾਲੀ ਨੂੰ ਗੰਢ ਦੇਣ ਤੋਂ ਸੰਕੋਚ ਨਹੀਂ ਸੀ ਕੀਤਾ ਤੇ ਕਦੇ ਵੀ ਤੂੰ ਉਸ ਚੌਣੇ ਦੇ ਆਲੇ ਦੁਆਲੇ ਨੂੰ ਚੌਕਸੀ ਨਾਲ ਤਕਣੋਂ ਤੇ ਸੜਕ ਦਾ ਮੀਲ ਨੰਬਰ ਯਾਦ ਰਖਣੋਂ ਨਹੀਂ ਸੈਂ ਉਕਿਆ।

ਓਹ ਮੇਰੇ ਗੁਰੂਆ, ਕਿੰਨਾ ਇਸ਼ਕ ਸੀ ਤੈਨੂੰ ਇਹਨਾਂ ਪਸ਼ੂਆਂ ਦਾ। ਏਸ ਸੰਸਾਰ ਵਿਚ ਮਨੁਖ ਦਾ ਮੁਲ ਵੀ ਨਹੀਂ ਪੈਂਦਾ। ਪੰਜ ਪੰਜ ਰੁਪੈ ਤੋਂ ਬੰਦੇ ਦਾ ਪੁਤਰ ਸਾਡੇ ਭੁਖੇ ਦੇਸ਼ ਵਿਚ ਵਿਕੀਂਦਾ ਅਖਬਾਰਾਂ ਵਿਚ ਪੜ੍ਹਿਆ ਹੈ। ਪਰ ਤੂੰ ਗਊਆਂ ਤੇ ਤੁਠਕੇ ਇਨ੍ਹਾਂ ਨੂੰ ਮਨੁਖਾਂ ਦੀ ਕੀਮਤ ਤੋਂ ਕਿਤੇ ਉਤਾਂਹ ਚੁਕ ਦਿਤਾ ੧੫ ਸੌ ਤੋਂ ੧੫ ਹਜ਼ਾਰ ਤੱਕ ਦਾ ਮੁਲ ਤੂੰ ਗਊਆਂ ਦਾ ਪੁਆ ਦਿਤਾ।

ਸਤਿਗੁਰਾ ਮੇਰਿਆ, ਅੱਜ ਤੇਰੀ ਯਾਦ ਬੜਾ ਬਿਹਬਲ ਕਰ ਰਹੀ ਹੈ, ਰੋਣ ਆ ਨਹੀਂ ਰਿਹਾ, ਗੱਚ ਭਰਿਆ ਹੋਇਆ ਤੇ ਤੇਰੀਆਂ ਯਾਦਾਂ ਦਾ ਇਕ ਇਕ ਝਾਉਲਾ ਅਖਾਂ ਸੌਹੇਂ ਆ ਆਕੇ ਤੇਰੀ ਮਿਲਣੀ ਲਈ ਤੜਪਾ ਰਿਹਾ ਏ। ਅਜ ਜੇ ਕਦੇ ਤੂੰ ਆਵੇਂ ਮੈਂ ਕਦੇ ਤੇਰੇ ਚਰਨੀ ਹਥ ਨਾ ਲਾਵਾਂ ਭਜਕੇ ਤੇਰੇ ਲੱਕ ਨੂੰ ਜਾ ਚੰਬੜਾਂ। ਤੂੰ ਗੁਰੂ ਹੀ ਨਹੀਂ ਸੈਂ, ਤੂੰ ਮੇਰੇ ਵਰਗੇ ਗਏ ਗੁਜ਼ਰੇ ਲੋਕਾਂ ਦਾ ਬਾਪੂ ਸੈਂ ਬਾਪੂ ਨਿਕੰਮੇ ਪੁਤ੍ਰਾਂ ਨੂੰ ਛਡ ਜਾਂਦੇ ਨੇ ਤੇਥੋਂ ਨਿਕੰਮਿਆਂ ਨੂੰ ਛਡਿਆ ਵੀ ਨਹੀਂ ਸੀ ਜਾਂਦਾ। ਕੀ ਤੂੰ ਅੱਜ ਜੱਫੀ ਨਾ ਪਾਉਣ ਦਿੰਦੋਂ? ਕਿਉਂ ਨਾ– ਮੈਨੂੰ ਤੇ ਤੇਰੀਆਂ ਸਾਰੀਆਂ ਗਲਾਂ ਯਾਦ ਨੇ– ਓਹ ਕੇਹੋ ਜੇਹਾ ਦਿਨ ਸੀ। ਸਿਆਲ ਦੀ ਗੁਲਾਬੀ ਧੁਪ ਨੇ ਅਜੇ ਲੋਕਾਂ ਦੇ ਅੰਗ ਖੋਹਲੇ ਹੀ ਸਨ ਕਿ ਤੂੰ ਆਪਣੇ ਬਜ਼ੁਰਗ ਸਰੀਰ ਦੁਆਲੇ ਪਸ਼ਮੀਨੇ ਦਾ ਚੋਗਾ ਪਾਈ ਜਦ ਗਊ ਵਾੜੇ ਵਲ ਜਾ ਰਿਹਾ ਸਾਏਂ ਤੇ ਮੈਨੂੰ ਵੀ ਨਾਲ ਖਿਚ ਖੜਿਓ ਈ, ਇਹ ਮਾਣ ਦੇਕੇ– " ਆਓ ਕਵੀ ਜੀ, ਤੁਹਾਨੂੰ ਗਊਆਂ ਵਿਖਾ ਲਿਆਈਏ।" ਉਹਗਲਾਂ ਅੱਜ ਬੜਾ ਦੁਖ ਦੇ ਰਹੀਆਂ ਨੇ। ਫਾਟਕ ਪਾਸ ਹੀ ਸਾਨੂੰ, ਚਰਨ ਲਈ ਦੁਲ੍ਹਕੇ ਆ ਰਹੀਆਂ ਗਊਆਂ ਮਿਲੀਆਂ ਤੇ ਇਕ ਗੋਰੀ ਗਾਂ ਨੇ ਤੇਰੀ ਧੌਣ ਨਾਲ ਆਪਣੀ ਧੌਣ ਘਸਾਈ ਤੇ ਤੂੰ ਉਸਦੀ ਧੌਣ ਨੂੰ ਗਲ ਵਿਚ ਲੈਕੇ ਉਸਦੇ ਮੂੰਹ ਨਾਲ ਮੂੰਹ ਲਾ ਦਿਤਾ। ਕਿਵੇਂ ਮੇਰਾ ਹਾਸਾ ਨਿਕਲਿਆ ਤੁਹਾਡਾ ਮੋਹ ਵੇਖਕੇ ਤੇ ਕਿਵੇਂ ਤੁਸਾਂ ਹਸਦਿਆਂ ਹਸਦਿਆਂ ਮੈਨੂੰ ਬੜਾ ਪਿਆਰਾ ਉਤਰ ਦਿਤਾ ਯਾਦ ਜੇ ਭਲਾ? ਕਿਉਂ ਨਹੀਂ ਉਹ ਉਤਰ ਤਦ ਤਕ ਦੁਨੀਆਂ ਵਿਚ ਜੀਉਂਦਾ ਰਹੇਗਾ ਜਦ ਤਕ ਪਿਆਰ ਦੀ ਜ਼ਿੰਦਗੀ ਦੁਨੀਆਂ ਤੇ ਕਾਇਮ ਰਹੇਗੀ। ਮੈਂ ਦਸਾਂ? ਚਲੋ ਮੈਂ ਹੀ ਦਸ ਦਿੰਦਾ ਹਾਂ, ਤੁਸਾਂ ਕਿਹਾ ਸੀ- "ਕਵੀ ਜੀ, ਸਾਡੀ ਕਿਹੜੀ ਵਹੁਟੀ ਹੈ, ਜਿਸਦੇ ਦੁਆਲੇ ਅਸੀਂ ਬਾਹਾਂ ਵਲਾਈਏ ਅਸੀਂ ਤਾਂ ਆਪਣਾ ਪਿਆਰ ਇਹਨਾਂ ਨਾਲ ਹੀ ਸਾਂਝਾ ਕਰ ਲਿਆ ਹੈ।" ਵਾਹ ਸਤਿਗੁਰੋ! ਮੇਰੇ ਅੰਦਰ ਇਕ ਰੁੱਗ ਭਰੀਚਾ! ਇਕ ਪਾਸੇ ਤੁਹਾਡਾ ਇਕ ਨਿੱਕਾ ਜਿਹਾ ਮੇਰੀ ਤਬੀਅਤ ਵਰਗਾ ਜੁਆਬ ਦੂਜੇ ਪਾਸੇ ਪਿਆਰ ਨੂੰ ਸਕਾਰਥੇ ਲਾਣਾ! ਤੀਜੇ ਬੰਨੇ ਗਊਆਂ ਨੂੰ ਪ੍ਰੇਮਕਾ ਵਰਗਾ ਪਿਆਰ ਦੇਣਾ। ਓਹ ਕਿੰਨਾਂ ਕੁਝ ਸੀ, ਉਸ ਇਕ ਉਤਰ ਵਿੱਚ। ਅਜੇ ਵੀ ਸ਼ਾਇਦ ਇਸ ਵਿਚੋਂ ਬਹੁਤ ਕੁਝ ਨਾ ਸਮਝ ਸਕਿਆ ਹੋਵਾਂ।

ਪੰਦਰਾਂ ਸਾਲਾਂ ਦੇ ਦੀਰਘ ਵਿਛੋੜੇ ਪਿਛੋਂ ਜਦੋਂ ਮੈਂ ਤੁਹਾਨੂੰ ਮਿਲਿਆ ਤੁਹਾਡੇ ਦਰਸ਼ਨ ਕੀਤੇ- ਤੁਸੀਂ ਕਿਵੇਂ ਮੈਨੂੰ ਆਪਣੀ ਕਿਰਤ ਦਾ ਪਤਾ ਦੇਣ ਨਾਲ ਲੈ ਗਏ- ਓਸੇ ਗਊ-ਵਾੜੇ ਵਿਚ ਤੇ ਕਿਵੇਂ

ਤੁਸੀਂ ਇਕ ਇਕ ਗਾਂ ਦਾ ਹਸਬ ਨਸਬ ਅਗਾ ਪਿੱਛਾ ਦੁਧ ਮਖਣ. ਤੇ ਸੁਭਾ ਆਦਤਾਂ ਗਿਣ ਗਿਣ ਸੁਣਾਈਆਂ, ਜਿਵੇਂ ਸਚ ਮੁਚ ਤੁਸੀਂ ਉਹਨਾਂ ਪਸ਼ੂਆਂ ਦੇ ਆਪ ਪਾਲੀ ਹੋਵੇ ! ਵਾਹਵਾ ! ਕਿੰਨਾ ਹੁਸਨ ਸੀ ਤੁਹਾਡੇ ਅੰਦਰ, ਕਿੰਨਾ ਸ਼ੌਕ ਸੀ ਤੇ ਕਿੰਨੇ ਰਸਿਕ ਸੋ ਤੁਸੀਂ, ਏਹ ਤਾਂ ਮੈਂ ਓਦੋਂ ਹੀ ਭੋਰਾ ਕੁ ਜਾਣ ਲਿਆ ਜਦੋਂ ਮੈਂ ਤੁਹਾਡੇ ਮੁਖੋਂ ਤੁਹਾਡੀਆਂ ਗਊਆਂ ਦੇ ਨਾਮ ਸੁਣੇ। ਮੈਨੂੰ ਅੱਜ ਵੀ, ਘੱਟ ਯਾਦਦਾਸ਼ਤ ਵਾਲੇ ਨੂੰ ਉਹ ਯਾਦ ਨੇ। ਸਭ ਤੋਂ ਪਹਿਲਾਂ ਤੁਸਾਂ 'ਭੋਡੀ' ਦਾ ਨਾਂ ਲਿਆ ਤੇ ਦਸਿਆ ਕਿ ਏਹ ਤੁਹਾਡੇ ਗਊ-ਭੰਡਾਰ ਦੀ ਮੋਢਣ ਹੈ, ਜਣਨੀ ਹੈ। 'ਤੋਡੀ' ਤੁਸਾਂ ਦਸਿਆ ਕਿ ਰਾਗਣੀ ਦੇ ਨਾਮ ਤੋਂ ਬਿਨਾ ਇਸ ਦੀਆਂ ਸੰਧੀਆਂ ਉਚਾਰਨ ਆਪਣੀ ਮਾਂ ਬਾਬਤ ਵੀ ਗਿਆਨ ਕਰਵਾ ਜਾਂਦੇ ਹਨ। 'ਪਿਆਰੀ' ਪਿਆਰੋ ਦਿਲਦਾਰ, ਗੁਲ ਬਹਾਰ, ਸੱਸੀ, ਸੋਹਣੀ, ਨੌਲਖੀ ਨੌ ਕਰੋੜੀ, ਹਰਨੀ, ਮੇਨਕਾ, ਚੰਦ੍ਰਮਾਂ, ਚੰਦਰ ਮਣੀ ਆਦਿ।............

ਸਚ ਮੁਚ ਤੁਹਾਡੇ ਵਾੜੇ ਵਿੱਚ ਇਹ ਸ਼ਾਹ ਬਹਿਰਾਮ ਦੀਆਂ ਸੁਨੱਖੀਆਂ ਪਰੀਆਂ ਵਰਗੀਆਂ ਲਗਦੀਆਂ ਸਨ। ਤੁਸੀਂ ਏਹਨਾਂ ਦੀ ਤਾਰੀਫ ਅਨੇਕਾਂ ਅਫਸਰਾਂ, ਪਸ਼ੂ ਪਾਲਕਾਂ ਤੇ ਸਾਧਾਰਨ ਦਰਸ਼ਕਾਂ ਨੂੰ ਪੂਰੀ ਨਿਸ਼ਾਨੀ ਨਾਲ ਦਸੀ ਸਮਝਾਈ। ਠੀਕ ਹੀ ਜਿਸਨੇ ਆਪ ਕੁਝ ਪੈਦਾ ਕੀਤਾ ਹੋਵੇ ਉਸਨੂੰ ਕਿਸੇ ਪਾਸੋਂ ਆਪਣੀ ਚੀਜ਼ ਦੀ ਕੀਮਤ ਪੂਰੀ ਪੈਂਦੀ ਦਿਸਦੀ ਨਹੀਂ। ਗਊਆਂ ਨੇ ਮੇਰੇ ਪ੍ਰੀਤਮ ਜੀ, ਤੁਹਾਨੂੰ ਬੁਢਿਆਂ ਨਾ ਹੋਣ ਦਿਤਾ।

ਅਫ਼ਰੀਕਾ ਦੇ ਦੌਰੇ, ਸਿਆਮ ਦੇ ਚਕਰ, ਤੁਸੀਂ ਕਟਦੇ ਜਦੋਂ ਵਾਪਸ ਪਰਤਦੇ ਭਾਰਤ ਆਕੇ ਤੁਹਾਡੇ ਪੱਬ ਧਰਤੀ ਤੇ ਨ ਲਗਦੇ। ਬੰਬਈ ਤੋਂ ਵੀ ਜਹਾਜ਼ ਨਾਲ ਦਿਲੀ ਅਪੜਦੇ ਤੇ ਆਉਂਦਿਆਂ ਹੀ ਥਕੇਵਾਂ ਅਨੁਭਵ ਨਾ ਕਰਦਿਆਂ ਕਾਰ ਲੈਕੇ ਜੀਵਨ ਨਗਰ ਨੂੰ ਉਡ ਪੈਂਦੇ। ਕਾਰ ਤੁਹਾਡੀ ਜਿਵੇਂ ਧਰਤੀ ਨੂੰ ਅੰਞਾਣੇ ਦੀ ਬਾਜ਼ੀ ਵਾਂਗ ਕਠਿਆਂ ਕਰ ਘਤਦੀ ਤੇ ਦੂਜੇ ਪਲ ਤੁਸੀਂ ਜੀਵਨ ਨਗਰ ਆ ਧਮਕਦੇ। ਮਿੰਟਾਂ ਵਿਚ ਜੀਵਨ ਨਗਰ ਵਿਚ ਤਿਲ ਧਰਨ ਨੂੰ ਥਾਂ ਨ ਰਹਿੰਦੀ। ਦਰਸ਼ਨ ਕਰਨ ਵਾਲਿਆਂ ਦੇ ਜਥੇ ਇੰਜ ਖਿਚੇ ਆਉਂਦੇ ਜਿਵੇਂ ਨਦੀਆਂ ਦਾ ਜਲ ਸਮੁੰਦਰ ਨੂੰ ਜਾਂਦਾ ਹੈ। ਪਰ ਤੁਹਾਡੀ ਸੁਤਾ ਗਊਆਂ ਵਿਚ ਹੁੰਦੀ। ਮੋਟਰੋਂ ਉਤਰ, ਚਰਨ-ਛੁਹ ਰਸਮੀਆਂ ਪਰਵਾਨ ਕਰਕੇ ਅੰਨ-ਜਲ ਛਕਣ ਤੋਂ ਪਹਿਲਾਂ, ਉਹਨਾਂ ਹੀ ਬਸਤਰਾਂ ਨਾਲ ਗਊਆਂ ਵਲ ਜਾਂਦੇ। ਕੱਲੀ ਕੱਲੀ ਨੂੰ ਮਿਲਦੇ, ਉਹਨਾਂ ਦੇ ਮੂਹੀਂ ਘਾਹ ਦੀਆਂ ਤਿਣਾਂ ਦਿੰਦੇ। ਉਹਨਾਂ ਦੇ ਸਿੰਙਾਂ ਕੰਨਾਂ ਪਿਛੇ ਖੁਰਕਦੇ, ਪਿਠਾਂ ਤੇ ਥਾਪੀਆਂ ਦਿੰਦੇ ਉਹਨਾਂ ਨਾਲ ਗਲਾਂ ਕਰਦੇ ਰਜਦੇ ਨਹੀਂ ਸਾਉ ਹੁੰਦੇ। ਆਪਣੇ ਅਨਿੰਨ ਸੇਵਕ ਭਾਈ ਵਜੀਰ ਸਿੰਘ ਜੀ ਨੂੰ ਕਹਿੰਦੇ– 'ਭਾਈ ਸਾਹਿਬ, ਏਸ ਗਾਂ ਵਰਗੀ ਹੋਰ ਕਿਨ ਹੋਣਾ ਏਂ, ਰੱਜਕੇ ਸੁਹਣੀ, ਦੁਧ ਵਿਚ ਵੀ ਅਵਲ, ਘਿਉ ਵਿਚ ਵੀ ਵਧੀਆ। ਭਾਈ ਜੀ ਆਹ ਗਊ ਤਾਂ ਮੱਝਾਂ ਜਿੰਨਾ ਐਵਰਜ ਘਿਉ ਕਢ ਜਾਂਦੀ ਏ।'

ਕੀ ਕੀ ਯਾਦ ਕਰਾਂ। ਉਹ ਕਿੰਨੀਆਂ ਭਾਗਸ਼ੀਲ ਗਊਆਂ ਸਨ ਜਿੰਨਾਂ ਨੂੰ ਸਿਆਮ ਦੇ ਦੌਰੇ ਨੂੰ ਜਾਂਦਿਆਂ ਤੁਸੀਂ ਕਲਕਤਿਓਂ ਬੁਚੜ ਖਾਨਿਓਂ ਛੁਡਾ ਲਿਆਏ ! ਇਕਠੀਆਂ ਹੀ ਦਸ ਗਊਆਂ ਇਕ ਇਕ ਦਾ ਔਸਤਨ ਪੰਜ ਪੰਜ ਸੌ ਦੇਕੇ ਫੇਰ ਸੌ ਸੌ ਰੁਪੈਆ ਕਰਾਏ ਦਾ ਭਰਕੇ। ਤੇ ਤੁਸਾਂ ਸਾਨੂੰ ਦਸਿਆ ਕਿ ਕਲਕਤੇ ਤੇ ਬੰਬਈ ਦੇ ਮਸ਼ੀਨੀ ਬੁਚੜਖਾਨਿਆਂ ਵਿਚ ਦੇਸ਼ ਦਾ ਪਸ਼ੂ ਧਨ ਦੁਧ ਦੇਣ ਦੀ ਥਾਂ ਬੁਰੀਤਰਾਂ ਲਹੂ ਮਾਸ ਦੇ ਰਿਹਾ ਹੈ। ਇਕ ਇਕ ਗਾਂ ੧੦-੧੦ ਸੇਰ ਦੁਧ ਦੇਣ ਵਾਲੀ। ਓਇ ਹੋਇ ! ਉਸ ਦਿਨ ਤੁਹਾਡੇ ਵਿਸ਼ਾਲ ਨੇਤਰਾਂ ਵਿਚ ਕਿੰਨਾ ਤਰਸ ਸੀ, ਕਿੰਨਾ ਗਊ-ਪਿਆਰ ਸੀ, ਕਿੰਨਾ ਦੇਸ਼-ਸਨੇਹ ਸੀ, ਜਦੋਂ ਤੁਸਾਂ ਦਸਿਆ ਕਿ ਕਿਸਾਨ ਦੇ ਕਿੱਲੇ ਤੇ ਸੇਰ ਦੋ ਸੇਰ

ਦੂਧ ਦੇਣ ਵਾਲੀਆਂ ਗਊਆਂ ਤੇ ਬੁਚੜ ਖਾਨਿਆਂ ਵਿਚ ਜ਼ਿਬਹ ਹੋ ਰਹੀਆਂ ੧੦-੧੦ ਸੇਰ ਦੂਧ ਦੇਣ ਵਾਲੀਆਂ ਗਊਆਂ ? ਕੌਣ ਦੇਵੇਗਾ ਭਾਰਤ ਨੂੰ ਦੂਧ ! ਕਿਥੋਂ ਹੋਣਗੇ ੬-੭ ਫੁਟੇ ਭਾਰਤ ਦੇ ਗਭਰੂ ! ਕੌਣ ਕਰੂ ਆਪਣੇ ਦੇਸ਼ ਦੀਆਂ ਹੱਦਾਂ ਦੀ ਰਾਖੀ ? ਤੇ ਉਸ ਦਿਨ ਤੁਹਾਡੇ ਦਰਦ ਨੂੰ ਕੌਣ ਸਮਝ ਸਕਦਾ ਸੀ, ਜਿਦਣ ਤੁਸਾਂ ਹਿਸਾਰ ਵਿਚ ੨॥ ਲਖ ਰੁਪੈ ਨਾਲ ਬਣਨ ਵਾਲੀ ਸਰਕਾਰੀ ਡੇਰੀ ਬਾਬਤ ਦਸਿਆ । ਦੋ ਲਖ ਮਕਾਨਾਂ ਤੇ ਹੋਰ ਲੋੜਾਂ ਲਈ ਤੇ ਕੇਵਲ ਪੰਜਾਹ ਹਜ਼ਾਰ ਗਊਆਂ ਵਾਸਤੇ । ਤੁਸੀਂ ਕਹਿੰਦੇ ਸਾਓ, ਆਓ ਸਾਡੇ ਕੋਲੋਂ ਗਊਆਂ ਪਾਲਣੀਆਂ ਸਿਖੋ, ਘੱਟ ਖਰਚ ਵਿਚ ਵਧ ਪੈਦਾਵਾਰ ! ਪਰ ਕੌਣ ਸਿਖਦਾ ਮਹਾ-ਰਾਜ, ਕੋਈ ਅਮਲੀ ਕੰਮ ਕਰਨ ਵਾਲਾ ਹੀ ਸਿਖੇ ਨਾ, ਦੂਜੇ ਨੂੰ ਕੀ ?

ਵੇਖੋ ਦੀਨ ਦਿਆਲ, ਕਿੰਨਾ ਸਾੜਾ ਉਠ ਪਿਆ ਤੁਹਾਡੇ ਪਸ਼ੂਆਂ ਦੇ ਚੰਗੇ ਹੋਣ ਦਾ ਵੀ। ਸਰਕਾਰੀ ਅਧਿਕਾਰੀ ਵੀ ਨ ਬਚ ਸਕੇ । ਜਦੋਂ ਹਰ ਨੁਮਾਇਸ਼ ਦਾ ਸਰਬੋਤਮ ਕੱਪ ਤੇ ਇਨਾਮ ਤੁਹਾਡੀ ਪਸ਼ੂ ਸ਼ਾਲਾ ਦੇ ਪਸ਼ੂ ਹੀ ਲੈ ਜਾਂਦੇ ਤੇ ਸਰਕਾਰੀ ਡੇਰੀ ਫਾਰਮ ਵੀ ਪਿਛੇ ਰਹਿ ਜਾਂਦੇ ਤਾਂ ਹੋਰ ਵਿਚਾਰੇ ਸਰਕਾਰੀ ਅਧਿਕਾਰੀ ਵੀਕੀ ਕਰਦੇ ? ਈਰਖਾ ਕਿਥੇ ਨਹੀਂ, ਪਰ ਕੀ ਉਹ ਅਸਲ ਵਿਚ ਤੁਹਾਥੋਂ ਬਿਨਾ ਸਾਰ ਸਕਦੇ ? ਕਦੇ ਨਹੀਂ । ਏਸ ਗਲ ਨੂੰ ਈਮਾਨਦਾਰ ਸਰਕਾਰੀ ਅਨਸਰ ਚੰਗੀ ਤਰਾਂ ਜਾਣਦਾ ਸੀ ਕਿ ਪਸ਼ੂਆਂ ਬਾਬਤ ਜਿੰਨਾਂ ਬਹੁ ਪਖਾ ਗਿਆਨ ਤੁਹਾਡਾ ਹੈ ਏਨਾ ਹੋਰ ਕਿਸੇ ਵੀ ਭਾਰਤੀ ਦਾ ਨਹੀਂ । ਤੇ ਏਸੇ ਕਰਕੇ ਤੁਹਾਡੇ ਤਿਆਰ ਕੀਤੇ ਸਾਹਣ ਤੇ ਗਊਆਂ ਸਰਕਾਰੀ ਡੇਰੀ ਫਾਰਮਾਂ ਜਾਂ ਬ੍ਰੀਡਿੰਗ ਫਾਰਮਾਂ ਲਈ ਭਾਰਤ ਦੀਆਂ ਰਾਜ ਸਰਕਾਰਾਂ ਖਰੀਦ ਦੀਆਂ ।

ਸਚੇ ਪਾਤਸ਼ਾਹ, ਤੁਸੀਂ ਕਿਤੇ ਸੰਤ ਸਾਓ, ਕਿਤੇ ਮਹੰਤ ਸਾਓ ਜਿੰਨਾਂ ਦੀਆਂ ਰੇਸ਼ਮੀ ਤੋਂਦਾਂ ਸੇਵਕਾਂ ਦੇ ਘਰੋਂ ਵਿਤੋਂ ਬਾਹਲਾ ਖਾ ਖਾ ਤਿਆਰ ਹੋ ਜਾਂਦੀਆਂ ਹਨ, ਤੁਸੀਂ ਤਾਂ ਦੇਸ਼ ਦੇ ਉਸਰੀਏ ਸਾਓ ਜਿੰਨਾਂ ਮੀਲਾਂ ਬਧੀ ਜੰਗਲੀ ਧਰਤੀ ਨਾਮਧਾਰੀਆਂ ਤੋਂ ਸਾਫ਼ ਕਰਵਾਕੇ ਸੁਨਹਿਰੀ ਭੰਡਾਰ ਪੈਦਾ ਕਰਨ ਵਾਲੀ ਬਣਾਈ, ਜਿੰਨਾਂ ਨੇ ਗਊ ਦੀ ਨਸਲ ਨੂੰ ਕਿਸਾਨਾਂ ਤੇ ਸ਼ਹਿਰੀ ਤਬਕੇ ਲਈ ਉਪਜਾਊ ਬਣਾਕੇ ਦਸਿਆ । ਜਦੋਂ ਮੈਂ ਇਹ ਕਿਆਸ ਕਰਦਾ ਹਾਂ ਕਿ ਤੁਹਾਡੀ ਗਊਆਂ ਦੀ ਨਸਲ ਤੇ ਕੀਤੀ ਮਿਹਨਤ ਨੇ ਕੀ ਕੀ ਨਤੀਜੇ ਪੈਦਾ ਕੀਤੇ ਨੇ ਤਾਂ ਹੈਰਤ ਗੁੰਮ ਹੋ ਜਾਂਦੀ ਏ । ਜ਼ਰਾ ਖਿਆਲ ਤਾਂ ਕਰੀਏ ਇਕ ਭਾਰਤੀ ਗਊ ਇਕ ਦਿਨ ਵਿਚ ੩੫ ਸੇਰ ਪਕਾ ਦੂਧ, ਦੋ ਸੇਰ ਪਕਾ ਮਖਣ ਤੇ ੧ ਸੇਰ ੧੦ ਛਟਾਂਕ ਸ਼ੁਧ ਘਿਉ ! ਗੱਲ ਕਿਥੇ ਜਾ ਪੈਂਦੀ ਏ ! ਜੇ ਅਜੇਹੀ ਉਪਜਾਊ ਨਸਲ ਅਸੀਂ ਵਧਾ ਲਈਏ ਤਾਂ ਦੇਸ਼ ਦੇ ਬਚੇ ਤਿਪ ਤਿਪ ਦੂਧ ਨੂੰ ਕਿਉਂ ਵਿਲਕਣ ! ਕਿਉਂ ਅਮਰੀਕੀ ਦੂਧ ਪਾਊਡਰ ਆਕੇ ਸਾਨੂੰ ਧਰਮੋ ਬੇਧਰਮ ਕਰੇ, ਕਿਉਂ ਭਾਰਤੀ ਮਨੁਖ ਦੀ ਜਵਾਨੀ, ਸਿਹਤ ਤੇ ਉਮਰ ਦੁਨੀਆਂ ਦਾ ਚਰਚਾ ਨਾ ਬਣੇ !

ਸਤਿਗੁਰੂ ਜੀ, ਅੱਜ ਮੈਨੂੰ ਉਸ ਗਊਆਂ ਦੇ ਵੱਗ ਨੇ ਕੇਹੜੀ ਕੇਹੜੀ ਗੱਲ ਤੁਹਾਡੀ ਯਾਦ ਨਹੀਂ ਕਰਵਾਈ ਗਊਆਂ ਤੇ ਮਹਿੰਆਂ ਦਾ ਪੂਰੀਤਰਾਂ ਮੁਕਾ-ਬਲਾ ਕਰਕੇ ਏਥੋਂ ਤਕ ਕਿ ਗੋਹੇ ਨੂੰ ਵੀ ਤੋਲਣ ਤਕ ਜਾਕੇ, ਤੁਸਾਂ ਨਤੀਜਾ ਬਰਾਮਦ ਕੀਤਾ ਕਿ ਜਿੰਨ ਗਊਆਂ ਦੇ ਮੱਝਾਂ ਜਿੰਨਾਂ ਖਾਕੇ, ਦੂਧ ਘਿਉ ਵਿਚ ਮੁਕਾਬਲਾ ਜਿਤ ਜਾਂਦੀਆਂ ਹਨ । ਮੱਝ ਨੌ ਸੌ ਰੁਪੈਆ ਸਾਲਾਨਾ ਖਾਕੇ ਗਿਆਰਾਂ ਸੌ ਰੁਪੈਆ ਦਿੰਦੀ ਤੇ ਗਊ ਸੱਤ ਸੌ ਰੁਪੈਆ ਖਾਕੇ ਯਾਰਾਂ ਸੌ ਰੁਪੈਆ ਸਿਹਤ, ਬੁਧ ਤੇ ਧਰਮ ਦੇ ਲਿਹਾਜ਼ ਨਾਲ ਵੀ ਗਊਆਂ ਮਹਿੰਆਂ ਤੋਂ ਉਚਾ ਦਰਜਾ ਰਖਦੀਆਂ ਹਨ । ਤੁਸਾਂ ਸਰਕਾਰ ਨੂੰ ਕਿੰਨੀਆਂ ਉਸਾਰੂ ਸਕੀਮਾਂ ਗਊ-ਉਨਤੀ ਲਈ ਦਸੀਆਂ ਪਰ ਸਰਕਾਰ ਜਿੰਨਾਂ ਖਰਚੀਲੇ ਤਰੀ-ਕਿਆਂ ਨਾਲ ਕੰਮ ਕਰਨ ਗਿੱਝੀ ਹੈ ਉਹ ਤੁਹਾਡੀ ਕਦਰ ਕਿਵੇਂ ਕਰਦੀ । ਏਹ ਤਾਂ ਕਿਸੇ ਮਜ਼ਦੂਰ ਕਿਸਾਨ ਸਰਕਾਰ ਦੇ ਹੀ ਮੰਨਣ ਯੋਗ ਤਜਵੀਜ਼ਾਂ ਸਨ । ਚਲੋ, ਵਹਵਾ ਤੁਸਾਂ ਤਾਂ ਆਪਣਾ ਹੋਕਾ

ਨੌ ਲਖੀ (ਸਾਹੀਵਾਲ) ਗਊ



**NAULAKHI (Sahiwal)**

Born in 1950—Died on 20-10-1958

In the year 1954 at Thehri (Patiala) stood Second in Milk Competition.

| Lactation | Milk Days | Yield in lbs. | Price | Expenses | Profit | Yield Per Day lbs. oz. |
|---|---|---|---|---|---|---|
| 1st | 473 | 9481 | 11013 11 6 | 6761 3 0 | 4252 8 6 | 24 4 |
| 2nd | 333 | 10915 | ... | ... | ... | ... |
| 3rd | 314 | 14241 | ... | ... | ... | ... |
| 4th | 295 | 12354 | ... | ... | ... | ... |

ਨੌ ਕਰੋੜੀ (ਸਾਹੀਵਾਲ) ਗਊ



**NAUKARORI (Sahiwal)**
**Born in 1955**

| Lactation | Milk Days | Milk Yield | Price | Expenses | Profit | Milk Yield Per Day | |
|---|---|---|---|---|---|---|---|
| | | | | | | lbs. | oz. |
| 1st | 356 | 10346 | 2424 13 0 | 2156 8 0 | 268 5 0 | 25 | 12 |

ਦੇਣਾ ਹੀ ਸੀ।

ਮੇਰੇ ਪਿਆਰੇ, ਤੁਹਾਨੂੰ ਗਊਆਂ ਦਾ ਏਨਾਂ ਧਿਆਨ ਕਿਥੋਂ ਆ ਗਿਆ, ਮੈਂ ਕਈ ਵੇਰ ਸੋਚਦਾ ਹਾਂ ਕੀ ਉਹਨਾਂ ਸ਼ਹੀਦਾਂ ਦੀਆਂ ਕੁਰਬਾਨੀਆਂ ਤੋਂ ਜੋ ਇਹਨਾਂ ਦਾ ਜ਼ਿਬਹ ਹੋਣਾ ਜਰ ਨਾ ਸਕੇ, ਜਾਂ ਤੁਸੀਂ ਕਿਸ਼ਨ ਗੋਪਾਲ ਹੀ ਸਾਓ ਜੋ ਸੁਭਾਵਕ ਹੀ ਏਹਨਾਂ ਨਾਲ ਉਨਸ ਰਖਦੇ ਸਾਓ, ਜਾਂ ਏਹ ਦੇਸ਼ ਦਾ ਅਤਿ ਲੋੜੀਂਦਾ ਸਰਮਾਇਆ ਹਨ ਜਾਂ ਸੱਚ ਮੁਚ ਹੀ ਤੁਸਾਂ ਆਪਣੇ ਪਿਆਰ ਦਾ ਸਾਕਾਰ ਏਹਨਾਂ ਵਿਚ ਵੇਖ ਲਿਆ, ਜੋ– ਗਊ ਨੂੰ ਮਾਤਾ ਤੇ ਧਉਲ ਨੂੰ ਧਰਮ ਦਾ ਥੰਮ ਕਰਕੇ ਸ਼ਾਸਤਰ ਕਾਰਾਂ ਨੇ ਮੰਨਿਆਂ ਹੈ। ਮੈਨੂੰ ਏਸ ਗੱਲ ਦਾ ਪਤਾ ਤਾਂ ਨਹੀਂ, ਪਰ ਏਹ ਜ਼ਰੂਰ ਜਾਣਦਾ ਹਾਂ ਕਿ ਤੁਹਾਡੀ ਰੀਝ ਸੀ ਕਿ ਹਰ ਦੇਸ਼ ਵਾਸੀ ਦੇ ਘਰ ਇਕ ਸਾਹੀਵਾਲ ਜਾਂ ਹਰਿਆਣਾ ਨਸਲ ਦੀ ਗਊ ਜ਼ਰੂਰ ਹੋਵੇ ਤਾਕਿ ਬਚੇ ਦੁਧ ਦਹੀਂ ਘਿਉ ਮਖਣ ਨੂੰ ਕਦੇ ਨ ਤਰਸਣ ਤੇ ਸੁਆਣੀ ਨੂੰ ਦਿਹਾੜੀ ਦਾ ਆਹਰ ਮਿਲਿਆ ਰਹੇ। ਘਰ ਵਾਲੇ ਦੀ ਸਾਰੀ ਥਕਾਵਟ ਛੰਨਾ ਦੋ ਛੰਨੇ ਦੁਧ ਪੀਣ ਨਾਲ ਦੂਰ ਹੋਵੇ ਤੇ ਜੇ ਏਹ ਨਹੀਂ ਤਾਂ ਹਰ ਨਾਮਧਾਰੀ ਦੇ ਕਿੱਲੇ ਤੇ ਇਕ ਚੰਗੀ ਦੁਧੈਲ ਗਊ ਤੁਹਾਡਾ ਸੁਪਨਾ ਸੀ– ਕੀ ਪਤਾ, ਤੁਸੀਂ ਕਦੇ ਪੂਰਾ ਕਰ ਹੀ ਦਿੰਦੇ!

ਗਰੀਬ ਨਿਵਾਜ਼, ਇਸ ਵਾਰ ਦੇ ਅਫਰੀਕਾ ਦੌਰੇ ਸਮੇਂ ਤਾਂ ਤੁਸੀਂ ਯੂਰਪੀਨਾਂ ਨੂੰ ਵੀ ਆਪਣੀ ਪਸ਼ੂਆਂ ਬਾਬਤ ਪਹੁੰਚ ਨਾਲ ਚਕ੍ਰਿਤ ਕਰ ਦਿਤਾ। ਮਿ: ਮਕੈਂਜੀ ਤੇ ਮਿ: ਕਿਡਮੈਨ ਦੇ ਪਸ਼ੂ ਫਾਰਮਾਂ ਤੇ ਜਦੋਂ ਤੁਸੀਂ ਆਪਣੇ ਚੋਣਵੇਂ ਸੇਵਕਾਂ ਨਾਲ ਗਏ ਤਾਂ ਭਲਾ ਇਕ ਹਿੰਦਵਾਸੀ ਗੁਰੂ ਨੂੰ ਏਦੂੰਵਧਹੋਰਕੀ ਸਮਝਦੇ ਹੋਣੇ ਨੇ ਕਿ ਉਹ ਅੰਗਰੇਜ਼ਾਂ ਦਾ ਪਸ਼ੂ ਫਾਰਮ ਸਿਰਫ ਵੇਖਣ ਹੀ ਆਏ ਨੇ ਤੇ ਜਦੋਂ ਤੁਸਾਂ ਉਨ੍ਹਾਂ ਦੀਆਂ ਵਲੈਤਣ(ਜਰਮਨੀ ਨਸਲ ,ਫਰੀਜ਼ਨ) ਗਊਆਂ ਖਰੀਦਣ ਲਈ ਪਸੰਦ ਕੀਤੀਆਂ ਤਾਂ ਕਿਵੇਂ ਨਾ ਨਾ ਕਰਦੇ ਪੰਜ ਕਦਮ ਪਿਛਾਂਹ ਹਟ ਗਏ ਸਨ, ਉਹ ਭੁਲੇਖੇ ਵਿਚ ਸਨ, ਕਿ ਇਹਨਾਂ ਗਊਆਂ ਦੀ ਪਰਖ ਕੀ ਕਰਨੀ ਹੈ ਏਹ ਤਾਂ ਮਾਲਾ ਦੇ ਮਣਕੇ ਹੀ ਗਿਣਨ ਜੋਗੇ ਹੋਣਗੇ। ਪਰ ਤੁਸਾਂ ਉਨ੍ਹਾਂ ਦੇ ਦਿਲ ਤੇ ਹੱਥ ਜਾ ਰਖਿਆ! ਆਹ! ਕਿਤੇ ਤੁਸੀਂ ਅਜ ਹੁੰਦੇ ਤਾਂ ੧੯-੨੦ ਵਲੈਤਣ ਗਊਆਂ ਵੀ ਤੁਹਾਡੀ ਗਊ ਸ਼ਾਲਾ ਦਾ ਸ਼ਿੰਗਾਰ ਹੁੰਦੀਆਂ। ਮੈਨੂੰ ਯਾਦ ਆ ਗਿਆ ਤੁਸੀਂ ਕਿਵੇਂ ਮਾਣ ਨਾਲ ਕਿਹਾ ਕਰਦੇ ਸਾਓ– ਨਾਮਧਾਰੀਓ ਅੱਜ ਤੁਹਾਡੀ ਗਊ-ਸ਼ਾਲਾ ਨਾਲ ਦੀ ਨਾ ਗਾਂ ਹੀ ਕਿਸੇ ਕੋਲ ਹੈ ਤੇ ਨਾ ਹੀ ਘੋੜੇ ਤੇ ਸੱਚ ਮੁਚ ਉਸ ਘੜੀ ਮਾਣ ਨਾਲ ਸਾਡੀ ਛਾਤੀ ਵੀ ਚੌੜੀ ਹੋ ਹੋ ਜਾਂਦੀ ਸੀ।

ਪਰ ਮੇਰੇ ਸ਼ਹਿਨਸ਼ਾਹ! ਮੈਂ ਉਹ ਦਿਨ ਕਿਸਤਰਾਂ ਭੁਲ ਜਾਵਾਂ ਜਿਦਣ ਤੇਰੇ ਸੰਸਾਰ ਤੋਂ ਤੁਰ ਜਾਣ ਦੀ ਮਨਹੂਸ ਖਬਰ ਸੁਣੀ! ਮੈਂ ਤਾਂ ਇਸ ਵਿੱਚ ਕੋਈ ਸਚਾਈ ਨਹੀਂ ਮੰਨਦਾ ਸਾਂ, ਪਰ ਜੀਵਨ ਨਗਰ ਦੀਆਂ ਸਾਰੀਆਂ ਹੀ ਇਸਤਰੀਆਂ ਕਿਉਂ ਰੋਣ ਕੁਰਲਾਣ ਲਗ ਪਈਆਂ-ਉਹ ਵਿਲਕਦੀਆਂ ਖਪਦੀਆਂ ਕੋਠੀ ਨੂੰ ਕਿਉਂ ਆ ਰਹੀਆਂ ਸਨ! ਸਾਰੇ ਨਗਰ ਦੇ ਆਦਮੀ ਕਿਉਂ ਉਚੀ ਉਚੀ ਭੁੱਬਾਂ ਮਾਰ ਰਹੇ ਸਨ। ਕੀ ਅੰਨੇ ਤੇ ਕੀ ਬੁੱਢੇ ਸਾਰੇ ਹੀ ਕਿਉਂ ਆਪਣਾ ਸਬਰ ਗੁਆ ਬੈਠੇ। ਸੱਚ ਮੁੱਚ ਇਕ ਮੈਂ ਹੀ ਸਾਂ ਜੋ ਉਸ ਦਿਨ ਨਹੀਂ ਰੁੰਨਾ–ਸਾਰਾ ਨਾਮਧਾਰੀ ਪੰਥ ਰੋ ਰਿਹਾ ਸੀ, ਜੇਰਾ ਕਿਸੇ ਵਿਰਲੇ ਪਾਸ ਹੀ ਹੋਵੇਗਾ। ਆਖਰ ਮੈਂ ਹੀ ਤਾਂ ਸਾਰਿਆਂ ਨੂੰ ਵਿਰਾਇਆ ਤੇ ਚੁਪ ਕਰਾਇਆ ਸੀ। ਧਿਆਨੇ ਲਗਣ ਲਈ ਕਥਾ ਪ੍ਰਸੰਗ ਜਾਰੀਕਰਵਾਇਆ ਸੀ, ਉਸ ਦਿਨ ਜੀਵਨ ਨਗਰ ਵਿਚ ਹੈ ਵੀ ਕੌਣ ਸੀ? ਅੱਜ ਦੇ ਸਤਿਗੁਰੂ ਮਹਾਰਾਜ ਜਗਜੀਤ ਸਿੰਘ ਜੀ ਸ੍ਰੀ ਭੈਣੀ ਸਾਹਿਬ ਆਪ ਜੀ ਪਾਸ ਸਨ। ਸਾਡੇ ਮਹਾਰਾਜ ਬੀਰ ਸਿੰਘ ਜੀ ਤੁਹਾਡੇ ਅੰਬੋ ਹੋਏ ਪਾਸੇ ਨਾਲ ਲਗੇ ਪਏ ਸਨ। ਬੇਬੇ ਜੀ ਵਡੇ ਛੋਟੇ ਆਪਣੀਆਂ ਔਣ ਵਾਲੀਆਂ ਘੜੀਆਂ ਦੇ ਫਿਕਰ ਵਿਚ ਗੁਆਚੇ ਹੋਏ ਸਨ। ਠਾਕਰ ਜੀ ਵੀ ਤੁਹਾਡੇ ਪਾਸ ਪਰੇਸ਼ਾਨ ਹਾਲ ਫਿਰ ਰਹੇ ਸਨ ਤੇ ਨਿਕੇ ਠਾਕਰਾਂ ਨੂੰ ਉਂਜ ਹੀ ਕੋਈ ਪਤਾ ਸੁਰ ਨਹੀਂ ਸੀ। ਜੀਵਨ

ਨਗਰ ਦਾ ਮੁਖੀ ਸੂਬਾ ਵਰਿਆਮ ਸਿੰਘ ਜੀ ਸਾਡੇ ਪਾਸ ਨਹੀਂ ਸੀ ਤੇ ਨਾ ਹੀ ਤੁਹਾਡੇ ਮੁਖਤਾਰ ਆਮ ਅਵਤਾਰ ਸਿੰਘ ਹੀ। ਅਸੀਂ ਕੇਡੇ ਨਿਆ-ਸਰੇ ਸਾਂ ਪਰ ਅਸਾਂ ਆਪਣੇ ਆਪਦਾ ਭਾਰ ਹੌਲਾ ਕਰਨਾ ਹੀ ਸੀ। ਕੌਣ ਵਿਰਾਂਦਾ, ਕੌਣ ਚੁਪ ਕਰਾਂਦਾ ਕਿਨੂੰ ਆਪਣੇ ਦਿਲ ਦਾ ਦੁਖ ਦਸਦੇ।

ਮੈਨੂੰ ਕਿਹਾ ਗਿਆ ਕਿ ਪਸ਼ੂਆਂ ਦੇ ਤਬੇਲੇ ਵਿਚ ਮੈਨੂੰ ਜ਼ਰੂਰ ਪਹੁੰਚਣਾ ਚਾਹੀਦਾ ਹੈ। ਗਊਆਂ ਦੀ ਸੇਵਾ ਕਰਨ ਵਾਲੇ ਬੜੇ ਬੇਹਾਲ ਸਨ। ਮੈਂ ਗਿਆ, ਓਥੇ ਸਾਹਿਬ, ਨਾ ਜਰਨ ਯੋਗ ਦ੍ਰਿਸ਼ ਸੀ। ਕੀ ਬਚੇ ਤੇ ਕੀ ਜਵਾਨ, ਕੀ ਬੁਢੇ ਤੇ ਕੀ ਕਚਮਰੜ ਰੋ ਰੋ ਫਾਵੇ ਹੋ ਰਹੇ ਸਨ। ਗਊਆਂ ਦੀਆਂ ਖੁਰ-ਲੀਆਂ ਵਿਚ ਹਾਲੋਂ ਬੇਹਾਲ ਹੋ ਰਹੇ ਸਨ। ਰੋਣ ਠਲ੍ਹਿਆ ਨਹੀਂ ਸੀ ਜਾਂਦਾ। ਗਊਆਂ ਦੇ ਪਠੇ ਸਿਰਾਂ ਵਿਚ ਪਏ ਹੋਏ ਸਨ ਤੇ ਉਪਰ ਗਊਆਂ ਇਸ ਕਦੇ ਨਾ ਵੇਖੇ ਦ੍ਰਿਸ਼ ਨੂੰ ਵੇਖ ਵੇਖ ਪਰੇਸ਼ਾਨ ਹਾਲ ਸਨ। ਅੱਜ ਉਹਨਾਂ ਨੂੰ ਸਮਝ ਨਹੀਂ ਸੀ ਆ ਰਹੀ ਕਿ ਪਠਿਆਂ ਦੀ ਥਾਂ ਇਹ ਮਨੁਖ, ਉਹਨਾਂ ਦੇ ਪਾਲਕ, ਕਿਉਂ ਖੁਰਲੀਆਂ ਵਿਚ ਪਏ ਹਨ। ਦੀਨ ਦਿਆਲ ਉਹਨਾਂ ਨੂੰ ਜ਼ਰੂਰ ਖੁੜਕ ਗਈ ਸੀ ਕਿ ਅੱਜ ਕੁਝ 'ਖਾਸ' ਹੋ ਗਿਆ ਹੈ। ਪਸ਼ੂ ਬੁਧ ਵੀ ਜ਼ਰੂਰ ਕੁਝ ਸਮਝ ਰਖਦੀ ਹੈ, ਮੈਂ ਉਸ ਦਿਨ ਉਹਨਾਂ ਦੀਆਂ ਅਖਾਂ ਚੋਂ ਵੇਖ ਲਿਆ। ਸਭ ਨੂੰ ਝਾੜ ਝੰਬਕੇ ਸੁਚੇਤ ਕਰਕੇ ਗਊਆਂ ਦੀ ਸੇਵਾ ਤੇ ਲਾਇਆ ਤੇ ਆਖਿਆ ਕਿ ਰੋਣ ਦੀ ਥਾਂ ਇਸ ਪ੍ਰੀਤਮ ਦੀ ਰੂਹ ਨੂੰ ਖੁਸ਼ ਕਰਨ ਲਈ ਹੋਰ ਵਧੇਰੇ ਗਊ ਸੇਵਾ ਕਰੋ।

ਪਰ ਪ੍ਰੀਤਮ ਜੀ, ਅਜ ਪਤਾ ਜੇ ਮੈਨੂੰ ਕਿਉਂ ਬਾਰ ਬਾਰ ਯਾਦ ਆ ਰਹੇ ਹੋ। ਮੈਂ ਉਹਨਾਂ ਵਿਚੋਂ ਕਈ ਗਊਆਂ ਨੂੰ ਇੰਜ ਅਨੁਭਵ ਕਰ ਰਿਹਾ ਹਾਂ ਕਿ ਉਹ ਉਡੀਕ ਰਹੀਆਂ ਹਨ। ਉਹ ਸੋਚ ਰਹੀਆਂ ਹਨ, ਉਹ ਭਾਲ ਰਹੀਆਂ ਹਨ, ਉਹ ਵੈੜਾਂ ਲੈ ਰਹੀਆਂ ਹਨ, ਤੇ ਕਹਿੰਦੀਆਂ ਹਨ ਕਿਥੇ ਗਿਆ ਉਹ ਉਚਾ ਲੰਮਾ, ਕਿਥੇ ਗਿਆ ਉਹ ਬਾਂਕਾ ਢੋਲ! ਕਿਥੇ ਗਿਆ ਉਹ ਸਫੈਦ ਬਸਤਰਾਂ ਵਾਲਾ ਗੋਪਾਲ! ਕਿਥੇ ਗਿਆ ਉਹ ਸਾਡੇ ਨਾਲ ਜਫੀਆਂ ਪਾਣ ਵਾਲਾ– ਕਦੋਂ ਆਵੇਗਾ ਸਾਡੇ ਕੰਨਾਂ ਤੇ ਸਿੰਙਾਂ ਪਿਛੇ ਖੁਰਕਣ, ਕਦੋਂ ਆਵੇਗਾ ਹਸਦਾ ਮੁਸਕਾਂਦਾ ਮਿੱਟੀ ਲਈ ਸਾਡੇ ਵੇਹੜੇ, ਕਦੋਂ ਸਾਨੂੰ ਮਿਲੇਗਾ ਸਾਨੂੰ ਛਿੜਨ ਜਾਂਦਿਆਂ ਅਗਲ ਵਾਂਢੀ। ਕਦੋਂ ਕਰੇਗਾ ਸਾਡੇ ਦੁਧ-ਮਖ ਦੇ ਲੇਖੇ ਜੋਖੇ। ਉਹ ਬੂਥੀ ਚੁਕਚੁਕ ਵੇਖਦੀਆਂ ਹਨ, ਜਿਵੇਂ ਈਸਾ ਦੀਆਂ ਭੇਡਾਂ ਉਹਨੂੰ ਉਡੀਕਦੀਆਂ ਸਨ। ਅੱਜ ਹਾਰਨ ਵਜਾ ਹੈ, ਤੁਹਾਡੇ ਵਾਲੀ ਕਾਰ ਆਈ ਹੈ, ਵਿੱਚੋਂ ਸਫੈਦ ਬਸਤਰਾਂ ਵਾਲਾ ਇਕ ਰੋਬੀਲਾ ਸਰੀਰ ਉਤਰਿਆ ਹੈ- ਸ਼ਾਇਦ ਗਊਆਂ ਦੀ ਪੁਕਾਰ ਸੁਣੀ ਹੀ ਜਾਵੇ, ਸ਼ਾਇਦ ਉਹਨਾਂ ਦੇ ਕੰਨਾਂ ਸਿੰਙਾਂ ਪਿਛੇ ਖੁਰਕਿਆ ਹੀ ਜਾਵੇ!

[ਪ੍ਰੀਤਮ ਸਿੰਘ ਕਵੀ

———

ਗਊਆਂ ਨਿਤ ਉਡੀਕ ਵਿੱਚ ਹੋਣ ਬਿਹਬਲ ਕਦੋਂ ਮਿਲੇਗਾ ਸਾਡਾ ਗੁਪਾਲ ਮੁੜਕੇ।
ਘੋੜੇ ਘੋੜੀਆਂ ਹੈਨ ਉਦਾਸ ਖੜੀਆਂ ਪਿਆਰਾ ਕਦੋਂ ਵੇਖੂ ਸਾਡੀ ਚਾਲ ਮੁੜਕੇ।
ਅਜ ਸੰਗੀਤ ਦੇ ਗੀਤ ਵੀ ਖੁਸ਼ਕ ਹੋ ਗਏ ਕੌਣ ਕਰੇਗਾ ਸਾਡੀ ਸੰਭਾਲ ਮੁੜਕੇ।
ਫੁਲ–ਫਲ ਬਗੀਚੇ ਵੀ ਹੋਏ ਬੇ ਰੰਗ ਕੌਣ ਪਰਸ ਕੇ ਕਰੂ ਨਿਹਾਲ ਮੁੜਕੇ।
ਸੰਗਤ ਯਾਦ ਵਿੱਚ ਹੋਏ ਬਿਹਾਲ ਨਿਸਦਿਨ ਐਸਾ ਪਿਆਰ ਦਾ ਨਾਦ ਵਜਾ ਗਿਆ ਏਂ।
ਪਿਆ ਵਸਦਾ ਲਗੇ ਜਹਾਨ ਸੁੰਨਾ ਐਸਾ ਜਾਦੂ ਕੋਈ ਜਿੰਦ ਤੇ ਪਾ ਗਿਆ ਏਂ।

[ਸੇਠ ਹਜ਼ੂਰ ਸਿੰਘ ਚੰਦੂਹਾਂਸ

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਵਾਰ

[ਮਾਸਟ੍ਰ ਅਜੀਤ ਸਿੰਘ ਜੀ ਚੀਮਾਂ

ਸ੍ਰੀ ਸਤਿਗੁਰ ਪ੍ਰਤਾਪ ਸਿੰਘ ਜਦ ਵਾਗ ਸੰਭਾਲੀ।
ਕੂਕਾ ਪੰਥ ਦੀ ਖਿਜ਼ਾਂ ਤੇ ਛਾ ਗਈ ਹਰਿਆਲੀ।
ਦਿੱਸੀ ਘੁੱਪ ਹਨੇਰ ਚੋਂ, ਊਸ਼ਾ ਦੀ ਲਾਲੀ।
ਹਰ ਦਿਨ ਸੀ ਬਣਿਆ ਈਦ ਦਾ, ਹਰ ਰਾਤ ਦੀਵਾਲੀ।
ਉਹਨਾਂ ਖਹਿ ਖਹਿ ਮਰਦੀ ਖਲਕਦੀ, ਸੁਣ ਲਈ ਦੁਹਾਈ।
ਚੜ੍ਹਿਆ ਸੋਧਨ ਸਤਿਗੁਰੂ ਇਹ ਧਰਤ ਲੁਕਾਈ।

ਓਨੇ ਝੰਡਾ ਲੈ ਹੱਥ ਸੁਲਾ ਕੁਲ ਕਰ ਲਈ ਤਿਆਰੀ।
ਉਸ ਧੁਜਾ ਉਠਾਈ ਧਰਮ ਦੀ ਤੇ ਦਯਾ ਪਿਆਰੀ।
ਉਸ ਢਾਲ ਬਨਾਕੇ ਖਿਮਾਂ ਦੀ ਤੇ ਖੂਬ ਸ਼ਿੰਗਾਰੀ।
ਉਸ ਕੀਤੀ ਸਚ ਤੇ ਸਿਦਕ ਦੀ ਉਤੇ ਮੀਨਾ ਕਾਰੀ।
ਉਸ ਭੁਲੇ ਭਟਕੇ ਪਾਂਧੀਆਂ ਨੂੰ ਰਾਹ ਵਿਖਾਇਆ।
ਦਲ ਭੰਜਨ ਵਡ ਸੂਰਮਾਂ ਕਲ ਤਾਰਨ ਆਇਆ।

ਜਦ ਦਾਗੀ ਤੋਪ ਅਠੋਤ੍ਰੀ ਘਰ ਘਰ ਰੁਸ਼ਨਾਇਆ।
ਉਸ ਛੱਡੇ ਗੋਲੇ ਗਿਆਨ ਦੇ, ਲੂੰ ਲੂੰ ਕੰਬਾਇਆ।
ਦੈਤੋਂ ਕਰਕੇ ਦੇਵਤੇ, ਜਮ ਡੰਡ ਗਵਾਇਆ।
ਕਲਜੁਗ ਅੰਦਰ ਸਤਿਗੁਰੂ, ਸਤਿਜੁਗ ਵਰਤਾਇਆ।
ਉਸ ਕੱਟੀ ਨਾਮ ਜਪਾ ਕੇ, ਸਿਲਕੀ ਜੱਮ ਫਾਸੀ।
ਉਸ ਮੁਕਤ ਜੁਗਤ ਕਰ ਦੀਸਆਂ ਨਾਮੇਂ ਕੀ ਦਾਸੀ।

ਉਸ ਫੇਰ ਬਣਾਏ ਨਾਮ ਦੇਵ, ਸਧਨੇ ਤੇ ਧੰਨੇ।
ਉਸ ਸੈਨ ਨਾਈ ਬੁਤ ਕਾਰੀਏ, ਕੀਤੇ ਕਈ ਬੰਨੇ।
ਉਹਨਾਂ ਕਾਫਰ ਮੁਨਕਰ, ਭੂਲੜਾਂ ਦੇ ਹੈਂਕੜ ਭੰਨੇ।
ਤੇ ਚਰਨੀ ਲਾ ਲਏ, ਠੱਗ ਚੋਰ ਮੰਨੇ ਪ੍ਰਮੰਨੇ।
ਉਸ ਨਿੰਦਕ, ਦੁਸ਼ਟ ਹਰਾਮ ਖੋਰ ਸਾਕਤ ਨਿਸਤਾਰੇ।
ਪਾਪ ਕਰੇਂਦੇ ਚੋਧਰੀ ਕਈ ਪਤਤ ਉਧਾਰੇ।

ਉਹਨਾਂ ਡਿੱਠੀ ਦੇਸ ਸਮਾਜ ਦੀ ਉਲਝੀ ਹੋਈ ਤਾਣੀ।
ਕੋਈ ਗੁੱਗੇ ਗੋਰਾਂ ਪੂਜਦਾ, ਕੋਈ ਮੜ੍ਹੀ ਮਸਾਣੀ।
ਕਈ ਮੰਨਣ ਸਰਵਰੀ ਸਖੀ ਨੂੰ ਕਰ ਮੱਤ ਅੰਞਾਣੀ।
ਉਹਨਾਂ ਟੋਕਾ ਦੇ ਕੇ ਆਖਿਆ, ਸੁਣ ਲਉ ਕਹਾਣੀ।
ਜੋ ਸਿਮਰੇ ਇਕ ਅਕਾਲ ਨੂੰ ਉਹ ਸਦ ਸੁਖ ਪਾਵੇ।

ਕਲ ਕਲੇਸ਼ ਉਹ ਵੀਰਨੋਂ ਪਲ ਮਾਹਿ ਮਿਟਾਵੇ ।

ਉਹ ਦੁਖੀ ਹੋਏ ਤੱਕ ਸ਼ਾਦੀਆਂ, ਦੇ ਢੰਗ ਅਵਲੇ ।
ਇੱਜੜ ਲੈ ਕੇ ਜੰਵ ਦੇ, ਜਾਂ ਢੁੱਕਨ ਝਲੇ ।
ਕਰਦੇ ਪੀ ਪੀ ਰੰਗ ਦਾਰ, ਉਹ ਕੰਮ ਕੁੱਵਲੇ ।
ਸਦਾ ਲਈ ਉਹ ਆਂਵਦੇ ਕਰਜ਼ੇ ਦੇ ਥੱਲੇ ।
ਉਹਨਾਂ ਸਵਾ ਰੁਪੈ ਵਿਚ ਵਿਆਹ ਦਾ ਭਾ ਸਸਤਾ ਲਾਇਆ ।
ਗੁਰਮੁੱਖ ਗਾਡੀ ਸਤਿਗੁਰੂ ਇਹ ਰਾਹ ਚਲਾਇਆ ।

ਉਹਨਾਂ ਕਲਾਕਾਰ ਸਭ ਹਿੰਦ ਦਾ ਭੈਣੀ ਮੰਗਵਾਇਆ ।
ਮੁਰਦਾ ਹੋਏ ਸੰਗੀਤ ਨੂੰ ਮੁੜ ਟੀਕਾ ਲਾਇਆ ।
ਧ੍ਰੁਪਦ ਅਤੇ ਧਮਾਰ ਤੇ, ਮੁੜ ਜੋਬਨ ਆਇਆ ।
ਝੂਮਰ, ਆਡਾ ਇਕ ਤਾਲ, ਜੈ ਤਾਰ ਜਗਾਇਆ ।
ਚਾਲੂ ਕੀਤੀ ਪਾਤਸ਼ਾਹ ਉਹ ਰੀਤ ਪੁਰਾਣੀ ।
ਰਾਗਾਂ ਦੇ ਵਿਚ ਗਾਵਨੀ ਉਸ ਦਸੀ ਬਾਣੀ ।
ਉਹਨਾਂ ਕੁਦਰਤ ਦੇ ਵਿਚ ਦਸਿਆ ਕਾਦਰ ਅਬਨਾਸ਼ੀ ।
ਹਰ ਸ਼ੈ ਜਲਵਾ, ਓਸ ਦਾ, ਹਰ ਥਾਂ ਦਾ ਵਾਸੀ ।

ਸਭ ਮੋਮਨ ਕਾਫਰ ਸਿੱਖ ਹੀ, ਹਿੰਦੂ ਸਨਿਆਸੀ ।
ਹਰ ਵਿਚ ਹਰ ਹੈ ਵਸਦਾ, ਹਰ ਦਾ ਅਭਲਾਸ਼ੀ ।
ਉਹਨਾਂ ਸੰਪਰਦਾਂ ਸਭ ਸੱਦਕੇ, ਕੀਤੀ ਅਰਜੋਈ ।
ਸ਼ੁਭ ਅਮਲਾਂ ਬਾਝੋਂ ਸੋਹਿਣਉਂ ਅਗੇ ਸਭ ਰੋਈ ।

ਵੀਹ ਸੌ ਸੋਲਾਂ ਸ਼ੂਕਦਾ ਕਹਿਰਾਂ ਦਾ ਆਇਆ ।
ਪੰਥ ਦਾ ਹੀਰਾ ਕੋਹਿ ਨੂਰ ਇਸ ਕਾਲ ਲੁਕਾਇਆ ।
ਕਹਿਰ ਵਿਛੋੜੇ ਵਾਲੜਾ ਆ ਬਦਲ ਛਾਇਆ ।
ਸਧਰੀਂ ਉਸਰੇ ਮਹਿਲ ਨੂੰ ਉਸ ਪਲ ਵਿਚ ਢਾਇਆ ।
ਦਾਰੂ ਕਿਸੇ ਤਬੀਬ ਨੂੰ ਨ ਕੋਈ ਫੁਰਿਆ ।
ਬਣ ਬਨਬਾਸੀ ਰਾਮ ਵਾਂਗ ਮੇਰਾ ਸਤਿਗੁਰ ਤੁਰਿਆ ।

ਅੱਜ ਘਾਟਾਂ ਦਿਸਨ ਸਤਿਗੁਰਾ, ਮੈਨੂੰ ਚਾਰ ਚੁਫ਼ੇਰੇ ।
ਤੈਨੂੰ ਢੂੰਡਣ ਜੰਗਲ–ਬਸਤੀਆਂ, ਵਿਚ ਆਸ਼ਕ ਤੇਰੇ ।
ਨਾ ਪੈਂਦੇ ਮੰਦਰ ਗੋਲ ਵਿਚ, ਹੁਣ ਝੋਲੇ ਤੇਰੇ ।
ਕਿਤੇ ਦੂਰ ਪਾਂਧੀਆ, ਤੁਰ ਗਿਐਂ, ਕਰ ਸੁੰਞੇ ਡੇਰੇ ।
ਹੁਣ ਕੰਨਾਂ ਵਿਚ ਨੇ ਗੂੰਜਦੇ ਰਸ ਭਰੇ ਤਰਾਨੇ ।
ਸੁੰਦਰ ਭਾਸ਼ਨ ਬਣ ਗਏ, "ਚੀਮਾ" ਅਫਸਾਨੇ !



## ਸ੍ਰੀ ਸਤਿਗੁਰੂ ਜੀ ਹਜ਼ੂਰੋ ਸਾਹਿਬ ਦੀ ਸੰਗਤ ਨਾਲ



ਬੈਠੇ-ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ, ਠਾਕਰ ਤੋਲਾ ਰਾਮ ਸਿੰਘ ਜੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਬਾਬਾ ਭਗਵਾਨ ਦਾਸ ਜੀ, ਪਿਛੇ ਆਵਣ ਚੰਦ, ਠਾਕਰ ਭਗਵਾਨ ਦਾਸ, ਸ੍ਰੀ ਜਵਾਲਾ ਰਾਮ ਸਿੰਘ ਜੀ, ਖੜੇ-ਸੇਵਾ ਰਾਮ ਨਾਰੰਗ, ਠਾਕਰ ਹਰਬੰਸ ਸਿੰਘ, ਗੁਰਮੁਖ ਸਿੰਘ ਜਥੇਦਾਰ, ਸੰਤ ਬਹਾਦਰ ਸਿੰਘ, ਸੰਤ ਅਤਰ ਸਿੰਘ ਜਥੇਦਾਰ, ਸੰਤ ਹਜ਼ੂਰਾ ਸਿੰਘ ਜੀ ਭੂਰੀ ਵਾਲੇ ।



ਪੰਜਾਬ ਵੈਟਰਨਰੀ ਸਾਇੰਸ ਐਂਡ ਐਨੀਮਲ ਹਸਬੈਂਡਰੀ ਕਾਲਜ, ਦੀਨ ਬੰਧੂ ਸ੍ਰੀ ਸਤਿਗੁਰੂ ਜੀ. ਹਿਸਾਰ ਦੇ ਵਿਦਿਆਰਥੀਆਂ ਨੂੰ
ਸ੍ਰੀ ਜੀਵਨ ਨਗਰ ਵਿਖੇ ਆਪ ਪ੍ਰਸ਼ਾਦ ਛਕਾ ਰਹੇ ਹਨ (੧੭ ਕਤਕ ੨੦੧੫)

# ਗੁਣਾਂ ਭਰਪੂਰ ਸਤਿਗੁਰੂ

[ਮਾ: ਨਿਹਾਲ ਸਿੰਘ ਜੀ ਸ੍ਰੀ ਜੀਵਨ ਨਗਰ

ਵੀਹਵੀਂ ਸਦੀ 'ਚ ਪੂਰਬੀ ਸਭਿਅਤਾ ਦਾ ਅਲਮ ਬ੍ਰਦਾਰ, ਸਾਦਗੀ ਦਾ ਮੁਜਸਮਾ, ਸਮੂੰਹ ਦਾ ਭਲਾ ਲੋਚਕ, ਸਚਾਈ ਦੇ ਪੁਜਾਰੀਆਂ ਦਾ ਕਦਰਦਾਨ, ਹਰੇਕ ਨੂੰ ਗਲਵਕੜੀ 'ਚ ਲੈ ਨਿਘ ਪਹੁੰਚਾਣ ਦਾ ਇਛਕ, ਨਿਰਭੈ, ਪਰਲੇ ਦਰਜੇ ਦਾ ਦੂਰ ਦਰਸ਼ਕ, ਬੇ-ਪ੍ਰਵਾਹ, ਸਰੂਕੱਦ,ਕੰਵਲਨੇ-ਤਰ, ਖਿੜਵਾਂ ਮਸਤਕ, ਹਸੂੰ ਹਸੂੰ ਕਰਦਾ ਮੁਖੜਾ, ਸਡੋਲ ਸਰੀਰ, ਚੰਦ੍ਰਮਾ ਦੀਆਂ ਰਿਸ਼ਮਾਂ ਵਾਲਾ ਬਜੁਰਗੀ ਦਾੜ੍ਹਾ, ਇਹ ਸਨ ਨਾਮਧਾਰੀ ਕੰਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ।

ਚੋਲੀਵਾਲੇ ਪਾਤਸ਼ਾਹ ਨੂੰ ਪ੍ਰਦੇਸ ਗਿਆਂ ਲੰਮੇ ਸਾਲ ਬੀਤ ਗਏ ਸਨ। ਆਜ਼ਾਦੀ ਦੇ ਪੁਜਾਰੀ, ਨਾਮਧਾਰੀਆਂ ਤੇ ਬਦੇਸ਼ੀ ਸਰਕਾਰ ਦੀਆਂ ਸਖਤੀਆਂ ਦਾ ਕੁਹਾੜਾ ਚਲ ਰਿਹਾ ਸੀ। ਨਾਮਧਾਰੀ ਮਿਲਕੇ ਸਿਮਰਨ ਨਹੀਂ ਸਨ ਕਰ ਸਕਦੇ। ਇਕਠੇ ਤੁਰ ਨਹੀਂ ਸਨ ਸਕਦੇ। ਜੁੜਕੇ ਕੀਰਤਨ ਨਹੀਂ ਸਨ ਕਰ ਸਕਦੇ। ਪ੍ਰਦੇਸੀ ਪ੍ਰੀਤਮ ਦੀ ਯਾਦ ਵਿਚ ਦੋ ਘੜੀਆਂ ਬਹਿ ਦਿਲ ਦੀ ਰਵਾੜ ਨਹੀਂ ਸਨ ਕਢ ਸਕਦੇ। ਸ੍ਰਕਾਰੀ ਕੁਤੇ ਹਲਕਾਏ ਫਿਰਦੇ ਸਨ। ਜਿਥੇ ਕਿਤੇ ਦੇਸ਼ ਦਾ ਪੁਜਾਰੀ ਕੂਕਾ ਮਿਲ ਜਾਵੇ ਉਸਦੇ ਮਗਰ ਪੈ ਜਾਂਦੇ ਸਨ। ਕਪੜੇ ਲੀਰੋ ਲੀਰ ਕਰ ਦੇਂਦੇ ਸਨ। ਸ੍ਰੀਰ ਨੂੰ ਲਹੂ ਲੁਹਾਨ ਕਰ ਸੁਟਦੇ ਸਨ। ਸਿਆਣੇ ਸਿਆਣੇ ਮਹਾਂ ਪੁਰਖਾਂ, ਸਾਧੂ ਮਹਾਤਮਾਵਾਂ ਤੇ ਝੂਠੀਆਂ ਊਜਾਂ ਲਾ ਲਾ, ਸਲਾਖਾਂ ਪਿਛੇ ਡਕ ਦੇਂਦੇ ਸਨ। ਕੂਕਿਆਂ ਨੂੰ ਆਪਣੇ ਤੀਰਥ ਦੀ ਜ਼ਿਆਰਤ ਕਰਨ ਦੀ ਖੁਲ੍ਹ ਨਹੀਂ ਸੀ। ਸ੍ਰਕਾਰੀ ਕਰਮਚਾਰੀਏ ਸ਼ਿਕਾਰੀਆਂ ਵਾਂਗ ਤਾਕ ਲਾਈ ਬੈਠੇ ਰਹਿੰਦੇ ਸਨ। ਠੰਡੀ ਮੂਰਤੀ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਬੜੇ ਤਰਸਦਿਆਂ ਤਰਸਦਿਆਂ ਨਸੀਬ ਹੁੰਦੇ ਸਨ। ਮਾਤਾ ਜੀਵਨ ਕੌਰ ਦਾ ਪਿਆਰ ਕਰਮਾਂ ਵਾਲਿਆਂ ਨੂੰ ਮਿਲਦਾ ਸੀ, ਮਗਰ ਸ਼ਾਂਤੀ ਦੇ ਸੋਮੇ ਸਿਖੀ ਫੁਲਵਾੜੀ ਨੂੰ ਆਪਣੇ ਜਿਗਰ ਦਾ ਲਹੂ ਪਾ ਪਾ ਸੁਰਜੀਤ ਰਖੀ ਚਲੇ ਆ ਰਹੇ ਸਨ, ਕਿ ਚੇਤ੍ਰ ਵਦੀ ੩ ਸੰਮਤ ੧੯੪੬ ਬਿਕਰਮੀ ਨੂੰ ਉਹ ਭਾਗੀ ਭਰਿਆ ਦਿਨ ਚੜ੍ਹਿਆ ਜਿਸ ਦਿਨ ਪੰਜਾਬ ਦੀ ਵੀਰ ਭੂਮੀ ਹੀ ਕੀ, ਸਾਰੇ ਭਾਰਤ ਅੰਦਰ ਨਵੀਂ ਰੂਹ ਪੈਦਾ ਕਰਨ ਵਾਲਾ, ਅਣਖੀ, ਪਿਆਰ ਦੀਆਂ ਰਬਾਬਾਂ ਦੀਆਂ ਤਰਬਾਂ ਛੇੜ ਨਵਾਂ ਤਰਾਨਾਂ ਅਲਾਪਣ ਤੇ ਗਊਆਂ ਗ੍ਰੀਬਾਂ ਦੇ ਪਾਲਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਵਤਾਰ ਹੋਇਆ।

ਆਪ ਜੀ ਦੇ ਦੇਹ ਧਾਰਕੇ ਆਉਣ ਨਾਲ ਹੀ, ਕਈ ਸੰਗਲ ਆਪਣੇ ਆਪ ਟੁਟ ਗਏ। ਕਈ ਜਾਲਾਂ ਵਿਚ ਮਘੋਰੇ ਪੈ ਗਏ, ਕਈ ਕਿਲਿਆਂ ਦੀਆਂ ਕੰਧਾਂ ਵਿਚ ਤ੍ਰੇੜਾਂ ਪੈ ਗਈਆਂ, ਗੁਰੂ ਹਰੀ ਸਿੰਘ ਜੀਦੇ ਮੁਖੋਂ ਸੁਤੇ ਹੀ ਨਿਕਲਿਆ—

"ਘਰ ਦਾ ਮਾਲਕ ਆ ਗਿਆ ਏ,
ਬੜੇ ਪ੍ਰਤਾਪ ਵਾਲਾ ਹੋਵੇਗਾ। ਰਾਜੇ
ਮਹਾਰਾਜੇ ਇਸ ਅਗੇ ਝੁਕਣਗੇ।"

ਜਿਸਦਾ ਪ੍ਰਤੱਖ ਸਬੂਤ ਇਹ ਹੋਇਆ ਕਿ ਜਿਸ ਦਿਨ ਹਜ਼ੂਰ ਨੇ ਅਵਤਾਰ ਲਿਆ, ਸ੍ਰੀ ਭੈਣੀ ਸਾਹਿਬ ਤੋਂ ਕਈ ਪਾਬੰਦੀਆਂ ਚੁਕੀਆਂ ਗਈਆਂ। ਕੂਕੇ ਜਥਿਆਂ ਦੇ ਜਥੇ ਦੇਸ ਦੇ ਵਖ ਵਖ ਕੋਨਿਆਂ ਤੋਂ ਆਪਣੇ ਗੁਰ ਧਾਮ ਤੇ ਪ੍ਰਤਾਪੀ ਮਾਹੀ ਦੇ ਦੀਦਾਰਿਆਂ ਵਾਸਤੇ ਵਹੀਰਾਂ ਘਤਕੇ ਟੁਟ ਪਏ।

ਬਾਲਪਣ ਗਇਆ। ਜਿੰਦਗੀ ਦੀਆਂ ਸੋਲਾਂ ਬਹਾਰਾਂ ਲੰਘੀਆਂ। ਜਵਾਨੀ ਵਿਚ ਅਜੇ

ਪੂਰੀਤਰਾਂ ਪੈਰ ਵੀ ਨਹੀਂ ਧਰਿਆ ਸੀ, ਕਿ ਪੂਜ ਗੁਰਦੇਵ ਪਿਤਾ ਜੀ ਗੁਰ ਪੁਰੀ ਸਿਧਾਰ ਗਏ। ਘਰ ਦਾ ਤੇ ਬਾਹਰ ਦਾ ਸਾਰਾ ਬੋਝ ਮੋਢਿਆਂ ਤੇ ਆ ਪਇਆ। ਸਤਿਗੁਰੂ ਜੀ ਬੜੇ ਸੁਘੜ, ਮੌਕਿਆ ਸ਼ਨਾਸ ਤੇ ਸਮੇ ਦੀ ਨਾੜ ਦੇ ਪਾਰਖੂ ਸਨ। ਉਸ ਵੇਲੇ ਦੇਸ਼ ਵਿਚ ਕਈ ਅੰਦੋਲਨ ਚਲ ਰਹੇ ਸਨ। ਬੰਗਾਲ ਵਿੱਚ ਅਗਰੇਜ਼ ਦੇ ਖਿਲਾਫ, ਉਸਦੀ ਕੁਟਲ ਨੀਤੀ ਦਾ ਸਦਕਾ ਖੂਬ ਜੰਗ ਹੋ ਰਹੀ ਸੀ। ਪੰਜਾਬ ਵਿਚ:-

ਪਗੜੀ ਸੰਭਾਲ ਓਏ ਜੱਟਾ
ਪਗੜੀ ਸੰਭਾਲ ਓਏ

ਦੇ ਜੋਸ਼ੀਲੇ ਨਾਅਰਿਆਂ ਨਾਲ ਸਰ ਸਬਜ਼ ਖੇਤ ਝੂਮ ਰਹੇ ਸਨ। ਬਨ ਨਿਰਤਕਾਰੀ ਕਰ ਰਹੇ ਸਨ ਪਰਬਤ ਗੂੰਜ ਰਹੇ ਸਨ। ਗੁਰੂ ਹਰੀ ਸਿੰਘ ਜੀ ਦੇ ਪਰਲੋਕ ਸਧਾਰਨ ਨਾਲ ਅੰਗਰੇਜ਼ ਸਮਝਣ ਲਗ ਪਇਆ ਸੀ, ਕਿ ਇਕ ਨੂੰ ਪ੍ਰਦੇਸ ਟੋਰ ਦਿਤਾ ਹੋਇਆ ਹੈ, ਦੂਜਾ ਕਾਲ-ਵੱਸ ਹੋ ਗਇਆ ਹੈ, ਕੂਕਿਆਂ ਵਾਲੀ ਬਸ।

ਹਜ਼ੂਰ ਤੇ ਹਜ਼ੂਰ ਦੇ ਭਰਾਵਾਂ ਵਿੱਚ ਉਸ ਵੇਲੇ ਲਛਮਣ ਤੇ ਭਰਤ ਵਾਲਾ ਪਿਆਰ ਸੀ। ਸਾਰੇ ਹੀ ਇਹਨਾਂ ਦੀ ਅਗਵਾਈ ਲੈ ਕੇ ਚਲਦੇ ਸਨ। ਸਾਰਿਆਂ ਅੰਦਰ ਇਕੋ ਰੂਹ ਕੰਮ ਕਰਦੀ ਸੀ। ਦੇਸ ਸਵੈਤੰਤ੍ਰਤਾ ਦੀ ਤੜਪ ਜਿੰਨੀ ਇਨਾਂ ਅੰਦਰ ਸੀ, ਉਸਦਾ ਅੰਦਾਜ਼ਾ ਇਕੋ ਘਟਨਾਂ ਤੋਂ ਪ੍ਰਤੱਖ ਹੋ ਜਾਂਦਾ ਹੈ। ਇਕ ਵੇਰ ਕੁਝ ਨਰਮ ਖਿਆਲੀਆਂ ਨੇ ਮਹਾਰਾਜ ਗੁਰਦਿਆਲ ਸਿੰਘ ਜੀ ਨੂੰ ਹਸਦਿਆਂ ਹਸਦਿਆਂ ਕਿਹਾ- 'ਮਹਾਰਾਜ ਤੁਹਾਨੂੰ ਹਕੂਮਤ ਨਾਲ ਹੁਣ ਮਿਲਕੇ ਚਲਣਾ ਚਾਹੀਦਾ ਹੈ।' ਮਗਰ ਮਹਾਰਾਜ ਜੀ ਨੇ ਬੇ-ਖੌਫ ਹੋ ਉਤਰ ਦਿਤਾ- "ਕੂਕਾ! ਕੂਕਾ ਅੰਗਰੇਜ਼ ਦਾ ਵਫਾਦਾਰ ਹਰਗਿਜ਼ ਨਹੀਂ ਹੋ ਸਕਦਾ। ਜਿਸ ਅੰਗਰੇਜ਼ ਨੇ ਕਰੋੜੋਂ ਭਾਰਤੀਓਂ ਕੋ ਗੁਲਾਮ ਬਨਾ ਰਖਾ ਹੈ, ਉਸਕੀ ਖੈਰ ਖਾਹੀ ਕਾ ਸਵਾਲ ਹੀ ਪੈਦਾ ਨਹੀਂ ਹੋਤਾ। ਹਮੇਂ ਤਖਤਾਇਦਾਰ ਪਰ ਲਟਕਨਾ ਤੋ ਮਨਜ਼ੂਰ ਹੈ, ਮਗਰ ਹਮ ਅੰਗਰੇਜ਼ ਕੀ ਵਫਾਦਾਰੀ ਕਾ ਦਮ ਨਹੀਂ ਭਰ ਸਕਤੇ।"

ਆਜ਼ਾਦੀ ਦੀ ਜਵਾਲਾ ਭੜਕਦੀ ਗਈ, ਭੜਕਦੀ ਗਈ। ਨਾਮਧਾਰੀਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਗਵਾਈ ਹੇਠ, ਇਸ ਸ੍ਵੈ-ਤੰਤ੍ਰਤਾ ਦੇ ਹਵਨ ਕੁੰਡ ਵਿਚ ਵਧ ਚੜ੍ਹਕੇ ਹਿਸਾ ਪਾਇਆ। ਅੰਗਰੇਜ਼ ਨਾਲ ਵਧ ਤੋਂ ਵਧ ਨਾਮਿਲ ਵਰਤਨ ਰਖੀ।

ਅੰਗਰੇਜ਼ ਨੂੰ ਵੀਹਵੀਂ ਸਦੀ ਦੇ ਅਧ ਤੋਂ ਪਹਿਲਾਂ ਪਹਿਲਾਂ ਦੋ ਵਡੀਆਂ ਜੰਗਾਂ ਵਿਚ ਉਲਝਣਾ ਪਿਆ। ਜਿਥੇ ਕਈ ਸਵੈਤੰਤ੍ਰਤਾ ਦੇ ਹਮੈਤੀ ਪਾਰਟੀਆਂ ਨੇ ਤੇ ਮੁਖੀਆਂ ਨੇ ਅੰਨਧਨ, ਅਤੇ ਜਾਨ ਦੇਕੇ ਬਦੇਸ਼ੀ ਸਰਕਾਰ ਦੀ ਮਦਦ ਕੀਤੀ, ਓਥੇ ਨਾਮਧਾਰੀਆਂ ਨਰੋਲ ਨੱਨਾ ਹੀ ਪਕੜੀ ਰਖਿਆ।

੧੯੨੯ ਵਿਚ ਲਹੌਰ ਰਾਵੀ ਦੇ ਕਨਾਰੇ, ਜਦੋਂ ਪੂਰਨ ਆਜ਼ਾਦੀ ਦਾ ਬਿਗਲ ਵਜਣਾ ਸੀ, ਤਾਂ ਬਹੁਤੇ ਸ੍ਰਦਾਰ ਬਹਾਦਰ ਤੇ ਇਥਨਲ-ਵਕਤ ਦੇਸ਼ ਭਗਤ, ਆਪਣੀਆਂ ਆਪਣੀਆਂ ਕੋਠੀਆਂ ਅੰਦਰ ਜਾ ਲੁਕੇ, ਕੁੰਡੇ ਮਾਰ ਲਏ। ਅੰਦਰ ਬੈਠਿਆਂ ਹੀ ਕਾਂਗ੍ਰਸ ਪਾਸੋਂ ਕਈ ਸ਼ਰਤਾਂ ਮੰਨਵਾਉਣ ਦੇ ਗੋਲੇ ਛਡਦੇ ਰਹੇ। ਮਗਰ ਕੁਰਬਾਨ ਜਾਈਏ ਨਾਮਧਾਰੀ ਬੀਰਾਂ ਦੇ ਜਿਨ੍ਹਾਂ ਬਿਨਾਂ ਕਿਸੇ ਮੰਗ ਜਾਂ ਸ਼ਰਤ, ਮਹਾਨ ਪ੍ਰਤਾਪੀ ਦਾ ਹੁਕਮ ਪਾ, ਪੰਡਤ ਜਵਾਹਰ ਲਾਲ ਨਹਿਰੂ ਦਾ ਸ਼ਾਹਾਨਾਂ ਜਲੂਸ ਬਨਾਉਣ ਹਿਤ ਪੂਰਾ ਪੂਰਾ ਸਹਿਯੋਗ ਦਿਤਾ। ਹਜਾਰਾਂ ਨਾਮਧਾਰੀਏ ਦੁਧ-ਚਿਟੇ ਸ਼ੁਧ ਖਦਰ ਵਿਚ ਜਲੂਸ ਵਿਚ ਸ਼ਾਮਲ ਹੋਏ। ਸ੍ਵਰਗੀ ਸ੍ਰੀਮਾਨ ਸੰਤ 'ਪਤੰਗ' ਜੀ ਦਾ ਜਥਾ ਤੇ ਹੋਰ ਜਥੇਦਾਰ, ਆਕਾਸ਼ ਗੂੰਜਾਊ ਧੁਨਾਂ ਨਾਲ-

ਨਸੇ ਜਾਣ ਫਰੰਗੀ ਵਜੇ ਘੁੰਗਰੂ।
ਨਸੇ ਜਾਣ ਫਰੰਗੀ ਵਜੇ ਘੁੰਗਰੂ।

ਗਾ ਰਹੇ ਸਨ। ਲਾਹੌਰ ਦੀਆਂ ਗਲੀਆਂ, ਕਾਂਗਰਸ ਦਾ ਪੰਡਾਲ, ਪੰਜਾਬ ਦੇ ਸਰਸਬਜ਼ ਮੈਦਾਨ, ਇਹਨਾਂ ਧੁਨਾਂ ਨਾਲ ਗੂੰਜ ਰਹੇ ਸਨ। ਓਧਰ

ਇੰਡੀਆ ਆਫਿਸ, ਲੰਡਨ ਦੀਆਂ ਕੰਧਾਂ ਥਰ ਥਰਰਾ ਰਹੀਆਂ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਕੂਕਿਆਂ ਦੇ ਇਸ ਦ੍ਰਿਸ਼ ਨੇ ਅਤੇ ਬਾਹਰੋਂ ਆਇਆਂ ਪ੍ਰਾਹੁਣਿਆਂ ਨੂੰ ਲੰਗਰ ਛਕਾ ਛਕਾਕੇ ਰਜਾ ਦੇਣ ਨੇ ਸੈਸ਼ਨ ਵਿਚ ਜੁੜੇ ਲੋਕਾਂ ਤੇ ਪੂਰਾ ਅਸਰ ਛਡਿਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਵਰਗਾ ਨਾ-ਮਿਲਵਰਤਣੀਆਂ ਵੀ ਇਤਹਾਸ ਨੂੰ ਖਬਰੇ ਹੀ ਮਿਲੇ। ਦੂਜੀ ਜੰਗ ਜੋਰਾਂ ਤੇ ਸੀ। ਇਤਹਾਦੀਆਂ ਦੇ ਪੈਰ ਦਿਨ ਬਦਿਨ ਥਿੜਕ ਰਹੇ ਸਨ। ਫੌਜੀ ਨੇਤਾਵਾਂ ਨੇ ਪਤਾ ਨਹੀਂ ਕਿੰਨ੍ਹਾਂ ਖਿਆਲਾਂ ਨੂੰ ਮੁਖ ਰਖਦਿਆਂ ਹਿੰਦੁਸਤਾਨ ਦੇ ਸਟੈਂਡਰਡਟਾਇਮ ਵਿਚ ਇਕ ਘੰਟੇ ਦੀ ਬਦਲੀ ਕਰ ਦਿਤੀ। ਜਿਥੇ ਸੂਰਜ ਛੇ ਵਜੇ ਨਿਕਲਦਾ ਸੀ, ਪੰਜ ਵਜੇ ਨਿਕ-ਲਨ ਲਗ ਪਿਆ। ਹਰ ਭਾਰਤੀ ਦੀ ਘੜੀ ਦੀ ਸੂਈ ਰਾਤੋ ਰਾਤ ਇਕ ਘੰਟਾ ਅਗੇ ਚਲੀ ਗਈ। ਗਡੀਆਂ ਦੇ ਟਾਇਮਾਂ ਕਾਰਨ ਕਈ ਥਾਈਂ ਕੁਝ ਗੜਬੜੀ ਹੋ ਗਈ, ਮਗਰ ਮੇਰੇ ਪਾਤਸ਼ਾਹ ਦੀ ਘੜੀ ਦੀ ਸੂਈ ਓਸੇ ਟੋਰ ਟੁਰਦੀ ਰਹੀ। ਓਹੀ ਘੜੀ, ਓਹੀ ਸੂਈ ਤੇ ਓਹੀ ਟਾਇਮ, ਕੋਈ ਤਬਦੀਲੀ ਨ ਹੋਈ। ਜਿਸ ਕਿਸੇ ਵਡੇ ਤੋਂ ਵਡੇ ਨੇਤਾ ਨੇ ਘਟਨਾ ਸੁਣੀ, ਮੂੰਹ ਵਿਚ ਉਂਗਲਾਂ ਪਾ ਲਈਆਂ।

੧੯੪੫ ਵਿਚ ਲਾਰਡ-ਵੇਵਲ ਸਮੇਂ, ਜਦ ਸ਼ਿਮਲਾ ਕਾਨਫ੍ਰੰਸ ਹੋ ਰਹੀ ਸੀ, ਤਾਂ ਇੰਡੀ-ਅਨ ਨੈਸ਼ਨਲ ਕਾਂਗ੍ਰਸ ਦੇ ਪ੍ਰਤੀਨਿਧ, ਮੌਲਾਨਾ ਅਬੂਅਲ ਕਲਾਮ ਅਜ਼ਾਦ, ਪੰਡਤ ਜਵਾਹਰ ਲਾਲ ਨਹਿਰੂ, ਸ੍ਰ. ਬਲਦੇਵ ਸਿੰਘ, ਮਾਸਟਰ ਤਾਰਾ ਸਿੰਘ, ਮਿਸਟਰ ਜਿਨਾਹ ਤੇ ਹੋਰ ਨੇਤਾ ਆਪਣੇ ਆਪਣੇ ਪੱਖ ਪੇਸ਼ ਕਰਨ ਵਾਸਤੇ ਸ਼ਿਮਲੇ ਪੁਜੇ ਹੋਏ ਸਨ, ਮਗਰ ਨਾਮਧਾਰੀਆਂ ਦਾ ਖੁਦਾ ਗੰਭੀ-ਰਤਾ ਨਾਲ ਇਸ ਸਾਰੇ ਤਮਾਸ਼ੇ ਨੂੰ ਵੇਖ ਰਿਹਾ ਸੀ। ਮੌਲਾਨਾ ਜੀ ਨੇ ਗ੍ਰੀਬ ਨਿਵਾਜ਼ ਜੀ ਨੂੰ ਸਹਿਜੇ ਹੀ ਪੁਛਿਆ- "ਹਜ਼ਰਤ! ਸਭ ਪਾਰਟੀਆਂ ਆਪਣੇ ਆਪਣੇ ਹਕਾਂ ਵਾਸਤੇ ਮੰਗ ਕਰ ਰਹੀਆਂ ਹਨ, ਤੁਸੀਂ ਖਾਮੋਸ਼ ਹੋ! ਤੁਹਾਡਾ ਤਾਂ ਬਹੁਤਾ ਹਕ ਹੈ।" ਹਜ਼ੂਰ ਨੇ ਮੁਸਕਰਾਉਂਦਿਆਂ ਬਚਨ ਕੀਤਾ- "ਮੇਰੀ ਮੰਗ ਇਹੋ ਹੈ ਕਿ ਮੇਰਾ ਦੇਸ਼ ਆਜ਼ਾਦ ਹੋ ਜਾਵੇ, ਮੇਰੀਆਂ ਸਭ ਮੰਗਾਂ ਪੂਰੀਆਂ ਹੋ ਜਾਣਗੀਆਂ।" ਸਤਿਗੁਰਾਂ ਦਾ ਇਹ ਨਿਸ਼-ਕਾਮਤਾ ਭਰਿਆ ਉਤਰ ਸੁਣ ਮੌਲਾਨਾ ਸਾਹਿਬ ਦਾ ਸਿਰ ਅਦਬ ਨਾਲ ਝੁਕ ਗਿਆ।

ਦੇਸ਼ ਪਿਆਰ ਤੋਂ ਵਖ ਆਪ ਸਿੱਖ-ਸਿੱਖ, ਹਿੰਦੂ-ਸਿੱਖ ਅਤੇ ਹਿੰਦੂ-ਮੁਸਲਿਮ ਸਾਰਿਆਂ ਨੂੰ ਖੰਡ ਖੀਰ ਵੇਖਣ ਦੇ ਚਾਹਵਾਨ ਸਨ। ਏਸੇ ਵਾਸਤੇ ਸਭ ਧਰਮਾਂ ਵਾਲੇ ਇਹਨਾਂ ਨੂੰ ਉਹ ਬਾਬਾ ਬੋਹੜ ਜਾਣਦੇ ਸਨ, ਜਿਸ ਦੀ ਸੰਘਣੀ ਛਾ ਹੇਠਾਂ, ਸਾਰੇ ਮਿਲਕੇ ਬਹਿ ਸਕਦੇ ਅਤੇ ਦੋ ਘੜੀਆਂ ਨਿਸਚਿੰਤ ਗੁਜ਼ਾਰ ਸਕਦੇ ਸਨ। ਸਤਿਗੁਰੂ ਜੀ ਨੇ ਵੀ ਲਖਾਂ ਰੁਪਿਆ ਖਰਚਕੇ, ਸ੍ਰੀ ਭੈਣੀ ਸਾਹਿਬ ਦੀ ਪਵਿਤਰ ਧਰਤੀ ਤੇ ਟੁਟਿਆਂ ਸ਼ੀਸ਼ਿਆਂ ਨੂੰ ਜੋੜਿਆ। ਭਰਿਆਂ ਛਾਲਿਆਂ ਤੋਂ ਗੰਦ ਮੰਦ ਸਾਫ ਕਰ,ਉਨਾਂ ਨੂੰ ਇੱਕ ਦੂਜੇ ਨਾਲ ਗਲਵਕੜੀ ਪਾਉਣ ਤੇ ਚਰਨੀਂ ਹੱਥ ਲੁਆਉਣ ਵਿਚ ਕੋਈ ਕਸਰ ਨ ਛਡੀ।

ਸੰਗੀਤ ਦੇ ਆਪ ਬੜੇ ਸ਼ਾਇਕ ਸਨ। ਇਸ ਨੂੰ ਤਾਂ ਉਹ ਆਪਣਾ ਆਹਾਰ ਜਾਣਦੇ ਸਨ। ਭੁਲੇ ਸੰਗੀਤ ਨੂੰ ਮੁੜ ਜਿਉਂਦਿਆਂ ਕਰਨ ਵਾਸਤੇ, ਆਪ ਸੰਗੀਤ ਸੰਮੇਲਨ ਰਚਿਆ ਕਰਦੇ ਸਨ ਦੇਸ਼ ਦੇ ਵਖ ਵਖ ਰਾਗੀ, ਰਬਾਬੀ, ਪੁਜਿਆ ਕਰਦੇ ਸਨ। ਚੰਗੇ ਸੰਗੀਤ-ਕਾਰਾਂ ਨੂੰ ਰੱਜਵਾਂ ਇਨਾਮ ਵੰਡਿਆ ਕਰਦੇ ਸਨ। ਇਨਾਮ ਪ੍ਰਾਪਤ ਕਰਨ ਵਾਲਿਆਂ ਤਾਂ ਪ੍ਰਸੰਨ ਹੋਣਾ ਹੀ ਹੁੰਦਾ ਹੈ, ਮਗਰ ਏਥੇ ਇਨਾਮ ਵੰਡਣ ਵਾਲੇ ਨੂੰ ਲੈਣ ਵਾਲਿਆਂ ਨਾਲੋਂ ਬਹੁਤੀ ਪ੍ਰਸੰਨਤਾ ਹੁੰਦੀ ਸੀ। ਕਿਉਂਕਿ ਉਹ ਜਾਣਦਾ ਸੀ, ਕਿ ਮੇਰੇ ਦੇਸ਼ ਦੀ ਇਹ ਕਲਾ ਸਦਾ ਜੀਉਣੀ ਚਾਹੀਦੀ ਹੈ। ਇਸ ਅਸੂ ਦੇ ਮੇਲੇ ਤੇ ਕੁਝ ਉਘੇ ਰਾਗੀਆਂ ਨੂੰ ਸ੍ਰੀ ਭੈਣੀ ਸਾਹਿਬ

ਮਿਲਣ ਦਾ ਮੌਕਿਆ ਮਿਲਿਆ। ਉਹਨਾਂ ਦੇ ਨੈਣ ਹੰਝੂਆਂ ਨਾਲ ਛਲਕ ਰਹੇ ਸਨ। ਗੱਚ ਭਰਿਆ ਹੋਇਆ ਸੀ ਤੇ ਕਹਿ ਰਹੇ ਸਨ, ਕੀ ਕਰੀਏ, ਸਾਡਾ ਮਹਿਬੂਬ ਲਦ ਗਇਆ ਏ। ਰਾਗ ਦਾ ਬਾਦਸ਼ਾਹ ਉਠ ਗਇਆ ਏ। ਕਿਧਰ ਜਾਈਏ ? ਕਿਨੂੰ ਸੁਣਾਈਏ ? ਕੁਝ ਸਮਝ ਨਹੀਂ ਆਉਂਦੀ।

ਗਊ ਨਾਲ ਪਿਆਰ ਦਾ ਜਜ਼ਬਾ ਵੀ ਅਥਾਹ ਸੀ। ਇਸ ਨੂੰ ਤੋਲਣਾ ਮਿਣਨਾ, ਅਤੀ ਅਸੰਭਵ ਹੈ। ਚੰਗੀਆਂ ਗਊਆਂ ਚੁਣ ਚੁਣ ਮੂੰਹ ਮੰਗੇ ਮੁਲ ਤੇ ਲੈ ਆਉਣੀਆਂ। ਨਿਜੀ ਖਜ਼ਾਨੇ ਵਿਚ ਪਸ਼ੂ ਪਰਦਰਸ਼ਨੀਆਂ ਰਚਣੀਆ। ਚੰਗੇ ਪਸ਼ੂਆਂ ਨੂੰ ਚੰਗੇ ਇਨਾਮ ਵੰਡਣੇ। ਕਤਲਗਾਹਾਂ ਨੂੰ ਜਾਂਦੀਆਂ ਗਊਆਂ ਮੂੰਹ ਮੰਗਿਆ ਮੁਲ ਦੇ ਛੁਡਾ ਲਿਆ-ਉਣੀਆਂ। ਦੌਰੇ ਤੋਂ ਜਦੋਂ ਵਾਪਸ ਆਉਣਾ ਪਹਿਲਾ ਸਿੱਧਾ ਮਾਲ ਦੇ ਤਬੇਲੇ ਵਿੱਚ ਜਾਣਾਂ। ਇੱਕ ਇੱਕ ਗਊ ਨਾਲ ਗੱਲਾਂ ਕਰਨੀਆਂ। ਉਹਨਾਂ ਦੇ ਕੰਨ੍ਹਿਆਂ ਤੇ ਹੱਥ ਫੇਰਨਾਂ। ਉਹਨਾਂ ਦੀਆਂ ਧੌਣਾਂ ਝੁਕ ਆਪਣੇ ਮੋਢਿਆਂ ਤੇ ਰੱਖ ਲੈਣੀਆਂ। ਉਹਨਾਂ ਦੇ ਦੁਖ ਸੁਣਨੇ। ਉਹਨਾਂ ਨੂੰ ਦਲਾਸੇ ਦੇਣੇ।। ਸਤਿਗੁਰੂ ਜੀ ਦੀ ਇਹ ਪ੍ਰਬਲ ਇੱਛਾ ਸੀ, ਕਿ ਹਰ ਭਾਰਤੀ ਤੇ ਖਾਸ ਕਰ ਹਰ ਨਾਮਧਾਰੀ ਘਰ ਵਿੱਚ ਇੱਕ ਇੱਕ ਗਊਚੰਗੀ ਹੋਵੇ। ਬਾਲ ਗਊਆਂ ਦਾ ਦੁੱਧ ਮੱਖਣ ਲੱਸੀ, ਪੀ ਪੀ ਨਰੋਏ ਰਹਿਣ, ਕਿਉਂਕਿ ਨਰੋਇਆਂ ਸ੍ਰੀਰਾਂ ਵਿਚ ਹੀ ਨਰੋਇਆ ਦਿਲ ਹੁੰਦਾ ਹੈ।

ਅੱਜ ਵੀ ਬੰਬਈ, ਮਦਰਾਸ, ਤੇ ਕਲਕੱਤੇ ਦੇ ਬੁਚੜ-ਖਾਨਿਆਂ ਵਿਚ ਗਊਆਂ ਸੂਰਜ ਦੀ ਟਿੱਕੀ ਨਿਕਲਣ ਤੋਂ ਪਹਿਲਾਂ ਤਕ, ਬੂਥੀਆਂ ਚੁੱਕ ਚੁਕ, ਸ੍ਰੀ ਜੀਵਨ ਨਗਰ ਦੀ ਧਰਤੀ ਵਲ, ਬੜੀ ਬੇਸਬਰੀ ਨਾਲ ਵੀਹਵੀਂ ਸਦੀ ਦੇ ਗੋਪਾਲ ਦੇ ਘੱਲੇ ਬੰਦੀ ਛੋੜ ਦੀਆਂ ਉਡੀਕਾਂ ਕਰ ਰਹੀਆਂ ਹੁੰਦੀਆਂ ਹਨ। ਪਰ ਗਊਆਂ ਗਊਆਂ ਹੀ ਹੁੰਦੀਆਂ ਹਨ। ਵਿਚਾਰੀਆਂ ਨੂੰ ਕੀ ਪਤਾ, ਕਿ ਗੋਪਾਲ ਸਚ ਖੰਡ ਜਾ ਆਸਣ ਜਮਾ ਬੈਠਾ ਹੈ।

ਆਸੁਰੀ ਤਾਕਤਾਂ ਦਾ ਲੱਕ ਤੋੜਨ ਵਾਸਤੇ ਜਿਤਨਾ ਜ਼ੋਰ ਆਪਨੇ ਲਾਇਆ ਹੈ, ਇਹ ਇਨ੍ਹਾਂ ਦੇ ਹਿਸੇ ਹੀ ਆਇਆ ਹੈ। ਹਜ਼ਾਰਾਂ ਅਖੰਡ-ਪਾਠ ਲਖਾਂ ਸਾਧਾਰਨ ਪਾਠ ਤੇ ਚੰਡੀ ਦੀ ਵਾਰ ਦੇ ਪਾਠ, ਹਵਨ, ਜਪ ਤੱਪ ਬੇ-ਮਿਸਾਲ ਹਨ। ਸੁੱਚ ਸੋਧ ਦੇ ਪ੍ਰਵਾਹ ਪਵਿਤਰ ਅਸੂਲਾਂ ਦਾ ਧਾਰਨੀ ਬਨਾਉਣ ਵਾਸਤੇ ਕਿਹੜਾ ਉਪ੍ਰਾਲਾ, ਹੈ ਜਿਹੜਾ ਆਪ ਨੇ ਨ ਕੀਤਾ ਹੋਵੇ। ਪਿੰਡ-ਪਿੰਡ, ਸ਼ਹਿਰ ਸ਼ਹਿਰ, ਦੇਸ-ਦੇਸ ਘੋੜਿਆਂ ਤੇ, ਮੋਟਰ ਰਾਹੀਂ, ਹਵਾਈ ਜਹਾਜ਼ਾਂ ਦੁਆਰਾ, ਲੱਖਾਂ ਮੀਲਾਂ ਦਾ ਪੈਂਡਾ ਤੂਰ ਕੇ ਅਨਗਿਣਤ ਨਰ ਨਾਰੀਆਂ ਤੋਂ ਮਾਸ, ਸ਼ਰਾਬ, ਚੋਰੀ, ਯਾਰੀ, ਧੱਕਾ ਛੁਡਾਕੇ ਦੇਵਤਾ ਬਣਾ ਦਿਤਾ। ਅੱਜ ਵੀ ਦੋ ਕੇਂਦਰ ਐਸੇ ਹਨ, ਜਿੱਥੇ ੨੪ ਘੰਟੇ ਲਗਾਤਾਰ ਨਾਮ ਦਾ ਜਾਪ ਹੁੰਦਾ ਰਹਿੰਦਾ ਹੈ, ਤੇ ਆਲਾ ਦੁਆਲਾ ਪਵਿਤਰ ਹੁੰਦਾ ਰਹਿੰਦਾ ਹੈ। ਉਹ ਹਨ ਸ੍ਰੀ ਭੈਣੀ ਸਾਹਿਬ ਤੇ ਸ੍ਰੀ ਜੀਵਨ ਨਗਰ ਜਿਥੇ ਨਿਤਾ ਪ੍ਰਤੀ ਜੋਤ ਜਗਦੀ ਰਹਿੰਦੀ ਹੈ ਤੇ ਨਾਮ ਜਪੀਂਦਾ ਰਹਿੰਦਾ ਹੈ।

ਸਾਗਰ ਦੇ ਕਤਰਿਆਂ ਵਾਂਗੂ ਬੇ-ਅੰਤ ਗੁਣਾਂ ਚੋਂ ਦੋ ਗੁਣਾਂ ਨੂੰ ਸਧਾਰਨ ਤੋਂ ਸਧਾਰਨ ਮਨੁਖ ਵੀ ਅਨਭੁਵ ਕਰ ਸਕਦਾ ਹੈ। ਮਨੁਖੀ ਜੀਵਨ ਲਈ ਇਹ ਗੁਣ-ਆਦ੍ਰਸ਼ਕ-ਗੁਣ-ਹਨ। ਹਸੂੰ ਹਸੂੰ ਚਿਹਰਾ ਤੇ ਵਸ ਕਰਨ ਦਾ ਮੰਤਰ ਪਿਆਰ। ਜਦ ਦਰਸ਼ਨ ਕਰੋ ਗੁਲਾਬ ਵਾਂਗੂ ਖਿੜੇ। ਦੀਵਾਨ ਵਿਚ ਹੋਣ। ਟੁਰਦੇ ਫਿਰਦੇ ਦਰਸ਼ਨ ਦੇ ਰਹੇ ਹੋਣ, ਕੋਮਲ ਹੋਠਾਂ ਤੇ ਮਿੱਠੀ ੨ ਮੁਸਕਣੀ ਨਿਰਤ-ਕਾਰੀ ਕਰਦੀ ਵਿਖਾਈ ਦੇਂਦੀ। ਰੋਗੀ ਤੋਂ ਰੋਗੀ ਤੇ ਸੋਗੀ ਤੋਂ ਸੋਗੀ ਵੀ ਜਦ ਸ੍ਰੀ ਜੀ ਦੇ ਦਰਸ਼ਨ ਕਰਦਾ, ਕੰਵਲ ਨੇਤਰਾਂ ਤੋਂ ਅੰਮ੍ਰਿਤ ਝਰਦਾ, ਤੇ ਰਸਨਾਂ ਤੋਂ ਫੁਲ ਕਿਰਦੇ ਤਕ. ਉਸ ਦਾ ਅੰਤਸ਼ ਕਰਨ ਖੇੜੇ ਨਾਲ ਭਰਪੂਰ ਹੋ ਜਾਂਦਾ। ਮਨ ਮਸ-ਤਾਨਾ ਹੋ ਨਚਦਾ। ਦਰਸ਼ਕ ਦਾ ਹਿਰਦਾ ਫੁਟ ਫੁਟ ਵਹਿ ਟੁਰਦਾ ਤੇ ਸੁਭਾਵਕ ਗਾਈ ਟੁਰਿਆਂ ਜਾਂਦਾ, ਵਾਹ ! ਵਾਹ !! ਵਾਹ !!!

ਸਲੈਕਟਰ ਘੋੜਾ



| | | |
|---|---|---|
| | | FAIRWAY |
| **SELECTOR** | FAIR HAVEN | DRIFT |
| Born in 1942 | PAINTED VALE | GAINS BOROUGH |
| | | ABBOTS GLEN |

Purchased for Rs. 10,000/-. SELECTOR won maiden-head stakes Ascot, £ 364 and placed twice at two years. At three years he won playing Fields Handicap Windsor, £ 274 and placed 2nd to Prawn Curry in India. He won Viceroy's Cap, Rs. 30,000/- and cup value £ 100 and placed 3rd in Cooch Bihar Cup. He is the sire of winners POONAM KA CHAND, PUNJABI CHHAIL, HIGH CHHAIL and PAWAN VEG.

ਡਾਨਸਿੰਗ ਗਰਲ ਘੋੜੀ



| | | |
|---|---|---|
| **DANCING GIRL**<br>Born in 1945 | TAJUDDIN<br>THAILIA 1935 | 1. Dam of PAWAN VEG, born in 1953.<br>2. In 1957, stood 1st as a T. B. Brood Mare Class in All India Horse Show, Delhi.<br>3. In 1957 in All India Army Horse Show, Delhi.<br>(a) Stood 1st in T. B. Brood Mare Class.<br>(b) Champion in All India Brood Mare Class. |

# ਦਿਲ ਦਾ ਉਬਾਲ

[ਸੇਠ ਸੁਹੇਲ ਸਿੰਘ ਜੀ 'ਧੀਰ'

ਗ੍ਰੀਬ ਨਿਵਾਜ ਸਤਿਗੁਰੂ ਪ੍ਰਤਾਪ ਸਿੰਘ ਜੀ ਦੇਹ ਤਿਆਗਕੇ ਸਚ ਖੰਡ ਜਾ ਬਿਰਾਜਮਾਨ ਹੋਏ ਹਨ। ਨਾਮਧਾਰੀ ਜਗਤ ਵਿਚ ਏਸ ਦੁਖਦਾਈ ਖਬਰ ਨੇ ਭੁਚਾਲ ਲੈ ਆਂਦਾ ਸੀ, ਸਚੇ ਪਾਤਸ਼ਾਹ ਜੀ ਦੀ ਸ਼ਖਸੀਅਤ ਤੇ ਪਿਆਰ ਨੇ ਸਭ ਸਾਧ ਸੰਗਤ ਤੇ ਆਮ ਦੇਸ਼ ਵਾਸੀਆਂ ਦੇ ਦਿਲਾਂ ਨੂੰ ਵੱਸ ਕੀਤਾ ਹੋਇਆ ਸੀ।

ਏਹ ਕੋਈ ਪੁਰਾਣੀਆਂ ਕਹਾਣੀਆਂ ਨਹੀਂ ਅਤੇ ਨਾ ਕੋਈ ਸਾਦ ਮੁਰਾਦੀਆਂ ਝਾਕੀਆਂ ਨੂੰ ਮੈਂ ਰੰਗੀਨ ਹਾਸ਼ੀਏ ਦੇਣ ਲਗਾ ਹਾਂ। ਅਜ ਤਾਂ ਨਾਮ ਧਾਰੀ ਪੰਥ ਦਾ ਬੱਚਾ ਬੱਚਾ "ਗ੍ਰੀਬ ਨਿਵਾਜ" ਜੀ ਦੇ ਗੁਣਾਂ ਤੋਂ ਜਾਣੂ ਹੈ।

ਸਚ ਮੁਚ ਹੀ ਏਹੋ ਜਿਹਾ ਸਖੀ ਦਿਲ, ਧਰਮ, ਅਤੇ ਰਾਜ ਨੀਤੀ ਦੀ ਸੂਝ ਬੂਝ, ਰਖਨ ਵਾਲਾ ਪ੍ਰਤਾਪੀ ਸੂਰ ਬੀਰ ਸਤਿਗੁਰੂ ਇਤਹਾਸ ਕਾਰਾਂ ਦੀ ਕਲਮ ਨੇ ਨਹੀਂ ਲਿਖਿਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੀਵਨ ਤਾਂ ਬੜਾ ਸੁਚੱਜਾ ਜੀਵਨ ਸੀ, ਅਜ ਸਹੀ ਵਾਕਿਆਤ ਜੋ ਗੁਜਰੇ ਹਨ, ਸਾਡੇ ਸਭ ਨਾਲ, ਜੇ ਕਰ ਅਸੀਂ ਉਹੋ ਕਲਮ ਬੰਦ ਕਰੀਏ ਤਾਂ ਇਕ ਬਹੁਤ ਵਡਾ ਇਤਹਾਸ ਬਣ ਜਾਂਦਾ ਹੈ—ਇਸ ਵਿਚ ਸਾਰੀਆਂ ਕਰਾਮਾਤਾਂ ਤੇ ਨਦਰੀ ਨਦਰ ਨਿਹਾਲ ਕਰਨ ਵਾਲੇ ਅਸਲ ਵਾਕਿਆਤ ਲਿਖਨ ਨਾਲ ਦਿਲ ਖਿਚਵਾਂ ਗ੍ਰੰਥ, ਸਰੂਪ ਵਿਚ ਆ ਜਾਵੇਗਾ। ਸ਼ਾਹਾਨ ਸ਼ਾਹ ਸਤਿਗੁਰੂ ਜੀ ਦਾ ਸਾਰਾ ਜੀਵਨ ਸਿਖ ਪੰਥ ਦਾ ਪਰਚਾਰ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਸਾਡੇ ਦਿਲਾਂ ਵਿਚ ਤਾਜ਼ੀ ਰੱਖਣ ਵਿਚ ਹੀ ਲਗ ਗਿਆ ਹੈ।

ਸਤਿਗੁਰੂ ਜੀ ਨੇ ਅਖੰਡ ਪਾਠ, ਵਰਨੀਆਂ, ਨਾਮ ਸਿਮਰਨ, ਸੁਚ ਸੌਧ, ਕੇਸਾਂ ਸੁਾਸਾਂ, ਦਾ ਸਬੰਧ ਆਦਿ ਦੇ ਗੁਣ ਦੱਸ ਦੱਸ ਕੇ ਲੋਕਾਂ ਨੂੰ ਬੁਰੇ ਕਰਮਾਂ ਵਲੋਂ ਮੋੜਿਆ ਸੀ। ਪਰਚਾਰ ਕਰਨਾਂ ਸੌਖਾ ਹੈ– ਕਾਨੂੰਨ ਬਨਾਣਾ ਵੀ ਸੌਖਾ ਹੈ ਪਰ ਕਾਨੂੰਨ ਚਲਾਣਾ ਇਕ ਵਡੀ ਮੁਸ਼ਕਲ ਦਾ ਸਾਹਮਣਾ ਕਰਨਾਂ ਹੁੰਦਾ ਏ। ਮੇਰੇ ਸਤਿਗੁਰੂ ਜੀ ਨਾਲ ਵੀ ਏਹੋ ਕੁਛ ਵਾਪਰਦਾ ਰਿਹਾ ਏ।

ਆਪ ਜੀਦੀ ਸਾਰੀ ਜ਼ਿੰਦਗੀ ਰਹਿਤ–ਮਰਯਾਦਾ ਦਾ ਬੰਨ੍ਹ, ਕੈਮ ਰਖਣ ਵਿਚ ਹੀ ਲਗ ਗਈ ਹੈ। ਬਾਣੀ ਉਚਾਰਣ ਵਾਲੇ ਤੇ ਮਰਯਾਦਾ ਲਿਖਣ ਵਾਲੇ ਸਰੂਪ ਤਾਂ ਅਲੋਪ ਹੋ ਚੁਕੇ ਸਨ ਪਰ ਇਸ ਜ਼ਮਾਨੇ ਵਿਚ ਅਮਲੀ ਤੌਰ ਤੇ ਲੋਕਾਂ ਦੇ ਸਾਹਮਣੇ ਉਚਾ ਸੁਚਾ ਆਪਣਾ ਜੀਵਨਪੇਸ਼ਕਰਕੇਭਲੇ ਕਰਮਾਂ ਦਾ ਪ੍ਰੇਰਣਾ ਦੇਣੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੀ ਕਰਮ ਸੀ।

ਹਜ਼ੂਰ ਦਾ ਪ੍ਰਕਾਸ਼, ਕੰਸ ਦੀ ਜੇਹਲ ਵਿਚ ਤਾਂ ਨਹੀਂ ਹੋਇਆ ਪਰ ਉਸਤੋਂ ਕਰੜੀ ਅੰਗਰੇਜ਼ ਰਾਜ ਦੀ ਕੁਰਖਤ ਪੁਲੀਸ ਦੀ ਨਗਰਾਨੀ ਵਿਚ ਜ਼ਰੂਰ ਹੋਇਆ– ਆਪ ਜੀਦਾ ਬਚਪਨ ਰਾਜ ਪ੍ਰਬੰਧਕਾਂ ਦੀਆਂ ਸਖਤ ਧਮਕੀਆਂ ਤੇ ਲਾਲ ਅਖਾਂ ਵਿਚ ਦੀ ਲੰਘਿਆ ਸੀ।

---

ਉਹ ਅਰਸ਼ੀ ਪ੍ਰੀਤਮ ਮਿਹਰ ਵਿਚ ਆ ਜਦ ਕਿਸੇ ਦੇ ਮੋਢੇ ਤੇ ਹੱਥ ਧਰ ਨਿੱਕੇ ਨਿੱਕੇ ਕਦਮ ਭਰਦਾ, ਮਿਠੇ ਮਿਠੇ ਬਚਨ ਕਰਦਾ ਤਾਂ ਸੁਭਾਗਾ ਜੀਵੜਾ ਆਪਣੇ ਆਪਨੂੰ ਅਰਸ਼ੀਂ ਪੁਜਾ ਜਾਣਦਾ। ਜੇ ਕਿਸੇ ਪੱਥਰ ਦਿਲ ਤੇ ਮਿਹਰ ਨਿਗਾਹ ਨਾਲ ਤਰੁਠ ਪੈਂਦਾ, ਤਾਂ ਉਹ ਐਸਾ ਚਰਨਾਂ ਤੇ ਢਹਿੰਦਾ ਕਿ ਸਦਾ ਲਈ ਦੁਆਰੇ ਦਾ ਜੋਗੀ ਬਣ ਜਾਂਦਾ।

ਥੰਮ ਪਾੜ ਪ੍ਰਗਟ ਹੋਣ ਵਾਲੇ ਨਰ ਸਿੰਘ ਸਰੂਪ ਨੇ, ਬ੍ਰਿਟਸ਼ ਹਰਨਾਕਸ਼, ਤੇ ਹੋਰ ਆਦਮ ਖੋਰ ਕੌਡੇ ਵਰਗਿਆਂ ਨੂੰ ਰਾਹਿ ਰਾਸਤੀ ਤੇ ਲੈਆਂਦਾਸੀ।

ਵਲਟੋਹਾ, ਜਿਲਾ ਲਹੌਰ, ਦੇ ੧੯੨੭ਈਸਵੀ ਵਾਲੇ ਹੋਲੇ ਮੇਲੇ ਤੋਂ ਲੈ ੨੧ ਅਗਸਤ ੧੯੫੯ ਤਕ ਦਾ ਸਮਾਂ ਕਿਤਨੀ ਛੇਤੀ ਲੰਘਿਆ ਹੈ। ਹੋਲੇ ਮੇਲੇ ਦਾ ਉਹ ਪਹਿਲਾ ਸੁਭਾਗ ਦਿਵਸ ਸੀ ਜਦ ਮੈਂ ਗ੍ਰੀਬ ਨਿਵਾਜ਼ ਜੀਦੇ ਬਹੁਤ ਨੇੜੇ ਹੋਕੇ ਬੈਠਾ ਸਾਂ ਤੇ ੨੨ ਅਗਸਤ ਦਾ ਏਹ ਨਾ ਕਰਮਾਂ ਦਿਨ ਚੜਿਆ ਜਦ ਹਜ਼ੂਰ ਜੀ ਦੀ ਦੇਹ ਨੂੰ ਮੈਂ ਆਪਣੀ ਹਥੀ ਚੰਦਨ-ਅੰਗੀਠੇ ਦੀ ਭੇਟ ਕਰਦਿਤਾ ਵਾਹਵਾ, ਏਸੇਤਰਾਂ ਹੋਣਾ ਹੋਵੇਗਾ, ਜ਼ਿੰਦਗੀ ਵਿਚ ਬਹੁਤ ਕੁਛ ਵੇਖੀਦਾ ਹੈ, ਸੁਣੀਦਾ ਏ। ਸਾਡੇ ਨਾਲ ਇਸ ਤੋਂ ਵਧ ਹੋਰ ਕੀਹ ਹੋਣਾ ਸੀ। ਹੋਣੀ ਆਖੀਏ ਯਾਂ ਅਨ-ਹੋਣੀ ਵਰਤ ਗਈ ਏ ਸਾਡੇ ਨਾਲ। ਸ੍ਰੀ ਭੈਣੀ ਸਾਹਿਬ ਦੀਆਂ ਕੰਧਾਂ ਵੀ ਪਥਰ ਹੋ ਗਈਆਂ ਹਨ। ਏਹਨਾਂ ਵਿਚਾਰੀਆਂ ਨੇ ਤਾਂ ਬਹੁਤ ਵਾਰੀ ਦੁਖੀਆਂ ਦੇ ਕੀਰਨੇ ਸੁਣੇ ਹਨ ਤੇ ਕਈ ਵੇਰ ਏਹੋ ਜਹੇ ਦੁਖਦਾਈ ਸਮੇਂ ਅਖਾਂ ਨਾਲ ਤਕੇ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਦੇਸ ਗਵਨ, ਕੀਹ ਨਾਮਧਾਰੀਆਂ ਲਈ ਘਟ ਦੁਖਦਾਈ ਦਿਨ ਆਇਆ? ਜੋਤਕਾ ਜਾਮਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਦੇਹ ਤਿਆਗ ਵਾਲਾ ਦਿਨ ਵੀ ਇਕ ਹਾ ਹਾ ਕਾਰ ਤੇ ਅੰਧੇਰ ਗੁਬਾਰ ਭਰਿਆ ਸੀ। ਉਸ ਦਿਨ ਵੀ ਸਿਖਾਂ ਲਈ ਬੜੀ ਮੁਸ਼ਕਲ ਬਣ ਗਈ ਸੀ। ਜੇਹੜੀਆਂ ਜੇਹੜੀਆਂ ਰੋਹਾਂ ਨੂੰ ਸ੍ਰੀ ਸਤਿ ਗੁਰੂ ਹਰੀ ਸਿੰਘ ਜੀ ਦੀ ਪਾਵਨ ਮੂਰਤੀ ਨਾਲ ਪਿਆਰ ਸੀ ਓਹਨਾਂ ਦੀਆਂ ਰੂਹਾਂ ਤਾਂ ਆਪਣੇ ਅੰਤਮ ਸੁਾਸਾਂ ਤਕ ਧੰਨ ਸ੍ਰੀ ਗੁਰੂ ਹਰੀ ਸਿੰਘ ਜੀ ਧੰਨ ਸ੍ਰੀ ਗੁਰੂ ਹਰੀ ਸਿੰਘ ਜੀ, ਪੁਕਾਰਦੀਆਂ ਸ਼ਾਂਤ ਹੋਈਆਂ ਹਨ—

ਮੈਂ ਤਾਂ ਸੋਚਦਾ ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਿਆਰ ਮੇਰੇ ਨਾਲ ਜਿਤਨਾ ਸੀ, ਸ਼ਾਇਦ ਕਿਸੇ ਨਾਲ ਨਾ ਹੋਵੇ। ਅਜ ਤੋਂ ਪਹਿਲਾਂ ਵੀ ਕਈ ਵੇਰ ਮੇਰੇ ਦਿਲ ਵਿਚ ਆਉਂਦਾ ਰਿਹਾ, ਸਾਡੇ ਭਾਈ ਸਾਹਿਬ ਮੰਤ ਵਜ਼ੀਰ ਸਿੰਘ ਜੀ, ਏਹ ਸਭ ਕੁਛ ਜਾਣਦਿਆਂ ਮੈਨੂੰ ਆਖਦੇ ਹੁੰਦੇ ਸੀ-" ਭੁਲੀਂ ਨਾ ਇਸ ਦੇਹ ਨੂੰ ਕਿਸੇ ਨਾਲ ਪਿਆਰ ਨਹੀਂ। ਏਹ ਕਿਸੇ ਦੇ ਮੋਹ ਵਿਚ ਨਹੀਂ ਫਸਿਆ ਹੋਇਆ। ਏਹ ਤਾਂ ਖੇਡ ਵੇਖ ਰਿਹਾ ਏ। ਕਿਸੇ ਨੂੰ ਝਿੜਕ ਕੇ ਦੂਰ ਕਰ ਦੇਂਦਾ ਹੈ ਤੇ ਕਿਸੇ ਨੂੰ ਪਾਸ ਬਠਾ ਲੈਂਦਾ ਏ। ਏਹ ਬੜਾ ਨਿਰ ਮੋਹ ਏ।" ਏਹ ਸਾਦੇ ਜਹੇ ਸਿਧ ਪਧਰੇ ਬਚਨ ਭਾਈ ਹੁਰਾਂ ਦੇ ਸਤਿਗੁਰਾਂ ਵਲ ਇਸ਼ਾਰੇ ਕਰਕੇ ਹੁੰਦੇ ਸਨ। ਤਦੋਂ ਮੇਰੇ ਦਿਲ ਨੂੰ ਕੌੜ ਲਗਦੀ ਸੀ। ਦਿਲ ਅੰਦਰ ਆਉਂਦਾ ਸੀ ਭਾਈ ਜੀ ਸਾਧ ਹਨ, ਕੀ ਜਵਾਬ ਦੇਵਾਂ ਮਤਾਂ ਗੁਸਾ ਕਰਨ।

ਜਦ ਮੈਂ ਸ੍ਰੀ ਭੈਣੀ ਸਾਹਿਬ ੨੦ ਅਗਸਤ ੧੯੫੯ ਨੂੰ ਜਾਕੇ ਗ੍ਰੀਬ ਨਿਵਾਜ਼ ਸਤਿਗੁਰੂ ਜੀ ਦੇ ਚਰਨਾਂ ਤੇ ਨਿਮਸ਼ਕਾਰ ਕੀਤੀ ਤੇ ਪੰਜ ਦਸ ਮਿੰਟ ਹਥ ਜੋੜਕੇ ਹਜ਼ੂਰ ਸਾਹਵੇਂ ਖੜਾ ਰਿਹਾ ਤਾਂ ਮੇਰੀਆਂ ਅਖਾਂ ਵਿਚ ਗਲੇਡੂ ਭਰ ਆਏ।

ਹੇ ਮੇਰੇ ਸਤਿਗੁਰੂ ਜੀ ਏਹ ਕੀ ਭਾਣਾ ਵਰਤਾਣ ਲਗੇ ਹੋ! ਭਾਈ ਸਾਹਿਬ ਜੀ ਸਚ ਆਖਦੇ ਸਨ। "ਇਸ ਦੇਹ ਨੂੰ ਕਿਸੇ ਨਾਲ ਪਿਆਰ ਨਹੀਂ।" ਕਿਤਨਾ ਚਿਰ ਹਥ ਜੋੜ ਖੜੇ ਰਹਿਣ ਤੇ ਵੀ ਪਾਤਸ਼ਾਹਾਂ ਨੇ ਕੋਈ ਇਸ਼ਾਰਾ ਨਾ ਕੀਤਾ। ਬੇ-ਪਛਾਣੇ ਤਕਦੇ ਰਹੇ ਓਪਰੀ ਓਪਰੀ ਨਿਗਾਹ ਨਾਲ। ਨੇਤ੍ਰਾਂ- ਤੇ ਰਸਨਾ ਦੀ ਸਾਂਝ ਨਹੀਂ ਫ਼ੁਰਮਾਈ।

ਬਸ ਮੈਂ ਤਾਂ ਤਦੋਂ ਹੀ ਗਵੀਚ ਗਿਆ। ਕੁਛ ਮੇਰਾ ਮਾਣ ਹੋਲਾ ਹੋ ਗਿਆ। ਦਿਲ ਦੇ ਅਕੜਾ ਨੂੰ ਨਰਮੀ ਆ ਗਈ। ਸਚ ਮੁਚ ਏਹ ਮੇਰਾ ਨਹੀਂ, ਏਹ ਕਿਸੇ ਦਾ ਵੀ ਨਹੀਂ, ਇਸਨੇ ਸਭ ਨੂੰ ਐਵੇਂ ਭੁਲੇਖੇ ਪਾਏ ਹੋਏ ਸਨ। ਉਤੋਂਵਾਲੀ ਦੇ ਸਭ ਪਿਆਰ ਪੋਚੇ ਸਨ। ਐਵੇਂ ਝੂਠ ਮੂਠ ਦੀਆਂ ਮਿਠੀਆਂ ਮਿਠੀਆਂ ਗੁਫਤਗੂਆਂ ਸਨ। ਦਿਲ ਕੀਤਾ ਚੰਗੀ ਤਰਾਂ ਬਰਸਾਂ, ਪਰ ਕਿਸਤੇ? ਜੇਹੜਾ ਅਜ ਅੱਖ ਨਹੀ ਮੇਲਦਾ ਉਸ ਉਲਾਂਭਾ ਕਦ ਸੁਣਿਆ।

ਜਿਓਂ ਜਿਓਂ ਸਮਾ ਲੰਘ ਰਿਹਾ ਸੀ ਦੇਹ ਦੀ

ਹਾਲਤ ਨਰਮ ਹੋ ਰਹੀ ਸੀ। ਮੈਂ ਹੀ ਨਹੀ ਸਾਰੇ ਦੇਖ ਰਹੇ ਸਨ ਕਿਸੇ ਪਾਸੋਂ ਕੁਝ ਨਹੀ ਸੀ ਸਰਦਾ ਅੰਦਰੋ ਅੰਦਰੀ ਸਭ ਸਮਝ ਰਹੇ ਸਨ ਕਿ ਹੁਣਛੇਤੀ ਹੀ ਭਾਣਾ ਵਰਤਣ ਵਾਲਾ ਹੈ। ਪਾਠ ਵਰਨੀਆਂ ਤੇ ਭਜਨ ਬੰਦਗੀ ਸਾਧ ਸੰਗਤ ਨੇ ਅਰੰਭ ਕਰ ਦਿਤੇ ਦੇਹ ਅਰੋਗਤਾ ਵਾਸਤੇ ਅਰਦਾਸੇ ਅਰੰਭੇ ਗਏ। ਪਰ ਕਿਸੇ ਨੂੰ ਏਹ ਨਹੀਂ ਸੁਝਿਆ ਕਿ- ਆਓ ਸਭ ਰਲ ਮਿਲਕੇ ਏਹਨਾਂ ਅਗੇ ਹੀ ਅਰਜ਼ ਬੇਨਤੀ ਕਰੀਏ ਕਿ ਰਹਿਮ ਕਰੋ ਏਹ ਭਾਣਾ ਨਾ ਵਰਤਾਓ। ਭਾਵੇਂ ਉਹ ਨਾ ਮੰਨਦੇ ਪਰ ਦਿਲ ਵਿਚ ਹਰਖ ਨਾ ਰਹਿੰਦਾ। ਜੇਹੜੇ ਮੰਡੀ ਦੀ ਸਾਧਸੰਗਤ ਵਿਚ ਬੈਠਕੇ ਏਹ ਆਪਣੀ ਰਸਨਾਂ ਤੋਂ ਸੁਣਾਂਦੇ ਹਨ ਕਿ ਸੰਤ ਆਲਾ ਸਿੰਘ ਜੀ ਸਾਡੀ ਥਾਂ ਗਏ ਹਨ ਕੀਹ ਅਜ ਉਹ ਹੋਰ ਅਗਾਂਹ ਸਮਾਂ ਨਹੀਂ ਲੰਘਾ ਸਕਦੇ – ਪਰ ਕਿਥੋਂ ਜਦ ਕਿਸਮਤ ਵਿਚ ਨਾ ਹੋਵੇ ਤਾਂ ਭਾਵੀ ਕੁਛ ਕਰਨ ਨਹੀਂ ਦੇਂਦੀ। ਨਾਮਧਾਰੀਆਂ ਦੇ ਕਰਮਾਂ ਵਿਚ ਰੋਣਾ ਹੈ – ਏਹ ਰੋਂਦੇ ਰਹਿਣਗੇ- ਸਤਿਗੁਰੂ ਰਾਮਸਿੰਘ ਜੀ ਦੇਵਿਛੋੜੇਵਕਤ ਰੋਏ–ਗੁਰੂ ਹਰੀ ਸਿੰਘ ਜੀ ਨੂੰ ਯਾਦ ਕਰ ਕਰ ਡੁਸਕਦੇ ਰਹੇ– ਹੁਣ ਨਵਾਂ ਰੋਣਾ ਰੋਣ ਕਰਣਗੇ। ਸਤਿਗੁਰੂ ਪ੍ਰਤਾਪ ਸਿੰਘ ਜੀ ਜਦ ਵੀ ਯਾਦ ਔਣ ਕਰਨਗੇ– ਤਾਂਨਾਮ ਧਾਰੀਆਂ ਦੀਆਂ ਭੁਬਾਂ ਨਿਕਲ ਜਾਇਆ ਕਰਨ ਗੀਆਂ। ਏਸ ਦੇਹ ਦਾ ਜਿਨਾਂ ਨੇ ਦਰਸ਼ਨ ਕੀਤਾ ਏ ਤੇ ਜਿਨਾਂ ਦੀ ਕੰਡ ਤੇ ਏਸ ਪਾਤਸ਼ਾਹ ਜੀ ਦਾ ਕਰ ਕਵਲ ਫਿਰਦਾ ਹੁੰਦਾ ਸੀ। ਓਹਨਾਂ ਦੀ ਜ਼ਿੰਦਗੀ ਨੂੰ ਏਹ ਵਿਛੋੜਾ ਬੜਾ ਅਸਹਿ ਤੇ ਕਸ਼ਟ ਦਾਇਕ ਸਾਬਤ ਹੋਵੇਗਾ। ਸਤਿਗੁਰੂ ਜੀ ਦੀ ਕਾਰ ਤੇ ਵਿਹਾਰ ਵਿਚ ਫਰਕ ਨਹੀਂ ਪਵੇਗਾ। ਲੋਹ ਲੰਗਰ ਵੀ ਬ੍ਰਕਰਾਰ ਰਹੇਗਾ ਪਰ ਸਾਨੂੰ–ਉਸ ਮੋਹਣੀ ਮੂਰਤ ਦਾ ਫਿਰ ਦਰਸ਼ਨ ਨਸੀਬ ਨਹੀਂ ਹੋਣਾ। ਸਤਿਗੁਰੂ ਪਰਤਾਪ ਸਿੰਘ ਜੀ ਦਾ ਪਵਿਤ੍ਰ ਨਾਮ ਹੀ ਕਸ਼ਸ਼ ਵਾਲਾ ਸੀ। ਜਦ ਵੀ ਕੋਈ ਨਾਮ ਧਾਰੀ ਇਸ ਨਾਮ ਦਾ ਉਚਾਰਨ ਕਰੇਗਾ ਉਸ ਦੀਆਂ ਚੀਕਾਂ ਨਿਕਲ ਜਾਇਆ ਕਰਨਗੀਆਂ ਉਸ ਨੂੰ ਸੁਧ ਬੁਧ ਭੁਲ ਜਾਵੇਗੀ।

ਹਥੀਂ ਸਭ ਕੰਮ ਸਾਧ ਆਏ ਹਾਂ– ਅੰਗੀਠੇ ਦੀ ਭਸਮ ਵੀ ਜਲ ਪਰਵਾਹੀ ਗਈ ਹੈ ਪਰ ਅਜੇ ਵੀ ਭਲੇਖਾ ਪੈ ਰਿਹਾ ਹੈ।

## ਸਤਿਗੁਰੂ ਜੀ ਦਾ ਉਪਦੇਸ਼

[ਸੰਤ ਸਰਧਾ ਸਿੰਘ ਜੀ ਨਿਮਾਣਾਂ ਕਰੀ ਵਾਲਾ

ਸਚੇ ਪਾਤਸ਼ਾਹ ਕਿਹਾ ਜਗਜੀਤ ਜੀ ਨੂੰ,
ਸਾਡੀ ਯਾਦ ਨੂੰ ਇੰਜ ਮਨਾਈ ਰਖੀਂ।
ਨਹੀਂ ਅਜਮਤ ਵਖਾਵਨੀ ਕਿਸੇ ਤਾਂਈਂ,
ਮਨ ਵਾਸ਼ਨਾ ਵਲੋਂ ਤਕੜਾਈ ਰਖੀਂ।
ਮਿਠਾ ਬੋਲਾ ਨਾ ਭੁਲਨਾ ਕਿਸੇ ਵੇਲੇ,
ਸ਼ਰਨ ਆਇਆਂ ਨੂੰ ਗਲੇ ਲਗਾਈ ਰਖੀਂ।
ਚੀਨੀ ਵਾਲੇ ਦੀ ਔਣ ਦੀ ਯਾਦ ਅੰਦਰ,
ਮਨ ਆਪਣੇ ਤਾਂਈ ਟਿਕਾਈ ਰਖੀਂ।
ਬਾਗ ਪੰਥ ਸਦਾ ਖਿੜਿਆ ਛਡ ਚਲੇ,
ਜਲ ਏਸ ਦੇ ਥਾਂ ਨੂੰ ਪਾਈ ਰਖੀਂ।
ਅਗ ਬਿਰਹੋਂ ਦੀ ਨਾਲ ਨਾ ਸੁਕ ਜਾਵੇ,
ਦੇਕੇ ਆਸਰਾ ਹਰਾ ਕਰਾਈ ਰਖੀਂ।

# ਪਸੂਆਂ ਤੋਂ ਦੇਵਤੇ ਕੀਏ ਪੂਰੇ ਸਤਿਗੁਰ........

[ਮਾਸਟਰ ਅਜੀਤ ਸਿੰਘ ਜੀ ਚੀਮਾ

"ਸ੍ਰ. ਅਰੂੜ ਸਿੰਘ ਨੰਬਰਦਾਰ ਭਾਣੋ ਪਿੰਡੀ ਵਾਲੇ ਦੀ ਆਪਣੀ ਜ਼ਬਾਨੀ"

ਤੁਹਾਡੀ ਜ਼ਿੰਦਗੀ ਵਿਚ ਇਨਕਲਾਬ ਕਿਸਤਰਾਂ ਆਇਆ। ਤੁਹਾਡੀ ਸ਼ੁਹਰਤ ਕੋਈ ਓਨੀ ਚੰਗੀ ਨਹੀਂ ਸੀ ਸੁਣੀ ਦੀ, ਲੋਕ ਤੁਹਾਨੂੰ ਅਰੂੜ ਸਿੰਘ ਨੰਬਰਦਾਰ, ਠੱਗੀ, ਚੋਰਾਂ ਦਾ ਯਾਰ ਡਾਕੂ ਤੇ ਧਾੜਵੀ ਕਹਿੰਦੇ ਸਨ। ਤੁਸੀਂ ਭੇੜੀਏ ਦੇ ਭੇਸ ਵਿਚ ਮਨੁਖ ਸੌ, ਲੋਕ ਤੁਹਾਡਾ ਪ੍ਰਛਾਵਾਂ ਲੈਕੇ ਖੁਸ਼ ਨਹੀਂ ਸਨ, ਪੁਲੀਸ ਨਾਲ ਆਪ ਮਿਲਕੇ ਚੋਰੀਆਂ ਕਰਦੇ ਸੌ। ਡਸਕੇ ਤਹਿਸੀਲ ਦਾ ਬੱਚਾ ਬੱਚਾ ਆਪਦੀ ਹੈਵਾਨੀਅਤ ਤੋਂ ਵਾਕਫ ਸੀ ਵਿਚਾਰੇ ਭਾਣੋ ਪਿੰਡੀਆਂ ਦੇ ਗਰੀਬ ਅਰਾਂਈਂ ਆਪਦਾ ਨਾਮ ਸੁਣਕੇ ਕੰਬ ਜਾਂਦੇ ਸਨ। ਮੈਂ ਹੈਰਾਨ ਹਾਂ ਕਿ ਤੁਸੀਂ ਚੋਰ ਤੋਂ ਸੰਤ ਕਿਵੇਂ ਬਣੇ! ਮੈਨੂੰ ਅਜ ਖੋਲ੍ਹਕੇ ਸਾਰੀ ਵਿਥਿਆ ਸੁਣਾਓ।

"ਕਾਕਾ ਅਮ੍ਰੀਕ ਇਸ ਵਿਚ ਸ਼ੱਕ ਨਹੀਂ ਕਿ ਮੈਂ ਇਨਸਾਨੀਅਤ ਨੂੰ ਤਿਲਾਂਜਲੀ ਦਿਤੀ ਹੋਈ ਸੀ, ਡਾਕੇ ਮਾਰਨੇ ਤੇ ਰਾਹਜ਼ਨੀ ਮੇਰਾ ਪੇਸ਼ਾ ਸੀ, ਮੈਂ ਕਿਸੇ ਦੀ ਇਜ਼ਤ ਨੂੰ ਆਪਣੀ ਇਜ਼ਤ ਨਹੀਂ ਸੀ ਸਮਝਿਆ। ਮੇਰੇ ਹੁਕਮ ਤੋਂ ਜੇਹੜਾ ਵੀ ਮੁਨਕਰ ਹੋਇਆ ਉਸਨੂੰ ਹੀ ਦੋ ਸਿਪਾਹੀ ਸਦਕੇ ਛਿਤਰ ਝੜਵਾ ਦੇਂਦਾ ਸਾਂ ਜ਼ਾਮਕਿਆਂ ਤੀਕ ਲੋਕ ਮੈਥੋਂ ਡਰਦੇ ਸਨ।"

"ਪ੍ਰਮਾਤਮਾ ਨੇ ਮੇਰੀ ਸੁਣੀ, ਮੇਰੇ ਚੰਗੇ ਕਰਮਾਂ ਮੇਰੀ ਮਦਦ ਕੀਤੀ ਤੇ ਮੈਨੂੰ ਸੂਬਾ ਸੋਹਣ ਸਿੰਘ ਜੀ ਮਿਲ ਪਏ। ਸਿੱਧੀ ਪੱਗ ਮੇਰੇ ਤੇ ਕਾਫੀ ਅਸਰ ਅੰਦਾਜ਼ ਹੋਈ, ਮੈਂ ਭੱਜਕੇ ਚਰਨੀਂ ਜਾ ਲਗਾ ਤੇ ਉਨਾਂ ਨੂੰ ਅਰਜ਼ ਕੀਤੀ ਸੂਬਾ ਜੀ ਕਿਥੇ ਜਾ ਰਹੇ ਹੋ? ਉਹ ਕਹਿਣ ਲਗੇ ਮੇਰੇ ਜ਼ਿਲੇ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਟੱਲ ਪ੍ਰਤਾਪੀ ਆ ਰਹੇ ਹਨ, ਲੰਗਰਾਂ ਦੀ ਲਿਸਟ ਮੇਰੇ ਕੋਲ ਆ ਚੁਕੀ ਹੈ, ਮੈਂ ਉਨਾਂ ਦੇ ਸੁਆਗਤ ਲਈ ਜਾ ਰਿਹਾ ਹਾਂ। ਹਜ਼ੂਰ ਕਲ ਨੂੰ ਤਾਜੋ ਕੀ ਚਰਨ ਪਾਉਣਗੇ।

"ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਮ ਨਾਲ ਹੀ ਮੇਰੇ ਸ੍ਰੀਰ ਵਿਚ ਝੁਣਝਣੀ ਜੇਹੀ ਆ ਗਈ। ਮੇਰੇ ਪਾਪ ਕੰਬ ਉਠੇ, ਮੇਰੀ ਮਲੀਨ ਆਤਮਾ ਪੁਕਾਰ ਉਠੀ ਤੇ ਅੰਦਰੋਂ ਆਵਾਜ਼ ਆਈ ਪਾਪੀਆ! ਹੋਸ਼ ਕਰ, ਤੈਨੂੰ ਉਹ ਸਮਾ ਮਿਲਿਆ ਹੈ ਜਿਸਨੂੰ ਭਾਲਦੇ ਕਈ ਪਾਪੀ ਇਸ ਘੁਘ ਵਸਦੀ ਦੁਨੀਆਂ ਨੂੰ ਸਦਾ ਲਈ ਅਲਵਿਦਾ ਕਹਿ ਗਏ ਹਨ। ਕਲ ਨੂੰ ਉਸ ਪ੍ਰੀਤਮ ਦੇ ਦੀਦਾਰ ਕਰ। ਸੂਬਾ ਜੀ ਚਲੇ ਗਏ, ਮੈਂ ਦਲੀਲਾਂ ਦੇ ਵਹਿਣਾਂ ਵਿਚ ਰੁੜਦਾ ਘਰ ਅਪੜਿਆ। ਚਿਤ ਨੂੰ ਬੇਚੈਨੀ ਲਗ ਗਈ ਕਦੀ ਅੰਦਰੋਂ ਆਵਾਜ਼ ਆਵੇ, ਹੋ ਤਿਆਰ, ਚਲਕੇ ਮਾਹੀ ਦੇ ਦੀਦਾਰ ਕਰ। ਕਦੀ ਚਿਤ ਵਿਚ ਆਵੇ ਛਡ ਪਰਾਂ ਏਨਾਂ ਗਲਾਂ ਨੂੰ ਤੂੰ ਪਿੰਡ ਦਾ ਨੰਬਰਦਾਰ, ਲੋਕ ਤੇਰੇ ਸਾਏ ਕੋਲੋਂ ਡਰਦੇ ਹਨ, ਤੂੰ ਕੀ ਲੈਣਾ ਏ ਏਨਾਂ ਸਾਧਾਂ ਸੰਤਾਂ ਕੋਲੋਂ।"

"ਪਰ ਪਹਿਲੀ ਆਵਾਜ਼ ਮਨ ਤੇ ਕਾਬਜ਼ ਹੋ ਗਈ, ਮੈਂ ਦਿਲ ਵਿਚ ਪ੍ਰੋਗ੍ਰਾਮ ਬਣਾ ਲਿਆ ਕਿ ਕਲ ਨੂੰ ਜ਼ਰੂਰ ਤਾਜੋਕੀ ਜਾਵਾਂਗਾ ਤੇ ਚਰਨ ਪਾਉਣ ਲਈ ਵੀ ਅਰਜ਼ ਕਰ ਹੀ ਦੇਣੀ ਹੈ।

ਰਾਤ ਸਾਰੀ ਵਿਚਾਰਾਂ ਵਿਚ ਲੰਘ ਗਈ। ਦਿਨ ਦਾ ਤਾਰਾ ਚੜ੍ਹਿਆ, ਪਹੁ ਫੁਟ ਪਈ ਚਿੜੀਆਂ ਦੀ ਚੂੰ ਚੂੰ ਨੇ ਮੇਰੀਮਸਾਂ ਲਗੀ ਅਖ ਨੂੰ ਫੇਰ ਖੋਲ ਦਿਤਾ। ਨੀਂਦ ਦਾ ਤਾਂ ਐਵੇਂ ਪੱਜ ਹੀ ਸੀ ਲਗਨ ਕਿਸੇ ਦੂਰ ਸੁਤੇ ਮਾਹੀ ਦੇ ਚਰਨਾਂ ਵਿਚ ਲਗੀ ਹੋਈ ਸੀ। ਮੈਂ ਮਹਿਸੂਸ ਕਰ ਰਿਹਾ ਸਾਂ ਕਿ ਅਜ ਮੇਰੇ ਜੀਵਨ ਤੇ ਕੋਈ ਅਸਚਰਜ ਖੇੜਾ ਆਉਣ ਵਾਲਾ ਹੈ ਅੱਜ ਕਿਸੇ ਅਰਸ਼ੀ ਪ੍ਰੀਤਮ ਦੇ ਚਰਨ ਪਰਸਨੇ ਹਨ।

'ਮੈਂ ਇਸ਼ਨਾਨ ਕੀਤਾ ਤਿਆਰ ਹੋਕੇ ਟਾਂਗਾ ਸਾਲਮ ਲੈਕੇ ਤਾਜੋਕੀ ਪਹੁੰਚ ਗਿਆ। ਬੇਸ਼ੁਮਾਰ ਲੋਕਾਂ ਦਾ ਇਕਠ ਹੋਇਆ ਹੋਇਆ ਸੀ। ਆਦਮ ਕੀ, ਵਸਨ ਕੀ, ਕੰਗ ਤੇ ਬਲਗਨਾਂ ਤੀਕ ਲੋਕ ਆਏ ਹੋਏ ਸਨ। ਪੱਕੀ ਸੜਕ ਦੇ ਦੋਹੀਂ ਪਾਸੀਂ ਸੰਗਤਾਂ ਆਪਣੇ ਪਿਆਰੇ ਮਹਿਬੂਬ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੁਆਗਤ ਲਈ ਇਕੱਤਰ ਹੋਈਆਂ ਹੋਈਆਂ ਸਨ।''

''ਇੰਤਜ਼ਾਰ ਵਿਚ ਬੈਠਿਆਂ ਕਾਫੀ ਸਮਾ ਲੰਘ ਗਿਆ, ਸੱਚ ਹੀ ਸਿਆਣੇ ਕਹਿੰਦੇ ਹਨ ਇੰਤਜ਼ਾਰ ਦੀਆਂ ਘੜੀਆਂ ਲੰਘਦੀਆਂ ਹੀ ਨਹੀਂ। ਭਰਾਵੋ ''ਚੁਪ ਕਰੋ! ਮੋਟਰ ਦੀ ਘੂੰ ਘੂੰ ਦੀ ਅਵਾਜ਼ ਆ ਰਹੀ ਏ।'' ਸਾਰੇ ਲੋਕ ਕੰਨ ਚੁਕਕੇ ਆਦਮ ਕਿਆਂ ਦੇ ਮੋੜ ਵਲ ਵੇਖਣ ਲਗ ਪਏ। ਕੁਝ ਚਿਰ ਪਿਛੋਂ ਇਕ ਮੋਟਰ ਆਈ, ਗਹੁ ਨਾਲ ਵੇਖਿਆ ਤਾਂ ਇਹ ਮੋਟਰ ਕਿਸੇ ਹੋਰ ਦੀ ਸੀ। ਉਮੀਦਾਂ ਤੇ ਆਸਾਂ ਤੇ ਪਾਣੀ ਫਿਰ ਗਿਆ, ਸਧਰਾਂ ਮਿਟੀ ਵਿਚ ਮਿਲ ਗਈਆਂ।

ਥੋੜੇ ਹੀ ਚਿਰ ਪਿਛੋਂ ਇਕ ਹੋਰ ਮੋਟਰ ਆਈ, ਸਚੀਂ ਮੁਚੀਂ ਇਸ ਵਿਚ ਚਿਟੇ ਬਸਤਰਾਂ ਤੇ ਸਿਧੀਆਂ ਦਸਤਾਰਾਂ ਵਾਲੇ ਸਿਖ ਸਨ। ਕਾਰ ਖੜੀ ਹੋ ਗਈ। ਸਤਿਗੁਰੂ ਜੀ ਕਾਰ ਚੋਂ ਉਤਰੇ, ਜੈਕਾਰਿਆਂ ਦੀ ਗੂੰਜ ਪੈ ਗਈ ਤੇ ਹਜ਼ੂਰ ਸੰਗਤ ਵਿਚ ਸ਼ਸ਼ੋਬਤ ਨਿਸਚਤ ਥਾਂ ਤੇ ਜਾ ਰਹੇ ਸਨ। ਬੜਾ ਸੁੰਦਰ ਦਰਿਸ਼ ਸੀ। ਸਤਿਗੁਰੂ ਜੀ ਪਲੰਘ ਤੇ ਬੈਠ ਗਏ ਤੇ ਸੇਵਕ ਮੱਥਾ ਟੇਕ ਟੇਕ ਆਪਣੇ ਆਪਣੇ ਥਾਂ ਤੇ ਬੈਠ ਰਹੇ ਸਨ।

ਮੈਂ ਵੀ ਹਿੰਮਤ ਕੀਤੀ। ਹਜ਼ੂਰ ਦੇ ਸਾਮ੍ਹਣੇ ਜਾ ਕੇ ਅਦਬ ਨਾਲ ਸਿਰ ਝੁਕਾ ਦਿਤਾ। ਚਰਨਾਂ ਤੇ ਸਿਰ ਰਖਿਆ, ਆਪ ਮੁਹਾਰੇ ਅਖਾਂ ਵਿਚੋਂ ਜਲ ਧਾਰਾ ਸ਼ੁਰੂ ਹੋਗਈ। ਵਜੂਦ ਵਿਚ ਕੰਬਣੀ ਆ ਗਈ ਤੇ ਵਜਦ ਵਿਚ ਆਕੇ ਨਚਣ ਲਗਪਿਆ। ਦੀਦਾਰ ਕਰਕੇ ਆਤਮਾ ਹੌਲੀ ਹੋਗਈ, ਗੁਨਾਹ ਅਲੂਦਾ ਜੀਵਨ ਆਪਣੇ ਆਪ ਨੂੰ ਸਵੱਛ ਤੇਸਾਫ ਹੋਇਆ ਪ੍ਰਤੀਤ ਹੋਣ ਲਗਾ। ਗਲ ਵਿਚ ਪਲਾ ਪਾਕੇ ਨਜ਼ਰ ਨੀਵੀਂ ਕਰਕੇ ਹਜ਼ੂਰ ਸਾਂਹਵੇਂ ਖਲੋ ਗਿਆ ਤੇ ਅਰਜ ਕੀਤੀ ਪਾਤਸ਼ਾਹ ਮੇਰੇ ਵੀ ਘਰ ਚਰਨ ਪਾਕੇ ਦਾਸ ਦੀ ਝੁਗੀ ਨੂੰ ਭਾਗ ਲਾਓ।

ਹਜ਼ੂਰ ਨੇ ਸੂਬਾ ਸੋਹਣ ਸਿੰਘ ਜੀ ਨੂੰ ਪੁਛਿਆ ਏ ਕੌਣ ਹੈ?

ਪਾਤਸ਼ਾਹ ਜੀ ਅਰੂੜ ਸਿੰਘ ਨੰਬਰਦਾਰ ਭਾਣੋਂ ਪਿੰਡੀਆਂ ਵਾਲਾ।

ਸੂਬਾ ਜੀ ਸਮਾ ਤੇ ਥੋੜਾ ਹੈ ਚਲੋ ਇਸ ਦੀ ਵੀ ਅਰਜ ਮੰਨ ਲਓ।

ਸਤਿਗੁਰੂ ਜੀ ਕਹਿਣ ਲਗੇ, ਨੰਬਰਦਾਰਾ ਤੇਰੀ ਸ਼ੁਹਰਤ ਬਹੁਤ ਖਰਾਬ ਏ, ਲੋਕ ਸਾਨੂੰ ਕਹਿਣਗੇ ਚੋਰਾਂ ਦੇ ਘਰ ਗਏ ਹਨ।

'ਮਹਾਰਾਜ ਦਸਵੇਂ ਜਾਮੇਂ ਨੂੰ ਕੰਜਰੀ ਦੇ ਬੂਹੇ ਅਗੇ ਖਲੋਣਾ ਪਿਆ ਸੀ ਤੇ ਮੈਂ ਕੰਜਰੀ ਨਾਲੋਂ ਵੀ ਭੈੜਾ ਹਾਂ।

ਤੂੰ ਖੌਰੇ ਸਾਨੂੰ ਕਿਥੇ ਕਿਥੇ ਖੜਾ ਕਰਨਾ ਏ। ਅਸੀਂ ਨੰਬਰਦਾਰ ਜੀ ਇਕ ਸ਼ਰਤ ਤੇ ਤੇਰੇ ਘਰ ਜਾਵਾਂਗੇ।

ਹੁਕਮ ਹਜ਼ੂਰ।

ਚੋਰੀ ਅਜ ਤੋਂ ਛਡਦੇ।

ਮੈਂ ਦਲੀਲੀਂ ਪੈ ਗਿਆ ਤੇ ਚੁਪ ਕਰਗਿਆ। ਦਿਲ ਵਿਚ ਸੋਚਣ ਲਗ ਪਿਆ। ਕਿਹੜਾ ਵਣਜ ਕਰਾਂ ਤੁਕੜੀ ਦੇ ਇਕ ਪਲੜੇ ਵਿਚ ਚੋਰੀ ਤੇ ਦੂਜੇ ਵਿਚ ਸੁੰਦਰ ਦਰਸ਼ਨ ਸਨ। ਸਿਦਕ ਦੀ ਤਕੜੀ

ਤੁੱਲ ਰਹੀ ਸੀ। ਦਰਸ਼ਨ ਦਾ ਪੱਲਾ ਭਾਰਾ ਹੋਗਿਆ ਮਨ ਨੇ ਫੈਸਲਾ ਕਰ ਲਿਆ, ਹਾਂ ਜੀ, ਪਾਤਸ਼ਾਹ ਚੋਰੀ ਛਡੀ।

"ਲੈ ਫਿਰ ਜੇ ਤੂੰ ਅਜ ਤੋਂ ਚੋਰੀ ਕੀਤੀ ਤਾਂ ਤੇਰੇ ਨਾਲ ਦੂਜੀ ਤਰਾਂ ਨਿਬੜਾਂਗੇ। ਚਲ ਤੂੰ ਆਪਣੇ ਪਿੰਡ ਤੇ ਅਸੀਂ ਆਏ ਤੇਰੇ ਮਗਰੇ ਮਗਰ" ਹਜ਼ੂਰ ਨੇ ਮੁਸਕ੍ਰਾਂਦੇ ਕਿਹਾ।

ਮੇਰਾ ਪਿੰਡ ਤਾਜੋਕਿਆਂ ਤੋਂ ਇਕ ਮੀਲ ਦੇ ਫਾਸਲੇ ਤੇ ਸੀ, ਟਾਂਗੇ ਤੇ ਝਟਾ ਪਟ ਪੁੱਜ ਗਿਆ ਸਾਰੇ ਪਿੰਡ ਵਿਚ ਹੋਕਾ ਫੇਰ ਦਿਤਾ। ਪਲੋ ਪਲੀ ਵਿਚ ਸੰਗਤਾਂ ਦਾ ਇਕਠ ਹੋ ਗਿਆ। ਪਲੰਘ ਵਿਛਾ ਦਿਤਾ ਤੇ ਚਕੋਰ ਵਾਂਗ ਆਪਣੇ ਨਵੇਂ ਸਹੇੜੇ ਚੰਨ ਦੀ ਉਡੀਕ ਵਿਚ, ਉਸਦੇ ਰਾਹ ਤੇ ਅਖਾਂ ਵਿਛਾ ਦਿਤੀਆਂ। ਪਿੰਡ ਦੇ ਸਾਰੇ ਚੌਧਰੀ ਮੇਰੇ ਨਾਲ ਸਨ।

ਐਵੇਂ ਥੋੜਾ ਚਿਰ ਹੀ ਇੰਤਜ਼ਾਰ ਕਰਨੀ ਪਈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਾਰ ਆਗਈ, ਪਾਤਸ਼ਾਹ ਕਾਰ ਤੋਂ ਉਤਰਕੇ ਮੇਰੀ ਪਿੱਠ ਤੇ ਹੱਥ ਰਖਕੇ ਤੁਰ ਪਏ। ਮੇਰਾ ਘਰ ਆਗਿਆ ਕਿਤੇਤਿਲ ਮਾਰਿਆ ਭੁੰਜੇ ਨਹੀਂ ਸੀ ਪੈਂਦਾ, ਬੜੀ ਮੁਸ਼ਕਲ ਨਾਲ ਰਾਹ ਬਨਾਕੇ ਸਤਿਗੁਰੂ ਜੀ ਨੂੰਮੰਜੇ ਤੇ ਬਠਾ-ਇਆ। ਲੋਕ ਸ਼ਰਧਾ ਦੇ ਫੁਲ ਭੇਟ ਕਰ ਰਹੇ ਸਨ, ਮੇਰੀ ਖੁਸ਼ੀ ਦੀ ਅਖੀਰ ਹੋਈ ਪਈ ਸੀ।

ਮੈਨੂੰ ਫੇਰ ਹਜ਼ੂਰ ਕਿਹਾ ਨੰਬਰਦਾਰਾ ਯਾਦ ਰਖੀਂ ਸਾਡਾ ਇਕਰਾਰ।

ਬਹੁਤ ਅਛਾ ਜੀ। ਮੈਂ ਪ੍ਰਨਾਮ ਕੀਤੀ, ਹਜ਼ੂਰ ਉਠ ਖਲੋਤੇ। ਇਕ ਸਿਖ ਮੈਨੂੰ ਭਜਨ ਦਿਤਾ ਮੇਰੀ ਕਿਸਮਤ ਜਾਗ ਪਈ। ਨਰਕ ਵਿਚੋਂ ਨਿਕਲ ਆਪਣੇ ਆਪਨੂੰ ਸਵਰਗ ਵਿਚ ਪ੍ਰਤੀਤ ਕਰਨ ਲਗਾ। ਮੇਰੇ ਜੀਵਨ ਦੀ ਖਿਜ਼ਾਂ ਤੇ ਬਹਾਰ ਆ ਗਈ। ਭਗਤੀ, ਸ਼ਰਧਾ,ਸਿਦਕ ਤੇ ਪਿਆਰ ਸ਼ਾਖਾਂ ਮਾਰ ਮਾਰ ਫੁਟ ਪਿਆ।

ਸਤਿਗੁਰ ਜੀ ਚਲੇ ਗਏ। ਰਾਤ ਪੈਗਈ ਮੇਰੀ ਲਿਵ ਅਜੇ ਵੀ ਉਧਰ ਹੀ ਲਗੀ ਹੋਈ ਸੀ। ਮੇਰੇ ਪਾਪ ਵਾਰੀ ਵਾਰੀ ਅਗੇ ਆਣਕੇ ਖਲੋਣ ਲਗੇ। ਬੀਤੀਆਂ ਘਟਨਾਵਾਂ ਫਿਲਮ ਵਾਂਗ ਮੇਰੇ ਅਗੋਂ ਲੰਘ ਰਹੀਆਂ ਸਨ। ਕਿਸੇ ਮੈਨੂੰ ਬਾਹਰੋਂ ਅਵਾਜ਼ ਮਾਰੀ, ਮੈਂ ਬੂਹਾ ਖੋਲਿਆ ਤਾਂ ਉਹ ਪੁਰਾਣੀ ਚੰਡਾਲ ਚੌਂਕੜੀ ਫਿਰ ਆਗਈ।

ਨੰਬਰਦਾਰ ਜੀ ਕਈ ਦਿਨ ਹੋਗਏ ਨੇ ਝੁੱਗਾ ਭੰਨਿਆਂ ਚਲੋ ਅਜ ਇਕ ਘਰ ਬੜਾ ਚੰਗਾ ਤਾੜਿਆ ਏ, ਮਖਣ ਸਿੰਘ ਕਹਿਣ ਲਗਾ।

'ਮਖਨ ਸਿੰਘਾ, ਮੈਂ ਹੁਣ ਚੋਰੀ ਛਡ ਦਿਤੀ ਏ, ਮੈਨੂੰ ਨਾ ਇਹ ਗਲ ਕਹੋ, ਮੇਰੇ ਕੋਲ ਸੌ ਵਾਰੀ ਆਓ ਪਰ ਚੋਰੀ ਲਈ ਨਹੀਂ ਕਹਿਣਾ।'

ਛਡ ਓਇ ਵਡਾ ਮੰਤ ਬਣ ਗਿਆ ਏ,ਤੇਰੇ ਦੰਦਾਂ ਵਿਚੋਂ ਤੇ ਅਜੇ ਤੀਕ ਚੋਰੀ ਦੇ ਮਾਲ ਦੇ ਭੋਰੇ ਨਹੀਂ ਨਿਕਲੇ, ਸੌ ਚੂਹਾ ਖਾਕੇ ਬਿਲੀ ਹੱਜ ਨੂੰ ਚਲੀ। ਛੱਡ ਏਹਨਾਂ ਗਲਾਂ ਨੂੰ, ਸੂਰਮਿਆਂ ਦਾ ਕੰਮ ਮਾਰਾਂ ਧਾੜਾਂ ਮਾਰਨੀਆਂ ਹੁੰਦਾ ਏ, ਅਮਰ ਸਿੰਘ ਨੇ ਕੋਲੋਂ ਕਿਹਾ।

ਮੈਂ ਮਜਬੂਰ ਸਾਂ ਪਰ ਪਾਰਟੀ ਨੇ ਓਦੂੰ ਵਧ ਮਜਬੂਰ ਕਰ ਦਿਤਾ।'ਚੰਗਾ ਫਿਰ ਚਲੋ ਜੇਕਰ ਤੁਸੀਂ ਨਹੀਂ ਮੁੜਦੇ।'

ਤਿੰਨ ਮੀਲ ਉਤੇ ਉਚੀਆਂ ਖਰੋਲੀਆਂ ਸਨ। ਤਾੜੇ ਹੋਏ ਘਰ ਜਾ ਵਜੇ। ਘਰ ਵਾਲੇ ਗੂੜੀ ਨੀਂਦਰ ਦੀ ਮੌਜ ਮਾਣ ਰਹੇ ਸਨ। ਅਧੀ ਰਾਤ ਹੋ ਚੁਕੀ ਸੀ, ਹਥ ਪਸਾਰਿਆ ਨਹੀਂ ਸੀ ਦਿਸਦਾ, ਮੇਰੇ ਸਾਥੀ ਆਪਣੇ ਕੰਮ ਵਿਚ ਲਗੇ ਹੋਏ ਸਨ। ਪਰ ਮੈਂ ਅੰਦਰੋਂ ਕੰਬ ਰਿਹਾ ਸਾਂ।

ਮੈਂ ਉਸ ਘਰ ਦੇ ਬੂਹੇ ਅਗੇ ਖੜਾ ਸਾਂ। ਪਤਾ ਨਹੀਂ ਕਿਧਰੋਂ ਇਕ ਆਦਮੀ ਆਗਿਆ, ਭੇਸ ਕੁਝ ਵਟਿਆ ਵਟਿਆ ਹੋਇਆ ਸੀ। ਉਸ ਮੈਨੂੰ ਬਾਹੋਂ ਫੜਿਆ ਤੇ ਧ੍ਰੀਕ ਕੇ ਪਿੰਡ ਤੋਂਬਾਹਰ ਛੱਡਆਇਆ। ਮੈਂ ਕੁਝ ਚਿਰ ਉਥੇ ਖੜਾ ਰਿਹਾ ਮੈਂ। ਫਿਰ ਹਲਾ ਸ਼ੇਰੀ ਕੀਤੀ ਤੇ ਵਾਹੋ ਦਾਹੀ ਉਸ ਘਰ ਦੇ ਬੂਹੇ ਅਗੇ ਜਾ ਖਲੋਤਾ। ਜਦ ਅੰਦਰ ਜਾਣ ਲਗਾ ਤਾਂ ਉਸ ਹੀ ਆਦਮੀ ਨੇ ਫਿਰ ਬਾਹੋਂ ਆ ਫੜਿਆ,

ਮੈਨੂੰ ਫੇਰ ਉਹ ਹੀ ਆਦਮੀ ਖਿਚੀ ਲੈ ਜਾ ਰਿਹਾ ਸੀ। ਮੇਰੇ ਸਾਥੀ ਕਹਿ ਰਹੇ ਸਨ ਉਹ ਤੂੰ ਕਿਧਰ ਜਾ ਰਿਹਾ ਹੈਂ? ਮੈਂ ਕਹਿ ਰਿਹਾ ਸਾਂ ਮੈਨੂੰ ਆਦਮੀ ਫੜ ਕੇ ਲੈ ਜਾ ਰਿਹਾ ਹੈ। ਪਰ ਉਹ ਆਦਮੀ ਉਨਾਂ ਨੂੰ ਨਹੀਂ ਸੀ ਦਿਸ ਰਿਹਾ। ਫੇਰ ਪਿੰਡੋਂ ਬਾਹਰ ਮੈਨੂੰ ਉਹ ਧਿਕ ਆਇਆ। ਤੀਜੀ ਵਾਰ ਸੀ ਮੈਂ ਵ' ਸ਼ਰਮ ਪੁਣੇ ਦੀ ਅਖੀਰ ਕਰ ਦਿਤੀ। ਮੈਂ ਫਿਰ ਉਸ ਘਰ ਅਗੇ ਪਹੁੰਚ ਗਿਆ ਜਿਥੇ ਮੇਰੇ ਸਾਥੀ ਚੋਰੀ ਕਰ ਰਹੇ ਸਨ। ਉਸ ਆਦਮੀ ਫਿਰ ਆਕੇ ਮੇਰੀ ਬਾਂਹ ਫੜ ਲਈ ਤੇ ਕਹਿਣ ਲਗਾ- ਹੁਣ ਤੇ ਕੁਝ ਸ਼ਰਮ ਕਰ, ਸਾਰੀ ਰਾਤ ਤੇਰੇ ਮਗਰ ਫਿਰਦਿਆਂ ਲੰਘ ਗਈ ਏ। ਇਕਰਾਰ ਅਜ ਹੀ ਭੁਲ ਗਿਆ ਹੈਂ। ਲੋਕ ਕੀ ਕਹਿਣਗੇ ਮੇਰਾ ਸਿਖ ਬਣਕੇ ਫਿਰ ਚੋਰੀਆਂ ਕਰਦਾ ਏ। ਮੈਂ ਅਵਾਜ਼ ਪਛਾਣ ਲਈ। ਮੇਰੇ ਪੈਰਾਂ ਹੇਠੋਂ ਜਮੀਨ ਨਿਕਲ ਗਈ, ਮੈਨੂੰ ਇੰਵ ਜਾਪੇ ਜਿਵੇਂ ਅਸਮਾਨ ਡਿਗ ਪੈਣ ਲਗਾ ਏ ਚਪੇੜ ਖਾਕੇ ਪਿਛਾਂ ਮੁੜਿਆ। ਮੇਰੇ ਸਾਥੀ ਮਾਲ ਸਾਰਾ ਛਡਕੇ ਮੇਰੇ ਪਿਛੇ ਦੌੜੀ ਆ ਰਹੇ ਸਨ। ਇਕ ਕਹਿਣ ਲਗਾ 'ਚੰਗੀ ਕੀਤੀ ਏ ਤੂੰ ਸਾਡੇ ਨਾਲ।'ਬਸ ਓ ਭਰਾਵਾ ਅਜ ਤੋਂ ਮੇਰੀ ਜਾਨ ਛਡੋ ਮੈਂ ਤੁਹਾਥੋਂ ਗਿਆ ਤੁਸੀ ਮੈਥੋਂ ਗਏ। ਅਮ੍ਰੀਕ ਸਿੰਘਾ, ਉਸ ਦਿਨ ਪਿਛੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਮੈਨੂੰ ਚੋਰੀ ਕਰਨ ਜੋਗਾ ਛਡਿਆ ਹੀ ਨਹੀ ਤੇ ਹੁਣ ਬੁਢੇਪਾ ਆਗਿਆ ਹੈ ਪਰ ਉਹ ਦੋ ਜਹਾਨ ਦੇ ਵਾਲੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਜੇ ਤੀਕ ਮੇਰੇ ਸ੍ਰੀਰ ਦੀ ਨਸ ਨਸ ਵਿਚ ਰੱਚ ਗਿਆ ਹੈ ਤੇ ਉਹ ਚੌਕੀਦਾਰ ਦੇ ਭੇਸ ਵਿਚ ਅਜੇ ਤੀਕ ਮੇਰੀਆਂ ਅਖੀਆਂ ਅਗੇ ਫਿਰ ਰਿਹਾ ਹੈ। ਬੇਸ਼ਕ ਉਹ ਹੁਣ ਦੇਹ ਕਰਕੇ ਨਹੀਂ ਨਜਰ ਆਉਂਦਾ ਪਰ ਮੈਂ ਉਸਨੂੰ ਹਰ ਵੇਲੇ ਆਪਣੇ ਪਾਸ ਪ੍ਰਤੀਤ ਕਰ ਰਿਹਾ ਹਾਂ।

ਗਰ ਬਾਜ਼ੂ ਮੇਂ ਪਰ ਹੋਤੇ,
ਉਡ ਜਾਤਾ ਮੈਂ ਸੋਇ ਸਨਮ।
ਤੜਪਤਾ ਹੂੰ ਬੇ ਕਸੀ ਮੇਂ,
ਆਂਖੇਂ ਮੇਰੀ ਪੁਨ ਰਮ।

ਖ਼ਾਬੇ ਗਫਲਤ ਮੇਂ ਤੇਰਾ ਦੀਦਾਰ ਪਾਤਾ ਹੂੰ।
ਜਬ ਬੇਦਾਰ ਹੋਤਾ ਹੂੰ, ਨ ਉਮੀਦ ਪਰ ਰੋਤਾ ਹੂੰ।
ਦਿਲ ਕੇ ਆਈਨੇ ਮੇਂ ਹੈ ਤਸਵੀਰੇ ਯਾਰ
ਜਬ ਜ਼ਰਾ ਗਰਦਨ ਝੁਕਾਈ ਦੇਖ ਲੀ।

ਨੋਟ- ਸੰਤ ਅਰੂੜ ਸਿੰਘ ਪਿੰਡ ਬਸੋਵਾਲ ਤਹਿਸੀਲ ਸੁਲਤਾਨ ਪੁਰ ਵਿਚ ਰਹਿੰਦਾ ਹੈ ਜਿਸ ਕਿਸੇ ਨੂੰ ਸ਼ਕ ਹੋਵੇ ਉਸ ਨੂੰ ਮਿਲ ਸਕਦਾ ਹੈ।

—:—o—:—

# ਸਾਨੂੰ ਤੜਪਨਾਂ ਦੇ ਵੱਸ ਪਾਇਓ ਈ।

ਮੇਰੇ ਪ੍ਰੀਤਮਾ ਪ੍ਰੀਤ ਦਾ ਪਾ ਜਾਦੂ ਸਾਨੂੰ ਆਪਣਾ ਆਪ ਭੁਲਾਇਓ ਈ।
ਸਦਾ ਵਿੱਚ ਅਫਰੀਕਾ ਦੇ ਸਹਿਕਦੇ ਰਹੇ, ਐਸਾ ਚੇਟਕ ਪਿਆਰ ਦਾ ਲਾਇਓ ਈ।
ਮਦ ਮਸਤ ਸ਼ਰਾਬ ਤੇ ਮਾਸ ਵਿਚ ਸਾਂ, ਦਰਸ਼ਨਦੇਂਦਿਆਂ ਸਭ ਛੁਡਾਇਓ ਈ।
ਹੋਲਾ ਆਪ ਕਰਕੇ ਖੁਲੇ ਦਰਸ਼ਨਾਂ ਲਈ, ਦੂਜੇ ਹੋਲੇ ਦਾ ਸੁਆਦ ਲਗਾਇਓ ਈ।
ਹੁਣ ਜਦ ਪਿਆਰਪੀਂਘਾਂ ਚੜੀਆਂ ਉਚੀਆਂ ਸਨ,ਆਪੇ ਤੋੜ ਰੱਸਾ ਹਾਏ ਤੜਪਾਇਓ ਈ।
ਸਾਨੂੰ ਰਖ 'ਪਰਦੇਸੀ' ਤੂੰ ਸ੍ਵੈ-ਦੇਸ਼ ਤੁਰਿਓਂ, ਸਾਨੂੰ ਤੜਪਨਾਂ ਦੇ ਵੱਸ ਪਾਇਓ ਈ।
[ਹਰਬੰਸ ਸਿੰਘ ਪ੍ਰਦੇਸੀ ਥਾਮਸਨ ਫਾਲ

—o—

# ਦਿਤਾ ਕੀਤੇ ਕਰਤਬਾਂ ਤੇ ਕਰਤਿਆਂ ਦਾ ਹੋਕਾ ਏ

[ਸੰਤ ਤਰਨ ਸਿੰਘ ਜੀ ਸੰਤ ਨਗਰ

ਜਿਵੇਂ ਹੈ ਚੁਕੇ ਇਤਿਹਾਸਕਾਰਾਂ ਕਵੀਆਂ ਨੇ, ਦਿਤਾ ਕੀਤੇ ਕਰਤਬਾਂ ਤੇ ਕਰਤਿਆਂ ਦਾ ਹੋਕਾ ਏ।
ਆਈ ਮਨ ਤੇਰਾ ਵੀ ਫ਼ਰਜ ਤਿਵੇਂ ਕਰ ਪੂਰਾ, ਲੜੀ ਨਾਲ ਲੜੀ ਜੋੜ ਚਾ ਜੋ ਚਰੋਕਾ ਏ।
ਸੂਰਜ ਪ੍ਰਕਾਸ਼ ਪੰਥ ਸਤਿਗੁਰੂ ਬਲਾਸੋਂ ਬਾਦ, ਯਾਦ ਪਰਤਾਪ ਤੇ ਨਿਆਏ ਜੋ ਅਜੋਕਾ ਏ।
ਕੂਕਿਆਂ ਤੇ ਵਾਧੇ ਕੀਤੇ ਰਾਜ ਖੇ ਸਲੂਕਿਆਂ ਜੋ, ਹੂਕ ਭੀ ਨ ਸੁਣੀ ਕਿਹਾ ਰਾਜ ਰਾਏ ਲੋਕਾ ਏ।
ਕਰਕੇ ਤਬਾਦਲਾ ਖੇ ਆਦਲਾਂ ਦਾ ਆਸਰਾ ਲੈ, ਮੌਲਣ ਨੂੰ ਦੇਵੇ ਥਾਂ ਦਬਲਿਆ ਇਹ ਧੋਕਾ ਏ।
ਗੁਰੂ ਮਤ ਬਲ ਨਾਲ ਬੁਝੇ ਬਾਲੇ ਮਾਈ ਭਾਈ, ਮਾਲਾ ਫੇਰ ਫੇਰਿਆ ਬੰਦੂਕੀ ਬਲ ਫੋਕਾ ਏ।

ਪੁਲਸ ਬਠਾਈ ਗੁਰ ਨਗਰਾਂ 'ਚ ਸਾਧਾਂ ਸਿਰ, ਉਠ ਗਈ ਜਾਂ ਮਿਠਾ ਪਾਣੀ ਮਿਲਿਆ ਨ ਮੌਕਾ ਏ।
ਕੂਕਿਆਂ ਵਿਰੁਧ ਦੇ ਬੰਦੂਕਾਂ ਕਿਹਾ ਛੇੜ ਕਰੋ, ਕਹੇ ਜਿਵੇਂ ਤੁਸਾਂ ਲਈ ਕਨੂੰਨ ਹੀ ਬੇ ਰੋਕਾ ਏ।
ਸੈਂਕੜੇ ਜਮਾਨਤਾਂ ਦੇ ਕੇਸਾਂ 'ਚ ਫ਼ਸਾਏ ਸਿੰਘ, ਸੋਚਿਆ ਨ ਮੰਤ ਸਾਊ ਸੇਸਟ ਤਿਲੋਕਾ ਏ।
ਕੱਟ ਦਾ ਹੀ ਸ਼ੱਕ ਲਾ ਅਠਾਹਠ ਸਿੰਘ ਜੇਲ ਡਕੇ, ਕਚਿਆਂ ਨ ਕਿਸੇ ਕੇਸੋਂ ਹਥ ਆਇਆ ਕੋਕਾ ਏ।
ਬਾਬੇ ਬੀਰ ਸਿੰਘ ਜੀ ਨੂੰ ਕਤਲ 'ਚ ਜੜ ਦਿਤਾ, ਜਾਣਕੇ ਭੀ ਰੌਂਦ ਗੌਂਦ ਸੋਧ ਸੁਪਨੋਕਾ ਏ।
ਵਡ ਪਰਤਾਪੀ ਆਪੀ ਜਾਇਕੇ ਜਵਾਹਰ ਕੰਨੀਂ, ਕਿਹਾ ਮੰਨ ਬੀਰ ਸਿੰਘ ਕਤਲੋਂ ਪਰੋਕਾ ਏ।

ਪੈਰੋਕਾਰ ਕੈਰੋਂ ਦੇ ਨ ਸੁਣ ਸਚੀ ਮਨ ਪਾਈ, ਸੋਚਿਆ ਨ ਸਤਿਗੁਰੂ ਸਚ ਦਾ ਝਰੋਕਾ ਏ।
ਸੋਚਿਆ ਨ ਸਚ ਦੇ ਪੁਜਾਰੀ ਯਾਰੀ ਹੋਰ ਦੇ ਨ, ਜਾਤਾ ਬੀਰ ਧੜਾ ਇਹਨਾਂ ਬੜਾ ਸਭ ਦੋਕਾ ਏ।
ਸਬਰ ਸਹਾਇਤੋਂ ਬੀਰ ਬਰੀ ਹੋਏ ਦੋਏ ਬਾਰ, ਨਿਸਫਲ ਗਿਆ ਜੋਰ ਜਬਰ ਹਜੋਕਾ ਏ।
ਝੂਠ ਵਿਚ ਤੇਜੀ ਬਹੁਤ ਪਰ ਦਮ ਸਚੋਂ ਘੱਟ, ਵਾਕ ਅੰਤ ਸੱਚ ਹੋਇਆ ਉਤਮ ਸਲੋਕਾ ਏ।
ਹੋਰ ਰਲ ਸੋਚੀ ਪੋਚੀ ਮੱਤ ਵਾਲੇ ਕਾਲੇ ਦਿਲਾਂ, ਮਿਲ ਗਿਆ ਜਿਨ੍ਹਾਂ ਜੋਧਾ ਬੁਧੂ ਹਥ ਠੋਕਾ ਏ।
ਹੋਰ ਹੀਲਾ ਹੈ ਨ ਹੁਣ ਗੁਰੂ ਜੀ ਦਾ ਨੇਮ ਤੋੜੋ, ਸੱਤਾ ਹਰੇ ਸੁਲਝਾ ਇਹ ਜਾਪਦਾ ਅੜੋਕਾ ਏ।

ਘੜਕੇ ਸਵਾਲ ਕਈ ਸੰਮਨ ਨਕਾਲ ਚਾਹਿਆ, ਕਰਨੇ ਕਚਹਿਰੀ ਪੇਸ਼ ਪੀਤਾ ਦੂਧ ਡੋਕਾ ਏ।
ਸੁਣ ਸਤਿਗੁਰਾਂ ਕਿਹਾ ਪ੍ਰਣ ਹੈ ਨਹੀਂ ਪੇਸ਼ ਹੋਣਾ, ਰੋਣਾ ਜੋਧੇ ਜੋਰ ਦੇਣਾ ਲੋਹ ਨੂੰ ਜਿਉਂ ਝੋਕਾ ਏ।
ਪ੍ਰਣ ਦੇ ਨਿਭੋਣ ਹਿਤ ਪ੍ਰਾਣ ਪਹਿਲੋਂ ਤਿਆਗ ਦਿਤੇ, ਪੰਚਮ ਨ ਛੋਹਣ ਚਾਹਿਆ ਚਮੜਾ ਜਿਉਂ ਗੋਕਾ ਏ।
ਦੋਦੂ ਤਰਾਂ ਨੰਦੂ ਹਥ ਰਿਹਾ ਜੋਧੇ ਸਾਥੀਆਂ ਦੇ, ਪਾਥੀਆਂ ਥਪਣ ਖਪਣ ਲਾ ਗਿਆ ਲਾਂ ਬੋਕਾ ਏ।
ਮੱਜਰੀ ਨ ਹੋਈ ਅਜ ਰਾਜ ਆਦੋਂ ਏਦਾਂ ਕਰਨ, ਖੋਖਲੀਆਂ ਹੋਣ ਜੜ੍ਹਾਂ ਲਗਦਾ ਤਾਂ ਸੋਕਾ ਏ।
ਰਾਜਾਂ ਜਿਉਂ ਪਿਆਰੀ ਦੁਨੀ ਤਿਵੇਂ ਸਤ ਧਰਮੀਆਂ ਨੂੰ, ਧਰਮ ਪਿਆਰਾ ਪੁਤਾਂ ਘਰ ਜਿਉਂ ਪਿਉਕਾਏ।
ਅਠਵੇਂ ਗੁਰਾਂ ਜਿਉਂ ਗੁਰਾਂ ਪ੍ਰਣ ਪਾਲ ਤਨ ਤਿਆਗ, ਦੋਊ ਲੋਕਾਂ ਜਸ ਲਿਆ ਵਿਰਸਾ ਘਰੋਕਾ ਏ।
ਝੂਠੇ ਸਰਕਾਰੀ ਸਭ ਵਾਰੀ ਕਰੇ ਸਾਹਿਬ ਮੇਰੇ, ਸਚ ਦਾ ਢੰਡੋਰਾ ਤਰਨ ਸਿੰਘ ਵਲੋਂ ਹੋਕਾ ਏ।

ਚੁਟਕੀ— ਗਊ ਬਧ ਬੰਦ ਕਰਨ ਇਕਰਾਰ। ਕਰਕੇ ਝੂਠਾ ਰਿਹਾ ਜਵਾਹਰ।
ਕੈਰੋਂ ਪੁਤਰ ਬਣਕੇ ਮੂੰਹੋਂ। ਨਿਕਲ ਗਿਆ ਗੁਰ ਕਾਰੋਂ ਜੂਹੋਂ।



ਸ੍ਰੀ ਸਤਿਗੁਰੂ ਜੀ ਅਫ਼ਰੀਕਾ ਵਿਚ ਮਿ: ਮਕੈਨਜ਼ੀ ਦੇ ਪਸ਼ੂ ਫ਼ਾਰਮ ਤੇ

ਨਜੋਰੋ, ਸ੍ਰੀ ਸਤਿਗੁਰੂ ਜੀ ਦੀ ਪਸੰਦ ਕੀਤੀ ਮਿ: ਮਕੈਨਜ਼ੀ ਦੇ ਫ਼ਾਰਮ ਦੀ ਗਊ



NAJORO II { OLDAMBSTER GYSBRECHT (Imported Holland)
NAJORO

| | | | |
|---|---|---|---|
| Najoro II 20-12-51 | 1st Lac. | 305 days | 9313 Lbs. |
| | 2nd ,, | 301 ,, | 12040 Lbs. |
| | 3rd ,, | 305 ,, | 13188.9 Lbs. |

Calved 29-3-59

# ਕਚਹੁ ਕੰਚਨ ਭਇਓ

[ਸ੍ਰਦਾਰਨੀ ਲੀਲਾਵੰਤੀ ਜੀ ਸੁਪਤਨੀ ਸ੍ਰ. ਆਤਮਾ ਸਿੰਘ ਜੀ ਰਾਵਲ ਪਿੰਡੀ

ਕਚਹੁ ਕੰਚਨ ਭਇਓ ਸ਼ਬਦ ਗੁਰ ਸ੍ਰਵਣਹ ਸੁਣਿਅਉ। ਬਿਖ ਤੇ ਅੰਮ੍ਰਿਤ ਹੋਇਓ ਨਾਮ ਸਤਿ ਗੁਰ ਮੁਖ ਭਣਿਅਉ। ਲੋਹਉ ਹੋਇਓ ਲਾਲ ਨਦਰਿ ਸਤਿਗੁਰ ਜਬ ਧਾਰੈ। ਪਾਹਣ ਮਾਣਿਕ ਕਰੈ ਗਿਆਨ ਗੁਰ ਕਹਿਓ ਬੀਚਾਰੈ। ਕਾਠਹੁ ਸ੍ਰੀ ਖੰਡ ਸਤਿਗੁਰ ਕੀਅਉ ਦੁਖ ਦਲਿਦ੍ਰ ਤਿਨਕੇ ਗਇਅ। ਸਤਿਗੁਰ ਚਰਨ ਜਿਨ ਪਰਸਿਆ ਸੇ ਪਸੁ ਪ੍ਰੇਤ ਸੁਰ ਨਰ ਭਇਅ।

ਬਚਪਨ ਵਿਚ ਮੇਰੇ ਮਾਤਾ ਜੀ ਸਾਨੂੰ ਹਰਸਮੇ ਸਾਖੀਆਂ ਸੁਣਾਂਦੇ ਸਨ ਤੇ ਜਦ ਆਣਾ ਕਿ ਛੇਵੇਂ ਪਾਤਸ਼ਾਹ ਗੁਰੂ ਹਰ ਗੋਬਿੰਦ ਦੀ ਘੋੜੇ ਤੇ ਚੜਕੇ ਦੌਰੇ ਜਾਂਦੇ ਸਨ ਸੰਗਤ ਦਰਸ਼ਨ ਕਰਨ ਔਂਦੀ ਸੀ। ਸਾਹਿਬਜ਼ਾਦੇ ਨਾਲ ਹੁੰਦੇ ਸਨ, ਤਾਂ ਮੇਰੇ ਛੋਟੇ ਜਹੇ ਮਨ ਨੇ ਇਕਲਿਆਂ ਬੈਠ ਬੈਠ ਕੇ ਰੋਣਾ ਕੇ ਹਾਏ, ਅਸੀਂ ਐਸੇ ਸਮੇ ਕਿਉਂ ਨਾ ਸੰਸਾਰ ਤੇ ਆਏ ਪਰ ਸਾਹਬ ਘਟਾਂ ਦੀ ਜਾਨਣ ਹਾਰ ਨੇ ਮੇਰੇ ਸਾਰੇ ਹੀ ਤਰਲੇ ਸੁਣ ਲਏ ਤੇ ਮੇਰੇ ਸੰਜੋਗਾਂ ਨੂੰ ਇਕ ਐਸੀ ਵਯਕਤੀ ਨਾਲ ਜੋੜ ਦਿਤਾ ਜਿਨ੍ਹਾਂ ਨੂੰ ਗੁਰੂ ਨਾਨਕ ਪਾਤਸ਼ਾਹ ਦੀ ਗਦੀ ਦੇ ਮਾਲਕਾਂ ਦੀ ਛੁਹ ਪ੍ਰਾਪਤ ਸੀ। ਵਿਆਹ ਤੋਂ ਬਾਹਦ ਜਲਦੀ ਹੀ ਸਰਦਾਰ ਜੀ ਮੈਨੂੰ ਮੁਕਤਸਰ ਹੋਲੇ ਤੇ ਲੈ ਗਏ। ਮੈਂ ਤਕ ਤਕ ਹੈਰਾਨ ਸਾਂ ਕਿ ਠੀਕ ਹੀ ਮੈਂ ਜੀਂਦੀ ਹੀ ਐਸੇ ਸੰਸਾਰ ਵਿਚ ਪੁਜ ਗਈ ਹਾਂ, ਜਿਥੇ ਗੁਰੂ ਹਨ, ਗੁਰਾਂ ਦੇ ਮਹਲ ਹਨ, ਗੁਰਾਂ ਦੇ ਸਾਹਿਬਜਾਦੇ ਹਨ, ਗੁਰਾਂ ਦੇ ਘੋੜੇ ਹਨ, ਤੇ ਗੁਰੂ ਅਜੀਬ ਅਜੀਬ ਕੌਤਕ ਕਰਦੇ ਹਨ। ਮੁਕਤਸਰ ਦੇ ਹੋਲੇ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬੜੇ ਬੜੇ ਕੌਤਕ ਕੀਤੇ। ਚਾਰ ਕਾਨੇ ਉਚੇ ੨ ਖੜੇ ਸਨ ਤੇ ਓਹਨਾਂ ਤੇ ੧ ਨਿੰਬੂ ਰਖਿਆ ਹੋਇਆ ਸੀ। ਪਾਤਸ਼ਾਹ ਦੇ ਹਥੀਂ ਤੇਜ਼ ਤਲਵਾਰ ਸੀ ਤੇ ਬੜੇ ਅਖੜ ਖਾਂਦ ਘੋੜੇ ਤੇ ਸਵਾਰ ਸਨ। ਘੋੜੇ ਨੂੰ ਦੁੜਾਂਦਿਆਂ ਜਾਂਦਿਆਂ ਹੀ ਸਤਿਗੁਰਾਂ ਨੇ ਤਲਵਾਰ ਦੀ ਧਾਰ ਨਾਲ ਨਿੰਬੂ ਨੂੰ ਅਧ ਵਿਚਕਾਰੋਂ ਦੋਫਾੜ ਕਰ ਦਿਤਾ ਤੇ ਹੋਰ ਵੀ ਕਈ ਖੇਲ ਕੀਤੇ ਇਹ ਤੇ ਉਹਨਾਂ ਦਾ ਸੰਸਾਰੀ ਖੇਲ ਸੀ। ਦਰਸ਼ਨ ਕਰਦਿਆਂ ਹੀ ਐਸੀ ਖਿਚ ਲਗੀ ਕਿ ਉਸ ਮਨ ਨੇ ਸਾਰੀ ਉਮਰ ਹੀ ਉਹਨਾਂ ਦੀ ਕੈਦ ਕਬੂਲ ਕਰ ਲਈ।

ਸਵੇਰੇ ਤਿੰਨ ਵਜੇ ਦੀਵਾਨ ਲਗਦਾ ਸੀ ਤੇ ਦੋ ਵਜੇ ਦਿਨ ਦੇ ਭੋਗ ਪੈਂਦਾ। ਐਸੀ ਅਚਲ ਸਮਾਧੀ ਮੈਂ ਕਦੀ ਨ ਸੀ ਤਕੀ। ਇਕ ਵਾਰ ਦੀਦਾਰ ਕਰਨ ਸ੍ਰੀ ਅੰਮ੍ਰਿਤਸਰ ਜੀ ਆਏ ਸ੍ਰਦਾਰ ਜੀ ਕਹਿਣ ਲਗੇ– "ਫਲ ਲੈ ਲੈ।" ਮੈਂ ਕਿਹਾ "ਆਪ ਤਾਂ ਸਤਿਗੁਰ ਕੁਛ ਰਸਨੀ ਨਹੀਂ ਲਾਂਦੇ, ਹਮਾਤੜ ਹੀ ਖਾ ਜਾਂਦੇ ਹਨ।" ਖੈਰ, ਮੋਟੇ ਮੋਟੇ ਮਿਠੇ ਲੈ ਲਏ। ਜਦ ਪਹੁੰਚੇ ਤਾਂ ਹਜੂਰ ਮੰਡੀ ਵਿਚ ਘੋੜੇ ਤਕ ਰਹੇ ਸਨ। ਜਦ ਜਾਕੇ ਮਿਠੇ ਧਰੇ ਤਾਂ ਦੋਵਾਂ ਪਾਵਨ ਹਸਤ ਕਮਲਾਂ ਵਿਚ ਦੋ ਮਿਠੇ ਪਕੜ ਲਏ ਤੇ ਅਵਾਜ਼ ਦਿਤੀ–"ਕਿਰਪਾ ਸਿੰਘ[1] ਜਲ ਲੈ ਆ। ਰਾਵਲ ਪਿੰਡੀ ਵਾਲੀ ਬੀਬੀ ਇਹ ਨਾ ਕਹੇ ਕਿ ਇਹਦੇ ਲਿਆਂਦੇ ਫਲਾਂ ਚੋਂ ਮੈਂ ਕੁਛ ਨਹੀਂ ਖਾਧਾ।" ਮੈਂ ਸੁਣ ਸੁਣ ਹੈਰਾਨ, ਅੰਤਰਯਾਮਤਾ ਤੇ ਐਸੀ ਸੀ ਕਿ ਜੈਸੇ ਸਾਰਾ ਸੰਸਾਰ ਇਹਨਾਂ ਦੀ ਪਾਵਨ ਹਥੇਲੀ ਤੇ ਰਖਿਆ ਹੋਇਆ ਹੈ।

---

[1] ਸਤਿਗੁਰੂ ਜੀ ਦਾ ਆਖਰੀ ੨੫ ਸਾਲਾਂ ਤੋਂ ਪਹਿਲਾ ਦਾ ਲਾਂਗਰੀ। ਸੰਤ ਰਤਨ ਸਿੰਘ ਜੀ ਮੌਜੂਦਾ ਲਾਂਗਰੀ ਦਾ ਉਸਤਾਦ।

"ਤੁਮ ਚੰਦਨ ਹਮ ਅਰਿੰਡ ਬਾਪੁਰੇ" ਸ਼ਬਦ ਪਾਤਸ਼ਾਹ ਘੰਟਿਆਂ ਬਧੀ ਪੜਦੇ ਤੇ ਸਾਰੀ ਕਾਏ-ਨਾਤ ਨੂੰ ਵੈਰਾਗੀ ਕਰਦੇ। ਪਾਤਸ਼ਾਹਾਂ ਦੀ ਕਦਰ ਤਾਂ "ਕਦਰ ਲਾਲੇ ਉਹ ਬਜ਼ੁਜ ਆਸ਼ਕ ਦਨਾਨਦ ਹੇਚ ਕਸ਼। ਕੀਮਤੇ ਯਾਕੂਤ ਦਾਨਦ ਚਸ਼ਮੇ ਗੌਹਰ ਬਾਰਿ ਮਾ।" ਵਾਲੀ ਗਲ ਹੈ ਪਰ "ਜੈਸੀ ਉਪਜੀ ਪੇਡ ਤੇ ਤੈਸੀ ਨਿਬਹੈ ਓੜ। ਹੀਰਾ ਕਿਸਕਾ ਬਾਪੁਰਾ ਪੁਜਹਿ ਨ ਰਤਨ ਕਰੋੜ।" ਵਾਲੀ ਗਲ ਹੈ ਕਰਤਾ ਪੁਰਖ ਵਾਂਗ ਉਹਨਾਂ ਦੇ ਪ੍ਰੋਗ੍ਰਾਮ ਅਚਲ ਸਨ।

੧. ਸੁਚ ਸੋਧ ਜਨਮ ਤੋਂ ਅਖੀਰ ਤੀਕ ਰਖੀ ਇਕ ਦਿਨ ਵੀ ਨ ਛਡੀ।

੨. ਇਸ਼ਨਾਨ ਅੰਮ੍ਰਿਤ ਵੇਲੇ ਦਾ ਤੇ ਦੁਪਹਿਰ ਦਾ ਉਮਰ ਪ੍ਰਯੰਤ ਕੀਤਾ।

੩. ਸ੍ਰੀ ਆਸਾ ਜੀ ਦੀ ਵਾਰ ਸਾਰੀ ਉਮਰ ਹੀ ਗਾਈ ਤੇ ਸੁਣੀ।

੪. ਗਊ ਰਖਿਆ ਵਾਸਤੇ ਉਮਰ ਪ੍ਰਯੰਤ ਵਡੇ ਵਡੇ ਯੱਗ ਕੀਤੇ ਤੇ ਉਹਨਾਂ ਦੀ ਨਸਲ ਸੁਧਾਰੀ।

੫. ਸਾਦਾ ਲਿਬਾਸ ਤੇ ਖਦਰ ਨੂੰ ਉਮਰ ਪ੍ਰਯੰਤ ਨਿਬਾਹਿਆ।

੬. ਗਰੀਬਾਂ ਦੇ ਸਾਥੀ ਹੀ ਉਮਰ ਪ੍ਰਯੰਤ ਰਹੇ ਤੇ ਕਿਹਾ ਕਿ ਭਾਈ ਅਮੀਰ ਤਾਂ ਵਿਆਹ ਬਹੁਤ ਖਰਚ ਕਰਕੇ ਕਰ ਲੈਣਗੇ ਪਰ ਮੇਰੇ ਗਰੀਬ ਕੀ ਕਰਨਗੇ, ਸੋ ਮਰਯਾਦਾ ਅਨੰਦ ਦੀ ਅਟਲ ਰਖੀ।

੭. ਕੁਰਬਾਣੀ ਦਾ ਨਿਤ ਨਿਯਮ ਉਮਰ ਪ੍ਰਯੰਤ ਰਖਿਆ।

੮. ਸਾਰੀ ਉਮਰ ਹੀ ਆਪਣੇ ਆਰਾਮ ਦੀ ਪ੍ਰਵਾਹ ਨ ਕਰਦਿਆਂ ਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਲਈ ਦੌਰੇ ਕਰਦੇ ਰਹੇ।

੯. ਅਨੇਕਾਂ ਗਰੀਬਾਂ ਮਹਿਟਰਾਂ ਯਤੀਮਾਂ ਵਿਧਵਾਵਾਂ ਨੂੰ ਆਪਣੇ ਪਾਸੋਂ ਸਾਰੀ ਉਮਰ ਪ੍ਰਸ਼ਾਦਾ ਬਸਤ੍ਰ ਜੋੜੇ ਇਤ ਆਦ ਦੇਕੇ ਪਾਸ ਹੀ ਰਖਿਆ।

੧੦. ਆਪ ਜੀ ਦੇ ਦਰਸ਼ਨ ਤੇ ਮਿਠੇ ਬੋਲਾਂ ਵਿਚ ਐਸੀ ਤਾਸੀਰ ਸੀ ਕਿ ਜੋ ਵੀ ਪਾਪੀ ਤੋਂ ਪਾਪੀ ਤੇ ਪਾਮਰ ਪੁਰਸ਼ ਆਪਦੇ ਸਾਹਮਣੇ ਆ ਜਾਂਦਾ ਉਹਦੀ ਕਾਇਆਂ ਪਲਟ ਜਾਂਦੀ।

੧੧. ਜੋ ਉਪਰ ਸ਼ਬਦ ਲਿਖਿਆ ਹੈ ਕਿ ਗੁਰਾਂ ਦੇ ਸ਼ਬਦ ਕੰਨ ਨਾਲ ਸੁਣਨੇ ਕਰਕੇ ਕਚ ਤੋਂ ਕੰਚਨ ਹੋ ਜਾਈਦਾ ਹੈ ਉਹੀ ਠ ਕ ਸਾਡੇ ਵਰਗਿਆਂ ਨਾਲ ਹੋਈ। ਬੜੇ ਬੜੇ ਪਾਪੀ ਉਹਨਾਂ ਤੋਂ ਕੀ, ਉਹਨਾਂ ਦੇ ਬਖਸ਼ਿਆਂ ਹੋਇਆਂ ਦੇ ਚਰਨਾਂ ਵਿਚ ਖਲੋ ਨਾਮ ਪ੍ਰਾਪਤ ਕਰਕੇ ਬਿਖ ਤੋਂ ਅੰਮ੍ਰਿਤ ਹੋ ਗਏ, ਪ੍ਰਭਾ ਸਿੰਘ ਜੀ ਵਰਗੇ।

੧. ਲੋਹੇ ਤੋਂ ਲਾਲ ਤਾਂ ਅਨੇਕਾਂ ਹੀ ਹੋਏ ਜਿਨ੍ਹਾਂ ਤੇ ਸ੍ਰੀ ੧੦੮ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਕ ਨਿਗਹ ਪਈ।

੨. ਜਿਨ੍ਹਾਂ ਨੇ ਪਾਤਸ਼ਾਹ ਦੀ ਕਦੀ ਕਥਾ ਸੁਣੀ ਉਹ ਅਧਮ ਪੁਰਸ਼ ਗਿਆਨੀ ਹੋ ਗਏ।

੩. ਮੇਰੇ ਤਕਦਿਆਂ ਕਈ ਦਾਤੇ-ਅਮੀਰ ਬਣ ਗਏ ਜੋ ਪਾਤਸ਼ਾਹਾਂ ਦੇ ਪਾਤਸ਼ਾਹ ਨਾਲ ਲਗੇ।

ਮੁਕਦੀ ਗਲ ਕੀ ਜੋ ਜੋ ਵੀ ਪਾਪੀ ਅਪਰਾਧੀ ਸ੍ਰੀ ਸਤਿਗੁਰਾਂ ਦੇ ਪਾਵਨ ਚਰਨਾਂ ਵਿਚ ਆਏ ਤੇ ਪਸ਼ੂਆਂ ਤੋਂ ਦੇਵਤੇ ਤਾਂ ਕੀ ਈਸ਼ੂਰ ਹੀ ਬਣ ਗਏ। ਦਰਸ਼ਨ ਕਰੋ ਸ੍ਰੀ ਸੰਤ ਮੋਹਣ ਸਿੰਘ ਜੀ ਵਰਗੇ ਤੇ ਹੋਰ ਅਨੇਕਾਂ ਮਹਾਂ ਪੁਰਸ਼ਾਂ ਦਾ।

ਗੁਰ ਕੀ ਮਹਿਮਾ ਕਿਆ ਕਹਾ
ਗੁਰੁ ਬਬੇਕ ਸਤਿ ਸਰ।
ਉਹ ਆਦ ਜੁਗਾਦੀ ਜੁਗਹ ਜੁਗ
ਪੂਰਾ ਪ੍ਰਮੇਸ਼ਰ।

ਸੂਰਜ ਚੰਦ ਵਾਂਗ ਪਾਤਸ਼ਾਹ ਦੇ ਪ੍ਰੋਗ੍ਰਾਮ ਪੂਰੇ ਸਨ ਸੋ ਧੰਨ ਉਹ ਵਡਭਾਗੇ ਹਨ ਜਿਨ੍ਹਾਂ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਪਾਵਨ ਰਜ ਪ੍ਰਾਪਤ ਹੋਈ ਹੈ।



ਸਤਿਗੁਰੂ ਤਾਰੇ:-

# ਸਾਡੇ ਮਹਾਂ ਪੁਰਖ

[ਪੰ: ਗੋਪਾਲ ਸਿੰਘ ਜੀ ਤਪਾ

ਇਸ ਗਲ ਤੋਂ ਕੋਈ ਵੀ ਇਨਕਾਰ ਨਹੀਂ ਕਰ ਸਕਦਾ ਕਿ ਹਰ ਇਕ ਸੰਪਰਦਾ ਵਿਚ ਅਨੇਕਾਂ ਹੀ ਮਹਾਂ ਪੁਰਖਾਂ ਨੇ ਜਨਮ ਲਿਆ ਹੈ। ਇਤਹਾਸ ਨੂੰ ਪੜਨ ਤੋਂ ਪਤਾ ਲਗਦਾ ਹੈ ਕਿ ਹਰ ਇਕ ਸੰਪ੍ਰਦਾਇ ਵਿਚ ਚੰਗੀ ਕਰਨੀ ਵਾਲੇ ਮਹਾਤਮਾਂ ਹੋ ਗੁਜ਼ਰੇ ਹਨ। ਪਰ ਇਕ ਗਲ ੯ ਤੇ ੨ ਗਿਆਰਾਂ ਦੀ ਤਰਾਂ ਸੱਚੀ ਹੈ ਕਿ ਜਿਤਨੇ ਉਚ ਕੋਟੀ ਦੇ ਮਹਾਤਮਾ, ਤਿਆਗੀ, ਭਜਨੀਕ ਅਤੇ ਸ਼ਹੀਦ ਨਾਮਧਾਰੀ ਪੰਥ ਨੇ ਪੈਦਾ ਕੀਤੇ ਹਨ ਇਤਨੇ ਕਿਸੇ ਹੋਰਸ ਸੰਪ੍ਰਦਾਇ ਨੇ ਨਹੀਂ ਕੀਤੇ। ਨਾਮਧਾਰੀ ਪੰਥ ਵਿਚ ਐਸੇ ੨ ਮਹਾਤਮਾ ਪੈਦਾ ਹੋਏ ਹਨ ਜਿਨਾਂ ਦੀ ਕਰਨੀ ਵੇਖ, ਜਾਂ ਚਰਣ ਛੋਹ ਪ੍ਰਾਪਤ ਕਰਕੇ ਕਈ ਚੋਰ, ਯਾਰ ਤੇ ਡਾਕੂ ਨਾਮਧਾਰਨੀ ਸੰਤ ਬਣ ਗਏ। ਪਿਛਲੇ ਜ਼ਮਾਨੇ ਨੂੰ ਛਡਕੇ ਅਜ ਕਲ ਦੇ ਬਿਲਕੁਲ ਹੀ ਨਿਘਰ ਚੁਕੇ ਸਮੇਂ ਵਿਚ, ਜਦੋਂ ਕਿ ਹਰ ਪਾਸੇ ਅਸ਼ਾਨਤੀ, ਚੋਰ ਬਜ਼ਾਰੀ, ਠੱਗੀ, ਝੂਠ ਫਰੇਬ ਦਾ ਜਾਲ ਵਿਛਿਆ ਹੋਇਆ ਏ ਜੇਕਰ ਅਸੀਂ ਨਾਮਧਾਰੀ ਪੰਥ ਵਲ ਨਜ਼ਰ ਮਾਰਾਂਗੇ ਤਾਂ ਸਾਨੂੰ ਹੁਣ ਵੀ ਹਜਾਰਾਂ ਹੀ ਉਹ ਮਹਾਂ ਪੁਰਖ ਵੇਖਣ ਵਿਚ ਆਉਣਗੇ ਜਿਨਾਂ ਅਕਾਲ ਪੁਰਖ ਵਾਲੀਏ ਦੋ ਜਹਾਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਚਰਣ ਛੋਹ ਪਰਾਪਤ ਕਰਕੇ ਆਪਣੇ ਜੀਵਨ ਵਿਚ ਇਤਨਾ ਪਲਟਾ ਆਂਦਾ ਹੈ ਕਿ ਪਿਛਲੇ ਰੀਕਾਰਡ ਮਾਤ ਕਰ ਦਿਤੇ ਹਨ।

ਇਕ ਇਕ ਕਰਕੇ ਸਮੇਂ ਅਨੁਸਾਰ ਉਹਨਾਂ ਸਾਰਿਆਂ ਹੀ ਮਹਾਂਪੁਰਖਾਂ ਦੇ ਜੀਵਨ ਆਪ ਜੀ ਦੇ ਸਾਮਣੇ ਆ ਜਾਣਗੇ। ਅਜ ਮੈਂ ਆਪ ਜੀ ਦੇ ਸਾਹਮਣੇ ਇਕ ਐਸੀ ਹਸਤੀ ਦਾ ਨਾਮ ਪੇਸ਼ ਕਰ ਰਿਹਾ ਹਾਂ ਜੇਹੜੀ ਹਸਤੀ ਆਪਨੀ ਕਰਨੀ ਵਿਚ ਤਾਂ ਕਮਾਲ ਦਾ ਦਰਜਾ ਰਖਦੀ ਏ ਪਰ ਅਜ ਕਲ ਦੇ ਸੂਕੇ ਹੋਏ ਸੰਤਾਂ ਦੀ ਤਰਾਂ ਦੁਨੀਆਂ ਵਿਚ ਕੋਈ ਉਘੀ ਨਹੀਂ। ਅਜ ਕਲ ਜੇਹੜਾ ਜ਼ਰਾ ਫਰੇਬ, ਪਖੰਡ ਝੂਠੀ ਚਾਪਲੋਸੀ ਪਾਸੋਂ ਕੰਮ ਲਵੇ ਉਸਨੂੰ ਦੁਨੀਆਂ ਦੇ ਲੋਕ ਚੰਗਾ ਗਿਣਨ ਲਗ ਪੈਂਦੇ ਹਨ ਅਤੇ ਜੇਹੜਾ ਦੁਨੀਆਂ ਨਾਲ ਘਟ ਸਬੰਧ ਰਖੇ ਅਠੇ ਪਹਿਰ ਸਿਮਰਨ ਅਤੇ ਗੁਰੂ ਘਰ ਦੀ ਸੇਵਾ ਵਿਚ ਗੁਜ਼ਾਰੇ, ਉਸਨੂੰ ਕਹਿੰਦੇ ਹਨ ਕਿ ਇਸਨੂੰ ਦੁਨੀਆਂ ਦਾ ਕੋਈ ਪਤਾ ਹੀ ਨਹੀ, ਛਡੋ ਇਸਦੀ ਕੀ ਗਲ ਕਰਨੀ ਏਂ।

ਆਉ ਮੈਂ ਆਪ ਜੀਨੂੰ ਉਨ੍ਹਾਂ ਮਹਾਤਮਾਂ ਦਾ ਨਾਮ ਦਸਾਂ ਜੇਹੜੇ ਗੁਰੂ ਘਰ ਵਿਚ ਮਨਜ਼ੂਰ ਹਨ ਜਿਨ੍ਹਾਂ ਦੇ ਚੇਹਰੇ ਤੇ ਕਦੇ ਵੀ ਅਫਸੋਸ ਨਹੀਂ ਤਕਿਆ,ਜਿਨਾਂਦੀਰਸਨਾਂ ਕਦੀ ਵੀ ਖਲੋਤੀ ਨਹੀਂ ਟੱਕ ੨ ਚਲਦੀ ਗੁਰੂ ਸਿਮਰਨ ਕਰਦੀ ਰਹਿੰਦੀ ਏ, ਜਿਨਾਂ ਨੂੰ ਕਦੀ ਵੀ ਕਿਸੇ ਗੁਰੂ ਘਰ ਦੇ ਬਚਨ ਬਲਾਸ ਕਰਨ ਤੋਂ ਬਿਨਾਂ ਦੁਨੀਆਵੀ ਗਲਾਂ ਕਰਦਿਆਂ ਨਹੀਂ ਸੁਣਿਆਂ, ਜਿਨਾਂ ਦੇ ਬਰਖ਼ਿਲਾਫ ਕਦੇ ਵੀ ਕਿਸੇ ਸਜਨ ਨੇ ਕੋਈ ਸ਼ਿਕਵਾ ਸ਼ਕਾਇਤ ਨਹੀਂ ਕੀਤੀ, ਉਹ ਹਨ ਸਾਡੇ ਮਹਾਂ ਪੁਰਖ ਸਤਿਕਾਰ ਯੋਗ ਹਰਮਨ ਪਿਆਰੇ ਸ੍ਰੀ ਮਾਨ ਸੰਤ ਗੁਲਜ਼ਾਰ ਸਿੰਘ ਜੀ। ਜਿਨਾਂ ਦਾ ਜਨਮ ਦੁਆਬੇ ਵਿਚ ਭਾਣੋ ਲੰਙੇ ਨਾਮੀ ਪਿੰਡ ਵਿਚ ਹੋਇਆ। ਜਿਨਾਂ ਦੇ ਪਿਤਾ ਦਾ ਨਾਮ ਖੁਸ਼ਾਲ ਸਿੰਘ ਅਤੇ ਮਾਤਾ ਦਾ ਨਾਮ ਭੋਲੀ ਸੀ। ਜਿਨਾਂ ਦਾ ਜਨਮ ਰਾਮਗੜੀਆਂ ਦੀ ਕੁਲ ਵਿਚ ਹੋਇਆ। ਏਹਨਾਂ ਦੇ ਸਾਰੇ ਪਰਵਾਰ ਵਿਚੋਂ ਕੋਈ ਵੀ ਨਾਮਧਾਰੀ

ਨਹੀਂ ਸੀ। ਪਹਿਲੀ ਉਮਰ ਵਿਚ ਪਲਟਣ ਵਿਚ ਭਰਤੀ ਹੋ ਕੁਝ ਸਾਲ ਨੌਕਰੀ ਕੀਤੀ। ਮਨ ਉਪ-ਰਾਮ ਜਿਹਾ ਰਹਿੰਦਾ ਸੀ। ਕਿਸੇ ਮਹਾਂ ਪੁਰਖ ਜਾਂ ਗੁਰੂ ਦੇ ਦਰਸ਼ਨ ਦੀ ਖਿਚ ਅਠੇ ਪਹਿਰ ਦਿਲ ਵਿਚ ਲਗੀ ਰਹਿੰਦੀ ਸੀ। ਪੂਰਬਲਾ ਜਾਗਿਆ, ਸ੍ਰੀ ਸਤਿ ਗੁਰੂ ਪ੍ਰਤਾਪ ਸਿੰਘ ਜੀ ਦਾ ਅਚਨ ਚੇਤ ਦਰਸ਼ਨ ਹੋ ਗਿਆ। ਬਸ ਫੇਰ ਕੀ ਸੀ, ਨੌਕਰੀ ਛਡ ਦਿਤੀ ਭਜਨ ਪੁਛ ਨਾਮਧਾਰੀ ਬਣ ਗਏ।

ਸ਼ਾਦੀ ਪਹਿਲਾਂ ਹੀ ਹੋਈ ਹੋਈ ਸੀ। ਤਿੰਨ ਲੜਕੇ ਚੜ੍ਹਾਈ ਕਰ ਗਏ ਉਹਨਾਂ ਨੂੰ ਏਹੋ ਤੁਕ ਪੜ੍ਹਦਿਆਂ ਸਸਕਾਰਿਆ, ਤੇਰਾ ਕੀਆ ਮੀਠਾ ਲਾਗੈ. ਹਰਿ ਨਾਮ ਪਦਾਰਥ ਨਾਨਕ ਮਾਂਗੈ। ਅਤੇ ਜਿਸਕੀ ਵਸਤ ਤਿਸ ਆਗੈ ਰਾਖੈ। ਪ੍ਰਭ ਕੀ ਆਗਿਆ ਮਾਨੈ ਮਾਥੈ। ਏਹ ਸਾਰਾ ਸਿਦਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀਦੇ ਦਰਸ਼ਨਾਂਕਾਰਨ ਸੀ। ਦੋ ਲੜਕੀਆਂ ਸਨ ਇਕ ਚੜ੍ਹਾਈ ਕਰ ਗਈ ਪਰ ਨਾ ਤਾਂ ਬਚਿਆਂ ਦੇ ਚੜ੍ਹਾਈ ਕਰਨ ਸਮੇ ਅਤੇ ਨਾਹੀ ਲੜਕੀ ਦੇ ਚੜ੍ਹਾਈ ਕਰਨ ਸਮੇ ਅਖਾਂਵਿਚੋਂ ਕੋਈ ਹਿੰਝ ਨਿਕਲੀ ਸਤਿਗੁਰੂ ਜੀ ਦਾ ਭਾਣਾ ਸਤ ਕਰਕੇ ਮੰਨਿਆਂ।

ਅਜ ਕਲ ਬਾਬਾ ਜੀ ਦੀ ੭੦ ਕੁ ਸਾਲ ਉਮਰ ਏ। ਸ੍ਰੀ ਭੈਣੀ ਸਾਹਿਬ ਵਰਨੀਆਂ ਵਿਚ ਸੇਵਾ ਕਰਦੇ ਹਨ। ਏਹਨਾਂ ਨੂੰ ਸ੍ਰੀ ਭੈਣੀ ਸਾਹਿਬ ਆਏ ਗੁਰੂ ਘਰ ਦੀ ਸੇਵਾ ਸੰਭਾਲਿਆਂ ਨੂੰ ਕੋਈ ੨੦ ਕੁ ਵਰ੍ਹੇ ਹੋ ਗਏ ਹਨ। ਬਾਹਰ ਗੋਲ ਛਪਰ ਪਾਸ ਡੇਰਾ ਏ, ਲੰਗਰ ਵਿਚੋਂ ਪ੍ਰਸਾਦਿ ਛਕਨ ਦੇ ਸਮੇਂ ਹੀ ਪਿੰਡ ਸ੍ਰੀ ਭੈਣੀ ਸਾਹਿਬ ਆਉਂਦੇ ਹਨ। ਬਾਕੀ ਦਾ ਸਮਾਂ ਵਰਨੀਆਂ ਵਿਚ ਅਪਨੀ ਡਿਊਟੀ ਤੇ ਜਾਂ ਅਪਨੀ ਕੁਟੀਆ ਵਿਚ ਬੈਠ ਗੁਰੂ ਸਿਮਰਨ ਵਿਚ ਗੁਜ਼ਾਰਦੇ ਹਨ। ਏਹਨਾਂ ਦੀ ਰਸਨਾਂ ਤੋਂ ਕਦੀ ਵੀ ਖਾਣ ਪੀਣ ਦੀ ਸ਼ਕਾਇਤ ਜਾਂ ਕਿਸੇ ਹੋਰ ਪਦਾ-ਰਥ ਦੀ ਸ਼ਕਾਇਤ ਨਹੀਂ ਸੁਣੀ। ਜਿੰਨੀ ਰਸਦ ਮਿਲ ਜਾਏ ਉਤਨੇ ਵਿਚ ਹੀ ਸੰਤੋਖ ਨਾਲ਼ ਗੁਜ਼ਾਰਾ ਕਰ ਲੈਂਦੇ ਹਨ। ਜੇ ਕਦੀ ਸਰਲ ਸੁਭਾ ਨਾਲ ਵੀ ਮੂਹੋਂ ਬਚਨ ਕਢ ਦਿੰਦੇ ਹਨ ਉਹ ਕਦੀ ਵੀ ਅਨਥਾ ਨਹੀਂ ਜਾਂਦਾ। ਭਾਵੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਘਰ ਕਈ ਮਹਾਂ ਪੁਰਖ, ਬੜੀ ਬੜੀ ਉਚੀ ਕਰਨੀ ਵਾਲੇ ਹਨ ਪਰ ਸੰਤ ਬਾਬਾ ਗੁਲਜ਼ਾਰ ਸਿੰਘ ਜੀ ਵਰਗਾ ਨਿਘਾ ਸੁਭਾਉ ਸ਼ਾਇਦ ਹੀ ਕਿਸੇ ਦਾ ਹੋਵੇ। ਬਿਨਾਂ ਗੁਰੂ ਘਰ ਦੀ ਸੇਵਾ ਤੋਂ ਹੋਰ ਕੋਈ ਲਗਨ ਨਹੀਂ। ਜਦੋਂ ਕਦੀ ਸ੍ਰੀ ਭੈਣੀ ਸਾਹਿਬ ਜਾਈਦਾ ਏ ਤਾਂ ਮੈਂ ਉਚੇਚਾ ਏਹਨਾਂ ਦਾ ਦਰਸ਼ਨ ਕਰਨ ਜਾਂਦਾ ਹਾਂ। ਜਦੋਂ ਕਦੀ ਬਚਨ ਬਿਲਾਸ ਹੋਣਾ ਤਾਂ ਸੰਤ ਬਾਬਾ ਗੁਲਜਾਰ ਸਿੰਘ ਜੀ ਏਹੋ ਹੀ ਆਖਦੇ ਸਨ, ਪੰਡਤ ਜੀ ਹੁਣ ਹੋਰ ਕੋਈ ਵੀ ਦਿਲ ਦੀ ਮੰਗ ਨਹੀਂ ਰਹੀ, ਹੁਣ ਤਾਂ ਗੁਰੂ ਅਗੇ ਏਹੋ ਹੀ ਅਰਜ ਕਰਦਾ ਹਾਂ ਕਿ ਹੇ ਸਚੇ ਪਾਤਿਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਕੀ ਦੇ ਚਾਰ ਦਿਨ ਜਿੰਦਗੀ ਦੇ ਤੇਰੇ ਘਰ ਦੀ ਸੇਵਾ ਕਰ-ਦਿਆਂ ਹੀ ਗੁਜਰ ਜਾਨ।

ਕੈਸੀ ਸੁੰਦਰ ਮੰਗ ਹੈ ਬਾਬਾ ਜੀ ਦੀ। ਧੰਨ ਹਨ ਉਹ ਸਿਖ ਜਿਨਾ ਦੇ ਹਿਰਦੇ ਵਿਚ ਏਹੋ ਜਹੀ ਸ਼ੁਭ ਮੰਗ ਹੈ। ਵੈਸੇ ਤਾਂ ਉਮੀਦ ਹੈ ਕਿ ਹਰ ਇਕ ਨਾਮ-ਧਾਰੀ ਬਾਬਾ ਜੀਦੇ ਨਾਮ ਤੇ ਦਰਸ਼ਣਾਂ ਤੋਂ ਜਾਣੂ ਹੋਵੇਗਾ ਪਰ ਜਿਸ ਗੁਰ ਸਿਖ ਨੇ ਨਹੀਂ ਵੀ ਦਰ ਸ਼ਨ ਕੀਤਾ ਹੋਇਆ ਉਸਅਗੇ ਮੈਂ ਬੇਨਤੀ ਕਰਾਂਗਾ ਕਿ ਜਦੋਂ ਵੀ ਕਿਤੇ ਸ੍ਰੀ ਭੈਣੀ ਸਾਹਿਬ ਜਾਵੇ ਬਾਬਾ ਗੁਲਜ਼ਾਰ ਸਿੰਘ ਜੀ ਦੇ ਦਰਸ਼ਨ ਜਰੂਰ ਕਰੇ। ਮੈਂ ਤਾਂ ਜਦੋਂ ਵੀ ਉਹਨਾਂ ਦੇ ਦਰਸ਼ਨ ਕਰਦਾ ਹਾਂ ਸਤਿਗੁਰੂ ਯਾਦ ਆਉਂਦਾ ਹੈ ਅਤੇ ਕੋਈ ਨਾ ਦਸਣ ਵਾਲਾ ਰਸ ਆਉਂਦਾ ਹੈ। ਧੰਨ ਹਨ ਬਾਬਾ ਗੁਲ-ਜ਼ਾਰ ਸਿੰਘ ਜੀ।



# ਅਰਸ਼ੀ ਜਲਵੇ ਦੀ ਪਹਿਲੀ ਨਿਜੀ ਛੋਹ

## "ਸਤਿਗੁਰੂ ਕੋਟ ਪੈਂਡਾ ਆਗੇ ਹੋਇ ਲੇਤ ਹੈ"

ਵਲੋਂ: ਸ੍ਰ: ਗੁਰਦਿਤ ਸਿੰਘ ਜੀ "ਕਮਲ" ਸਿਵਲ ਇੰਜੀਨੀਅਰ, ਅੰਮ੍ਰਿਤਸਰ

ਸੰਮਤ ੧੯੧੯ ਤੋਂ ਲੈਕੇ ੧੯੩੦ ਦਾ ਸਮਾਂ ਜਦ ਕਿ ਮੈਂ ਆਪਣੀਂ ਭਰ ਜਵਾਨੀਂ ਦੀ ਉਮਰ ਵਿਚ ਬਰਮਾਂ ਦੇਸ਼ ਦੇ ਰੰਗੂਨ ਸ਼ੈਹਰ ਵਿਚ ਰਹਿੰਦਾ ਸੀ। ਓਸ ਵੇਲੇਸਾਡੇਗਵਾਂਢ ਇਕ ਨਾਮ· ਧਾਰੀ ਸਜਣ ਰਹਿੰਦੇ ਸਨ। ਜਿਨ੍ਹਾਂ ਕੋਲ ਸਤਿਜੁਗ ਅਖਬਾਰ ਆਇਆ ਕਰਦਾ ਸੀ। ਜਿਸ ਵਿਚ ਸਤਿ ਗੁਰੂ ਰਾਮ ਸਿੰਘ ਜੀ ਦੀ ਪਰਮ ਪਵਿਤਰ ਜ਼ਿੰਦਗੀ ਦੇ ਵਿਰਤਾਂਤ ਪੜ੍ਹਕੇ ਮੇਰਾ ਦਿਲ ਅਧਿੱਕ ਪ੍ਰਭਾਵਤ ਹੋ ਗਿਆ ਸੀ। ਕਈ ਬਜ਼ੁਰਗਾਂ ਪਾਸੋਂ ਮੈਂ ਸਤਿ-ਗੁਰੂ ਜੀ ਦੇ ਬਰਮਾਂ ਵਿਚ ਵਿਚੱਰਨ ਦੇ ਜੀਵਨ ਸਮਾਚਾਰ ਸੁਣੇਂ ਤੇ ਮੈਂ ਉਨ੍ਹਾਂ ਉਨ੍ਹਾਂ ਥਾਵਾਂ ਵਿਚ ਜਾਕੇ ਜਿਥੇ ਕਿ ਸਤਿਗੁਰਾਂ ਨੇਂ ਆਪਣੇ ਪਾਵਨ ਚਰਨ ਪਾਏ ਸਨ ਆਪ ਅਖੀਂ ਡਿਠਾ ਅਤੇ ਬੜੀਆਂ ਖੋਜ ਭਰਪੂਰ ਤਵਾਰੀਖੀ ਲੇਖ ਲਿਖਕੇ ਸਤਿਜੁਗ ਵਿਚ ਛਾਪਣ ਵਾਸਤੇ ਭੇਜੇ। ਮੈਨੂੰ ਪਤਾ ਲਗਾ ਸੀ ਕਿ ਜਦ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਮੁਬਾ-ਰਿਕ ਨਜ਼ਰਾਂ ਵਿਚੋਂ ਇਹ ਨਵੇਂ ਰੂਪ ਵਿਚ ਉਕੱਰੇ ਲੇਖ ਲੰਘੇ ਤਾਂ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦੀ ਯਾਦ ਆਪ ਜੀ ਦੀ ਆਤਮਾਂ ਵਿਚ ਸਜਰੀ ਹੋ ਗਈ ਤੇ ਵੈਰਾਗ ਵਿਚ ਆਕੇ ਆਪ ਜੀ ਦੀ ਸਮਾਧੀ ਲਗ ਗਈ।

ਅਜੇ ਮੈਂ ਬਰਮਾਂ ਦੇਸ਼ ਵਿਚ ਹੀ ਸੀ ਜਦ ਕਿ ਮੇਰੇ ਹਿਰਦੇ ਵਿਚ ਇਹ ਤੀਬਰ-ਇਛਾ ਉਤ-ਪਨ ਹੋਈ ਕਿ ਉਹ ਵੇਲਾ ਕਦ ਆਊਗਾ ਜਦ ਕਿ ਮਹਾਂਨ ਤੇਜਸ੍ਵੀ ਆਤਮਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮੈਂ ਭੀ ਸਾਖਯਾਤ ਦਰਸ਼ਣਕਰਨ ਦਾ ਸੁਭ ਅਵੱਸਰ ਪ੍ਰਾਪਤ ਕਰਾਂ ਗਾ। ਉਹ ਸੰਸਾਰ ਨੂੰ ਰੌਸ਼ਨੀ ਪ੍ਰਦਾਨ ਕਰਨ ਵਾਲੇ ਅਤੇ ਮਨ ਦੀਆਂ ਇਛਾਂ ਪੂਰੀਆਂ ਕਰਨ ਵਾਲੇ ਸਤਿਗੁਰੂ ਨੇ ਮਿਲਾਪ ਦਾ ਵੇਲਾ ਭੀ ਨੇੜੇ ਲੈ ਆਂਦਾ। ਸੰਮਤ ੧੯੩੧ ਦਾ ਸਾਲ ਤੇ ਸ਼ਾਇਦ ਦਸੰਬਰ ਦਾ ਮਹੀਨਾ ਸੀ ਜਦ ਕਿ ਰੰਗੂਨ ਤੋਂ ਪੰਜਾਬ ਵਾਪਸ ਆ ਰਿਹਾ ਸੀ। ਜਦ ਮੇਰੀ ਗਡੀ ਦਿਲੀ ਦੇ ਸਟੇਸ਼ਨ ਉਪਰ ਪੁਜੀ ਤਾਂ ਮੈਂ ਇਹ ਅਦੁਤੀ ਨਜ਼ਾਰਾ ਵੇਖਕੇ ਹੈਰਾਨ ਹੋ ਗਿਆ ਕਿ ਪਲੇਟ ਫਾਰਮ ਦੇ ਦੂਸਰੇ ਪਾਸੇ ਇਕ ਹੋਰ ਗਡੀ ਖੜੀ ਸੀ, ਜਿਸਦਾ ਇਕ ਡਬਾ, ਦੁਧ ਵਰਗੀ ਚਿਟੀ ਪੁਸ਼ਾਕਾਂ ਵਾਲੇ ਨਾਮਧਾਰੀ ਸੰਤਾਂ ਨਾਲ ਭਰਿਆ ਹੋਇਆ ਸੀ, ਤੇ ਬਾਹਰ ਪਲੇਟ ਫਾਰਮ ਉਪਰ ਭੀ ਕਾਫੀ ਗਿਣਤੀ ਵਿਚ ਗੁਰਮੁਖ ਸੰਤ ਪਿਆਰੇ ਜੁੜੇ ਹੋਏ ਚਹਿਲ ਪਹਿਲ ਕਰ ਰਹੇ ਸਨ। ਮੈਂ ਧੜਕਦੇ ਦਿਲ ਤੇ ਬੜੇ ਹੌਂਸਲੇ ਨਾਲ ਅਗੇ ਵਧਿਆ ਤੇ ਇਕ ਪ੍ਰੇਮੀ ਨੂੰ ਪੁਛਿਆ ਕਿ ਇਹ ਕੀ ਦ੍ਰਿਸ਼ਯ ਹੈ। ਉਸ ਉਤਰ ਦਿਤਾ ਕਿ ਨਾਮਧਾਰੀ ਪੰਥ ਦੇ ਪਿਆਰੇ ਅਟਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਗਤਾਂ ਸਮੇਤ ਅਜ ਦਿਲੀ ਤੋਂ ਵਾਪਸ ਸ੍ਰੀ ਭੈਣੀ ਸਾਹਿਬ ਨੂੰ ਜਾ ਰਹੇ ਹਨ। ਮੈਂ ਦਰਸ਼ਨ ਪਾਣ ਵਾਸਤੇ ਖਾਹਿਸ਼ ਪ੍ਰਗਟ ਕੀਤੀ ਤਾਂ ਉਹ ਸੰਤ ਪ੍ਰੇਮੀ ਮੈਨੂੰ ਸ੍ਰੀ ਚਕਰਵਰਤੀ ਜੀ ਅਤੇ ਆਲਿਮ ਜੀ ਕੋਲ ਲੈ ਗਿਆ। ਉਨ੍ਹਾਂ ਨੂੰ ਮੈਂ ਆਪਣੀ ਜਾਣ ਪਛਾਣ ਕਰਾਈ ਤਾਂ ਉਨਾਂ ਨੇ ਸਤਿਗੁਰੂ ਜੀ ਪਾਸ ਜਾਕੇ ਮੇਰਾ ਜ਼ਿਕਰ ਕੀਤਾ। ਉਹ ਅਰਸ਼ੀ ਜਲਵੇ ਵਾਲੇ ਪ੍ਰੀਤਮ ਜੀ ਸੁਣਦੇ ਸਾਰ ਹੀ ਗਡੀ ਦੇ ਡਬਿਓਂ ਉਤਰਕੇਬਾਹਰ ਆ ਗਏ। ਮੈਂ ਝੁਕਕੇ ਚਰਨੀਂ ਹਥ ਲਾਣ ਲਗਾ

ਤਾਂ ਆਪ ਜੀ ਨੇ ਛੇਤੀ ਨਾਲ ਮੈਨੂੰ ਬਾਹੋਂ ਫੜਕੇ ਤੇ ਘੁਟਕੇ ਛਾਤੀ ਨਾਲ ਲਾ ਲਿਆ । ਮੇਰਾ ਖੁਸ਼ੀਆਂ ਭਰਿਆ ਦਿਲ ਏਨਾਂ ਹੁਲਸਾਇਆ ਕਿ ਬਿਜਲੀ ਦੀ ਕਰੰਟ ਵਾਂਗ ਮੇਰੇ ਰੋਮ ਰੋਮ ਵਿਚੋਂ ਝਰਨਾਟਾਂ ਛਿੜ ਗਈਆਂ ਤੇ ਮੇਰਾ ਹਿਰਦਾ ਬਸੰਤ ਦੇ ਸਜਰੇ ਖਿੜੇ ਫੁਲਾਂ ਵਾਂਗ ਖੇੜੇ ਦੇ ਸਰੂਰ ਵਿਚ ਆ ਗਿਆ ਅਤੇ ਤਨ ਮਨ ਸੀਤਲ ਹੋ ਗਿਆ। ਆਪ ਜੀ ਨੇ ਸੰਗਤਾਂ ਨੂੰ ਮੁਖਾਤਿਬ ਕਰਕੇ ਆਖਿਆ ਕਿ "ਇਹ ਸਜਣ ਉਸ ਪਿਆਰੇ ਦੇਸ਼ ਵਿਚੋਂ ਆਏ ਹਨ ਜਿਸ ਧਰਤੀ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਪਾਵਨ ਚਰਨ ਪਾਕੇ ਪਵਿਤਰ ਕੀਤਾ ਤੇ ਵਰੋਸਾਇਆ ਸੀ।" ਥੋੜੇ ਜਿਹੇ ਵੈਰਾਗ ਵਿਚ ਭਿਜੇ ਬਚਨ-ਬਿਲਾਸ ਕਰਨ ਮਗਰੋਂ ਆਪ ਵੈਰਾਗ ਦੀ ਮੂਰਤੀ ਬਣ ਗਏ। ਓਨੇ ਚਿਰ ਨੂੰ ਗਡੀ ਨੇ ਤੁਰਨ ਵਾਸਤੇ ਚੀਕ ਮਾਰੀ ਤੇ ਮੈਂ ਆਪ ਜੀ ਦੇ ਪਵਿਤਰ ਚਰਨਾਂ ਦੀ ਛੋਹ ਪ੍ਰਾਪਤ ਕਰਕੇ ਵਿਦੇਗੀ ਮੰਗੀ ਤੇ ਸ੍ਰੀ ਭੈਣੀ ਸਾਹਿਬ ਆਵਣ ਦਾ ਇਕਰਾਰ ਕੀਤਾ। ਇਹ ਸੀ ਉਸ ਪਿਆਰੇ ਦੇ ਪਿਆਰ ਨਾਲ ਭਰਪੂਰ ਮੇਰੀ ਪਹਿਲੀ "ਨਿਜੀ ਛੋਹ" ਜਿਸ ਨੂਰੀ ਮਸਤਕ ਵਾਲੇ ਦੇ ਪਿਆਰ ਦੀਆਂ ਅਮਿਟ ਤੇ ਮਿਠੀਆਂ ਯਾਦਾਂ, ਜੋ ਮੇਰੇ ਦਿਲ ਵਿਚੋਂ ਕਦੇ ਨਹੀਂ ਭੁਲਣਗੀਆਂ।

## ਦੂਜੀ ਛੋਹ—

ਇਹ ਸੁਭਾਗਾ ਵਰ੍ਹਾ ੧੯੩੭ ਦਾ ਸੀ ਜਦ ਕਿ ਇਕੋਤ੍ਰ ਸੌ ਰਖੇ ਅਖੰਡ ਪਾਠਾਂ ਦੇ ਪ੍ਰਯੋਗ ਦਾ ਪਵਿਤ੍ਰ ਦਿਹਾੜਾ ਸੀ। ਮੈਨੂੰ ਭੀ ਸਨੇਹ ਭਰਿਆ ਸਦਾ ਆ ਗਿਆ। ਮੇਰੀ ਜ਼ਿੰਦਗੀ ਵਿਚ ਸ੍ਰੀ ਭੈਣੀ ਸਾਹਿਬ ਦੀ ਪਾਵਨ ਯਾਤਰਾ ਦਾ ਇਹ ਪਹਿਲਾ ਹੀ ਸਮਾਂ ਸੀ। ਚਾਂਈਂ ਚਾਂਈਂ ਤਿਆਰੀ ਕੀਤੀ ਅਤੇ ਆਪਣੀ ਪਤਨੀ ਤੇ ਦੋ ਛੋਟੇ ਬਚਿਆਂ ਸਮੇਤ ਸ੍ਰੀ ਭੈਣੀ ਸਾਹਿਬ ਨੂੰ ਚਲ ਪਿਆ । ਜਿਉਂ ਜਿਉਂ ਅਸੀਂ ਭੈਣੀ ਸਾਹਿਬ ਦੇ ਨੇੜੇ ਪਹੁੰਚ ਰਹੇ ਸੀ ਤਿਉਂ ਤਿਉਂ ਸਾਡੇ ਹਿਰਦੇ ਚਾਵਾਂ ਤੇ ਖੁਸ਼ੀਆਂ ਨਾਲ ਸਰਸ਼ਾਰ ਹੁੰਦੇ ਜਾ ਰਹੇ ਸਨ। ਆਖਿਰ ਨੂੰ ਸ੍ਰੀ ਭੈਣੀ ਸਾਹਿਬ ਦੀ ਜੂਹ ਅੰਦਰ ਪਹੁੰਚ ਗਏ। ਪੁਛਦੇ-ਪਛਾਂਦੇ ਸਭ ਤੋਂ ਪਹਿਲਾਂ ਉਸ ਪਵਿਤਰ ਅਸਥਾਨ ਵਿਚ ਪੁਜੇ ਜਿਥੇ ਕਿ ਉਹ ਅਲੌਕਿਕ ਦਰ-ਬਾਰ ਸਜਿਆ ਹੋਇਆ ਸੀ। ਚਾਰ ਚੁਫੇਰੇ ਸੰਗਤਾਂ ਦੀ ਭਰਮਾਰ, ਬਾਣੀਂ ਦੀ ਗੁੰਜਾਰ ਹੋ ਰਹੀ ਸੀ। ਸਚਖੰਡ ਦਾ ਨਜ਼ਾਰਾ ਬਝਿਆ ਹੋਇਆ ਸੀ।

ਮੇਰੇ ਦਿਲ ਵਿਚ ਇਕ ਸੰਸਾ ਜਿਹਾ ਉਤ-ਪਨ ਹੋਇਆ ਕਿ "ਭਲਾ ਏਨੀਂ ਭੀੜ-ਭਾੜ ਤੇ ਏਡੇ ਵਡੇ ਇਕੱਠ ਵਿਚ ਸਾਨੂੰ ਕਿਸ ਪੁਛਣਾਂ ਹੈ ਅਤੇ ਅਸੀਂ ਕੇਹੜੀ ਗਿਣਤੀ ਵਿਚ ਹਾਂ।" ਪਰ ਦਿਲਾਂ ਦੀਆਂ ਜਾਨਣ ਵਾਲੇ ਸਤਿਗੁਰੂ ਜਿਨ੍ਹਾਂ ਦੇ ਪਿਆਰ ਦੀ ਖਿੱਚ ਸਾਨੂੰ ਏਥੇ ਲਿਆਈ ਸੀ ਜਦ ਅਸੀਂ ਓਨਾਂ ਦੇ ਦੀਦਾਰ ਖਾਤਰ ਆਪ ਜੀ ਦੇ ਨਿਵਾਸ ਅਸਥਾਨ ਵਿਚ ਪਹੁੰਚੇ ਤਾਂ ਉਹ ਲੋਕ ਪਿਆਰੀ ਆਤਮਾਂ, ਦੁਖੀਆਂ ਦੇ ਹਮਦਰਦ ਤੇ ਵਿਸ਼ਾਲ ਬਰਕਤਾਂ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੂਰੋਂ ਹੀ ਮੈਨੂੰ ਪਛਾਣ ਕੇ ਤੇ ਫਰਮਾਣ ਲਗੇ ਕਿ "ਬੜਾ ਚੰਗਾ ਕੀਤਾ ਤੁਸੀਂ ਆ ਗਏ, ਇਹ ਰੌਣਕਾਂ ਵੇਖਣ ਹੀ ਵਾਲੀਆਂ ਸਨ, ਤੁਹਾਨੂੰ ਬੜੀ ਖੁਸ਼ੀ ਹੋਵੇਗੀ।" ਮੈਂ ਆਪ ਜੀ ਦੇ ਚਰਨਾਂ ਉਪਰ ਸੀਸ ਰਖਿਆ ਹੀ ਸੀ ਕਿ ਆਪ ਜੀ ਨੇ ਮੇਰੀਆਂ ਦੋਹਾਂ ਬਾਹਾਂ ਤੋਂ ਫੜਕੇ ਤੇ ਬੜੇ ਆਦਰ ਨਾਲ ਆਪਣੇਂ ਕੋਲ ਬੈਠਾ ਲਿਆ ਤੇ ਸੁਖ-ਸਾਂਦ ਪੁਛਣ ਲਗ ਪਏ। ਮੇਰੇ ਮਗਰੋਂ ਮੇਰੀ ਜੀਵਨ ਸਾਥਣ ਨੇ ਦੋਹਾਂ ਬਚਿਆਂ ਦੇ ਮਸਤਕ ਆਪਦੇ ਚਰਨਾਂ ਨਾਲ ਛੁਹਾਏ ਅਤੇ ਸੀਸ ਝੁਕਾਕੇ ਨਿਮਸ਼ਕਾਰ ਕੀਤੀ ਅਤੇ ਲਾਗੇ ਹੀ ਬੈਠ ਗਈ। ਦਰਸ਼ਨ ਦਾ ਝਲ-ਕਾਰਾ ਪਾਕੇ ਸਾਡੇ ਮਨ ਗਦ ਗਦ ਹੋ ਗਏ। ਚਾਵਾਂ ਤੇ ਉਮੰਗਾਂ ਭਰੀ ਉਹ ਰੀਝ ਅਜ ਪੂਰੀ ਹੋ ਗਈ ਜਿਸਦੀਆਂ ਕਿਆਸਾਂ ਬੰਨ੍ਹਕੇ ਅਸੀਂ ਘਰੋਂ ਤੁਰੇ ਸੀ।

ਸਾਡੇ ਬੈਠਿਆਂ ਹੀ ਇਕ ਸੇਵਾਦਾਰ ਨੂੰ ਸਦਕੇ ਤੇ ਫੁਰਮਾਨ ਲਗੇ ਕਿ "ਭਾਈ ਇਹ ਬਾਬੂ

ਲੋਕ ਹਨ, ਏਹਨਾਂ ਦਾ ਡੇਰਾ ਕਿਸੇ ਕਚੇ ਕੋਠੇ ਵਿਚ ਨ ਲਵਾਣਾਂ ਤੇ ਓਸ ਪਕੀ ਬੈਠਕ ਵਿਚ ਲੈ ਜਾਣਾ ਅਤੇ ਮਾਤਾ ਜੀਵਨ ਕੌਰ ਜੀ ਹੁਰਾਂ ਨੂੰ ਕਹਿਣਾਂ ਕਿ ਏਨਾਂ ਨੂੰ ਪ੍ਰਸ਼ਾਦੇ ਲੰਗਰ ਦੇ ਨ ਦੇਣੇ ਚੰਗੀ ਰੋਟੀ ਪਕਵਾਕੇ ਭੇਜ ਦਿਆ ਕਰਨੀ ਅਤੇ ਬਚਿਆਂ ਵਾਸਤੇ ਦੁਧ ਦਾ ਬੰਦੋਬਸਤ ਕਰ ਦੇਣਾ ਤੇ ਖਾਸ ਖਿਆਲ ਰਖਣਾਂ।'' ਸਚ ਮੁਚ ਸਾਡਾ ਨਿਵਾਸ ਇਕ ਪਕੀ ਬੈਠਕ ਵਿਚ ਹੋ ਗਿਆ। ਮਾਤਾ ਜੀਵਨ ਕੌਰ ਜੀ ਦੇ ਦਰਸ਼ਨ ਕੀਤੇ ਅਤੇ ਉਹਨਾਂ ਦੀ ਅਤੁਟ ਸੇਵਾ, ਸੰਭਾਲ ਸੰਗਤਾਂ ਦੀ ਅਤੇ ਇੰਤਜ਼ਾਮ ਨੂੰ ਵੇਖਕੇ ਸਾਨੂੰ ਅਥਾਹ ਖੁਸ਼ੀ ਹੋਈ।

ਸਾਡੇ ਵਾਸਤੇ ਦੁਧ ਦੀਆਂ ਗਾਗਰਾਂ ਤੇ ਦੋਵੇਂ ਵੇਲੇ ਚੰਗੀ ਰੋਟੀ ਮਿਲ ਜਾਂਦੀ ਸੀ। ਅਸੀਂ ਚਾਰ ਦਿਨ ਸ੍ਰੀ ਭੈਣੀ ਸਾਹਿਬ ਜੀ ਵਿਚ ਰਹੇ ਅਤੇ ਬੜੇ ਨੇੜੇ ਹੋਕੇ ਸਤਿਗੁਰੂ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਕਰਦੇ ਰਹੇ। ਏਸੇਤਰਾਂ ਹੋਰ ਭੀ ਕਈ ਵਾਰੀ ਆਪ ਜੀ ਦੇ ਪਵਿਤਰ ਦੀਦਾਰ ਕਰਨ ਦਾ ਸੁਭਾਗ ਪ੍ਰਾਪਤ ਹੋਇਆ।

ਆਪ ਜੀ ਦਾ ਚੰਨ ਵਰਗਾ ਜਾਹੋ ਜਲਾਲ ਵਾਲਾ, ਹਸੂੰ ਹਸੂੰ ਕਰਦਾ ਸੁੰਦਰ ਖੇੜੇ ਵਾਲਾ ਮੁਖੜਾ, ਬੁਲ੍ਹਾਂ ਦੀ ਮਿਠੀ ਮਿਠੀ ਮੁਸਕਾਨ, ਦੈਵੀ ਲਿਸ਼ਕਾਂ ਵਾਲਾ ਇਲਾਹੀ ਮਸਤਕ, ਹਸਰਤਾਂ ਭਰਿਆ ਦਿਲ, ਅਤੇ ਮੋਹ ਲੈਣ ਵਾਲੇ ਨੈਣਾਂ ਦੀ ਜਿਸ ਪਾਸੇ ਵਲ ਮੇਹਰਾਂ ਭਰੀ ਦ੍ਰਿਸ਼ਟੀ ਹੁੰਦੀ ਤਾਂ ''ਨਦਰੀ ਨਦਰ ਨਿਹਾਲ'' ਕਰ ਦੇਂਦੇ ਸਨ। ਇਹ ਸੀ ਮੇਰੀ ਦੂਸਰੀ ''ਨਿਜੀ ਛੋਹ।'' ਭਾਵੇਂ ਉਹ ਪਰਮ ਪਵਿਤਰ ਆਤਮਾ ਅਜ ਸਾਡੀਆਂ ਅਖਾਂ ਤੋਂ ਓਝਲ ਹੋ ਗਈ ਹੈ ਪਰ ਏਸ ਵਿਸ਼ਾਲ ਰੂਪ ਤੇ ਪਾਵਨ ਦਿਹਾੜੇ ਦੀ ਅਦੁਤੀ ਯਾਦ ਸਾਡੇ ਦਿਲਾਂ ਵਿਚ ਹਮੇਸ਼ਾਂ ਹੀ ਜਾਗਦੀ ਜੋਤ ਦੇ ਰੂਪ ਵਿਚ ਚਾਨਣ ਕਰਦੀ ਰਹੇਗੀ।

—:o:—

---

ਗੁਰੂ ਪ੍ਰਤਾਪ ਸਿੰਘ ਧਾਰ ਅਵਤਾਰ ਆਏ,
ਪਾਪੀ ਅਪਰਾਧੀਆਂ ਤੇ ਰਾਕਸ਼ਾਂ ਨੂੰ ਤਾਰਿਆ।
ਜ਼ੁਲਮਾਂ ਦਾ ਨਾਸ ਕੀਤਾ, ਧਰਤੀ ਦੀ ਕੂਕ ਸੁਣ,
ਆਉ ਜਿਹੜਾ ਪਾਪੀ ਬੰਦਾ, ਗੱਜ ਲਲਕਾਰਿਆ।
ਭੈ ਮਾਨ ਹੋਏ ਪਾਪੀ ਆਪਣੇ ਹੀ ਪਾਪ ਕੋਲੋਂ,
ਆਇ ਢਠੇ ਚਰਨਾਂ ਚ' ਜੀਵਨ ਸੁਧਾਰਿਆ।
ਅਗੋਂ ਲਈ ਬਖਸ਼ ਦਾਤਾ ਮਿਹਰ ਦੀ ਨਜ਼ਰ ਕਰ,
ਭੁਲੇ ਅਸੀਂ ਸਿਧੇ ਰਾਹੇ ਪਾ ਬਖਸ਼ਨ ਹਾਰਿਆ।
ਚਰਨਾਂ ਤੋਂ ਚੁਕ ਗਲ ਲਾ ਲਇਆ ਡਿਗਿਆਂ ਨੂੰ,
ਪੈਜ ਰਖੀ ਪਾਪੀਆਂ ਦੀ ਭਗਤ ਬਨਾ ਲਿਆ।
ਪਾਪਾਂ ਦਿਆਂ ਲੂਸਿਆਂ ਦੀ ਨਿਕਲੀ ਭੜਾਸ ਸਾਰੀ,
ਨਾਮ ਦਾਨ ਦੇਕੇ ਜਦੋਂ ਸਿਖ ਸੀ ਸਜਾ ਲਿਆ।
ਪਰੇਮ ਨਿਗਾਹ ਸੁਟੀ ਜਦੋਂ ਮਸਤ ਮਲੰਗ ਹੋ ਗਏ,
ਕਹਿਣ ਜਿਹਨੂੰ ਲਭਦੇ ਸਾਂ ਉਸੇ ਨੂੰ ਹੈ ਪਾ ਲਿਆ।
ਹੁਣ ਨਾ ਵਿਛੋੜੀਂ ਰਖੀਂ ਚਰਨਾਂ ਦੇ ਨਾਲ ਦਾਤਾ,
ਇਕ ਵੇਰਾਂ ਅਸਾਂ ਨੂੰ ਜੁ ਤੁਸਾਂ ਲੜ ਲਾ ਲਿਆ।

[ ਬੀਬੀ ਜਗੀਰ ਸੰਧੂ ਮੋਰੀ ਵਾਲਾ

# ਪੀਆ ਕਹਾਂ ?

[ਬੀਬੀ ਬੇਅੰਤ ਜੀ ਐਮ. ਏ. ਬੀ. ਟੀ. ਫ਼ੀਰੋਜ਼ ਪੁਰ

ਚਾਤ੍ਰਿਕ ਸ੍ਵਾਂਤੀ ਬੂੰਦ ਲਈ ਤੜਪ ਉਠਿਆ, ਮਛਲੀ ਨੀਰ ਲਈ ਸਹਿਕਣ ਲਗ ਪਈ, ਚਕਵੇ ਵਿਯੋਗ ਦੀ ਪੀੜਾ ਨਾਲ ਪੀੜਤ ਹੋ ਉਠੇ। ਸੰਗਤ ਸਿਕ ਵਿਚ ਤੜਪਣ ਤੇ ਲੁਛਣ ਲਗ ਪਈ। ਪਿਆਰ ਪਾਲੀਆਂ ਲਾਡਲੀਆਂ ਗਾਵਾਂ, ਬੈਲ, ਘੋੜੇ ਸਿਸਕ ਸਿਸਕ ਕੇ ਨੇਤ੍ਰਾਂ ਵਿਚ ਨੀਰ ਭਰ ਉਠੇ, ਸ੍ਰੀ ਭੈਣੀ ਸਾਹਿਬ ਜੀਦੀ ਇਕ ਇਕ ਚੀਜ ਕੀ ਪਸ਼ੂ, ਕੀ ਪੰਖੀ, ਕੀ ਬ੍ਰਿਛ ਤੇ ਕੀ ਬੂਟੇ, ਕੀ ਸੁੰਦਰ ਮੋਰ ਤੇ ਕੀ ਹੋਰ — ਸਭ ਬਾਈ ਅਗਸਤ ਦੀ ਰਾਤ ਨੂੰ ਆਪਣੀਆਂ ਸਿਕਾਂ ਨੂੰ ਸੀਨੇ ਵਿਚ ਦਬਾਕੇ ਰੋਂਦੇ ਤੜਪਦੇ ਲੁਛਦੇ ਕੁਰਲਾਂਦੇ ਬਾਰ ਬਾਰ ਤਰਸਦੇ ਨੈਣਾਂ ਨਾਲ ਝਾਕਣ ਲਗ ਪਏ ਤੇ ਪੀ ਕਹਾਂ? ਪੀਆ ਕਹਾਂ ? ਕਹਿੰਦੇ ਵਿੱਲਲਾਨਹੀ ਸਨ ਉਠੇ?

ਭਲਾ ਬਿਰਹੁੰ ਵਿਗੁਤੇ ਮਨ ਹਾਲਾਂ ਚੀਨੀਵਾਲੇ ਪਾਤਸ਼ਾਹ ਦਾ ਵਿਯੋਗ ਹੀ ਕਦੋਂ ਭੁਲੇ ਸਨ, ਦਰ ਸ਼ਨਾਂ ਲਈ ਬਿਹਬਲ, ਤਾਂਘਦੀਆਂ ਅਖਾਂ ਨੂੰ ਕੀ ਪਤਾ ਸੀ, ਕਿ ਇਕ ਦਿਨ ਓਹ ਵੀ ਜਲਦੀ ਹੀ ਆਵੇਗਾ, ਜਦੋਂ ਕਿ ਖੁਦ ਉਨਾਂ ਦੇ ਰਹਿਬਰ ਪਥ ਪਰਦਰਸ਼ਕ ਓਨ੍ਹਾਂ ਦੀਆਂ ਅਖਾਂ ਤੋਂ ਇਕ ਦਮ ਸ੍ਰੀਰਕ ਓਹਲਾ ਕਰ ਲੈਣਗੇ। ਤੇ ਸੰਗਤ ਨੂੰ ਇਕ ਹੋਰ ਨਵੀਂ ਤਾਜ਼ੀ ਸਿੱਕ ਲਈ ਛਡ ਜਾਣਗੇ? ਤੇ ਫਿਰ ਓਹੀ—

ਜੰਗਲ ਬੇਲੇ ਫਿਰਾਂ ਢੂੰਢੇਦੀ,

ਸਮੇ ੨ ਸਿਰਮਹਾਨਸ਼ਖਸ਼ੀਅਤਾਂ ਆਪਣੇਕਰਤਵਾਂ ਤੇ ਕਾਰਨਾਮਿਆਂ ਦੇ ਉਜਲ ਪਰਕਾਸ਼ ਨਾਲ ਆਪ ਤਾਂ ਪਰਕਾਸ਼ ਮਈ ਹੋ ਹੀ ਉਠਦੀਆਂ ਹਨ, ਭੁਲੇ ਭਟਕਦੇ ਯਾਤਰੂਆਂ ਲਈ ਇਕ ਚਾਨਣਮੁਨਾਰੇ ਦਾ ਕੰਮ ਵੀ ਕਰਦੀਆਂ ਹਨ, ਪਰ ਕੀ ਸਤਾਰੇ ਚੰਨ ਦੀ ਤੁਲਨਾ ਪਾ ਸਕਦੇ ਹਨ, ਆਪ ਨਾਮਧਾਰੀ ਸੰਗਤ ਦੇ ਅਮੁਲੇ ਚੰਨ ਦੀ ਤਰਾਂ ਸਨ ਪਰ ਓਹ ਵੀ ਕਲੰਕ ਕਰਕੇ ਆਪਦੇ ਸਾਹਮਣੇ ਹੀਨ ਹੈ ?

ਆਪ ਅਧਿਆਤਮਕ ਉਚਤਾ ਨੂੰ ਪ੍ਰਾਪਤ ਕੀਤੇ ਹੋਏ ਬਹੁ ਮੁਖੀਪ੍ਰਤਿਭਾ ਦੇ ਅਲੌਕਿਕ ਸਤਿਗੁਰੂ ਸਨ, ਆਸਾ ਜੀ ਦੀ ਵਾਰ ਚੰਡੀ ਦੀ ਵਾਰ ਤੇ ਨਿਤਨੇਮ ਆਪਦੇ ਰੋਜ਼ਾਨਾ ਜੀਵਨ ਦਾ ਇਕ ਅਤਿ ਅਵ ਸ਼ਕ ਅੰਗ ਸਨ। ਚਾਹੇ ਕੁਝ ਵੀ ਕਿਉਂ ਨਾ ਹੋਵੇ ਹਜ਼ੂਰ ਦੀ ਸਿਹਤ ਢਿਲੀ ਹੋਣ ਤੇ ਵੀ ਆਪ ਆਪਣੇ ਨਿਤਨੇਮ ਤੋਂ ਕਦੇ ਵੀ ਅਵੇਸਲੇ ਨਾ ਹੁੰਦੇ ਤੇ ਇਸਦੇ ਨਾਲ ਹੀ ਹਰ ਨਾਮਧਾਰੀ ਨੂੰ ਇਸ ਵਲ ਪ੍ਰੇਰਤ ਕੀਤਾ ਜਾਂਦਾ। ਕਿੰਨੇ ਹੀ ਦੀਵਾਨਿਆਂ ਤੇ ਮਸਤਾਨਿਆਂ ਦੀਆਂ ਅਤ੍ਰਿਪਤ ਬੁਲ੍ਹੀਆਂ ਤਾਰਿਆਂ ਦੀ ਮਧੁਰ ਛਾਵੇਂ, ਇਸ ਸੋਨ ਕਟੋਰੀ ਦਾ ਅੰਮ੍ਰਿਤ ਪੀਣ ਲਈ ਟਹਿਕਦੀਆਂ —

'ਅੰਮ੍ਰਿਤ ਵੇਲਾ ਸਚੁ ਨਾਉ
ਵਡਿਆਈ ਵੀਚਾਰੁ।

ਆਪਨੂੰ ਬਹੁਤ ਬਾਣੀ ਕੰਠ ਸੀ। ਪਾਠ ਵਿਚ ਜ਼ਰਾ ਜਿੰਨੀ ਲਗ ਮਾਤਰਾਂ ਦੀ ਭੁੱਲ ਨੂੰ ਆਪ ਇਕ ਦਮ ਸੋਧਦੇ, ਤੇ ਕਈ ਪਰਕਾਰ ਦੀਆਂ ਕਥਾਵਾਂ ਰਾਹੀਂ ਆਪ ਸੰਗਤ ਨੂੰ ਅਨੰਦ ਮਈ ਕਰਦੇ। ਸ੍ਰੀ ਗ੍ਰੰਥ ਸਾਹਿਬ ਜੀ ਦੇ ਪਾਠਤੇ ਨਿਤਨੇਮ ਦੀ ਮਹਾ-ਨਤਾ ਤਾਂ ਇਸਤੋਂ ਸਪਸ਼ਟ ਹੈ ਕਿ ਅਸੂ ਦੇ ਮਹੀਨੇ ਸਵਾ—ਲਖ ਪਾਠਾਂ ਦਾ ਭੋਗ ਆਪਦੀ ਛਤ੍ਰ ਛਾਂ ਵਿਚ ਪੈਂਦਾ, ਤੇ ਹਰ ਨਾਮਧਾਰੀ ਨੂੰ ਇਕ ਇਕ ਸ਼ਬਦ ਦੇਕੇ ਪਾਠ ਕਰਨ ਲਈ ਪ੍ਰੇਰਿਤ ਕੀਤਾ ਜਾਂਦਾ। ਯੱਗ ਤੇ ਹੋਮ ਆਪਦੀਆਂ ਸਨਾਤਨੀਲੋੜਾਂ ਵਿਚੋਂ ਸਨ। ਪਤਾ ਨਹੀਂ ਕਿਨੇ ਹੀ ਦੀਵਾਨੇ, ਮਸ

ਲਾਜੋ (ਨੀਲੀ ਰਾਵੀ) ਮੱਝ



R. to L. :—1. Shri Satguru Partap Singh Ji 2. P.N. Nanda 3. C.H. Parr 4. Dr. S.C. Datta

**LAJO (Nili-Ravi)**

Purchased in 1945—Born in 1943

| | |
|---|---|
| **In 1946 at Delhi** | Won the following prizes :— (a) Best Heifer Nili Breed. (b) Best Nili Buffalow. |
| **In 1947 at Delhi** | Breed Champion of 1947. |
| **In 1948 at Delhi** | (a) Best Buffalow Nili Breed. (b) Breed Champion. (c) Best Buffalow in the Show. (d) Best Animal in the Show. |
| **In 1950 at Lucknow** | (a) Best Buffalow in the Nili Breed. Best Buffalow in Show. |

ਪਿਆਰੀ (ਹਰਿਆਨਾ) ਗਊ



**PIARI (Hariana)**

Purchased.

Dam and Sire—Not known.

1. Milk Yield for 264 days : 7363 lbs.
2. Winner of All India Milk Yield Competition.
3. Awarded 1st Prize of Rs. 2000/- and a Sanad.

ਤਾਨੇ ਅਪਣੇ ਸੁਲਘਦੇ ਹੋਏ ਦੀਪਾਂ ਨੂੰ ਇਥੋਂ ਰੋਸ਼ਨੀ ਲੈਕੇ ਪ੍ਰਜਵਲਿਤ ਕਰਦੇ।

ਆਪ ਇਸ ਅਧਿਆਤਮਕਤਾ ਨੂੰ ਆਪਣੇ ਮਧੁਰ ਗਲੇ ਦੀ ਸੁਰੀਲੀ ਧੁਨੀ ਰਾਹੀਂ ਮਨਾਂ ਨੂੰ ਵਾਤਾ ਵਰਣ ਨੂੰ ਹਰ ਕਣ ਕਣ ਨੂੰ ਅਨੰਦ ਮਈ ਕਰਦੇ। ਗੁਰੂ ਨਾਨਕ ਜੀ, ਗੁਰੂ ਅਰਜਨ ਜੀ ਵਾਂਗ ਇਕ ਮਹਾਨ ਸੰਗੀਤਕਾਰ ਵੀ ਤਾਂ ਆਪ ਸਨ। ਆਪ ਨੂੰ ਸੰਗੀਤ ਦਾ ਓਪਰਾ ਓਪਰਾ ਗਿਆਨ ਨਹੀਂ ਸੀ, ਸਗੋਂ ਉਸਦੀਆਂ ਡੂੰਘੀਆਂ ਤਹਿਾਂ ਤਕ ਆਪ ਪਰ ਬੀਨ ਸਨ। ਤੇ ਇਹੀ ਕਾਰਨ ਹੈ ਕਿ ਆਪ ਅਕ-ਸਰ ਸੰਗੀਤ ਸਮੇਲਨ ਕਰਦੇ ਰਹਿੰਦੇ, ਜਿਸ ਵਿਚ ਦੂਰੋਂ ਦੂਰੋਂ ਮਹਾਨ ਸੰਗੀਤਕਾਰਾਂ ਨੂੰ ਸੱਦਾ ਦਿਤਾ ਜਾਂਦਾ। ਵਡੇ ਵਡੇ ਰਾਗੀ ਵੀ ਆਪਦੇ ਸਾਹ-ਮਣੇ ਘਬਰਾ ਜਾਂਦੇ। ਆਪਣੇ ਸਾਹਿਬਜ਼ਾਦਿਆਂ ਨੂੰ ਵੀ ਸੰਗੀਤ ਵਿਚ ਨਿਪੁੰਨ ਕੀਤਾ। ਆਪਣੀਰੁਚੀ ਦੀ ਤੀਬਰਤਾ ਹੋਰ ਪਰਗਟ ਇਸਤੋਂ ਵੀ ਹੋ ਜਾਂਦੀ ਹੈ ਜਦੋਂ ਪਤਾ ਲਗਦਾ ਹੈ ਕਿ ਮੇਰੇ ਪੂਜਜ ਪਿਤਾ ਜੀ ਕੋਲੋਂ ਇਕ ਇਸ ਤਰਾਂ ਦਾ ਤਾਲ ਯੰਤਰ ਬਣਵਾਇਆ ਜੋ ਕਿ ਇਕਸਾਰ ਲੈ ਤਾਲ ਦਾ ਪੂਰਾ ਪੂਰਾ ਗਿਆਨ ਦਿੰਦਾ, ਸੁਣਨ ਵਿਚ ਆਇਆ ਹੈ ਕਿ ਵਡੇ ਵਡੇ ਰਾਗੀ ਵੀ ਉਸ ਯੰਤਰ ਨਾਲ ਗਾਉਣ ਤੋਂ ਘਬਰਾ ਜਾਂਦੇ।

ਆਪ ਬਖਸ਼ਸ਼ਾਂ ਦੇ ਭੰਡਾਰ ਸਨ। ਨਾਮਧਾਰੀ ਸੰਗਤ ਦੇ ਪਿਤਾ ਹੀ ਤਾਂ ਸਨ ਜੋ ਕਿ ਆਪਣੇ ਬਚਿਆਂ ਦੀਆਂ ਵਡੀਆਂ ਵਡੀਆਂ ਭੁਲਾਂ ਨੂੰ ਬਖ-ਸ਼ਦੇ। ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦਾ ਕਥਨ'' ਆਪਨੇ ਬਖਸ਼ਸ਼ਾਂ ਦਾ ਦਰ ਹਮੇਸ਼ਾਂ ਖੁਲਾ ਰਖਣਾ'' ਨੂੰ ਕਦੇ ਵੀ ਅਖੋਂ ਪਰੋਖੇ ਨਾ ਕਰਦੇ ਸਮਦਰਸੀ ਗੁਰੂ ਦੀ ਮਿਹਰ ਭਰੀ ਨਦਰ ਔਗੁਣਾਂ ਨੂੰ ਇਕ ਦਮ ਬਖਸ਼ਦੀ। ਕਈ ਵਾਰ ਪਿਆਰ ਭਰੀਆਂ ਝਿੜਕੀਆਂ ਰਾਹੀਂ ਆਪ ਕੁਰਾਹੀਆਂ ਨੂੰ ਰਸਤੇ ਪਾਂਦੇ।

ਆਪ ਜੀ ਦੀ ਮਹਿਮਾ ਨਾ ਸਿਰਫ ਪੰਜਾਬ ਤਕ ਹੀ ਸੀਮਤ ਸੀ, ਸਗੋਂ ਸ੍ਰੀ ਗੁਰੂ ਨਾਨਕ ਦੇਵ ਜੀ ਆਪ ਦੇਸ਼-ਰਟਨ ਕਰਕੇ ਕਿੰਨੀਆਂ ਹੀ ਲੁਛਦੀਆਂ ਤੇ ਸਿਕਦੀਆਂ ਰੂਹਾਂ ਨੂੰ ਆਪਣੇ ਅੰਮ੍ਰਿਤਮਈ ਦਰਸ਼ਨ ਰਾਹੀਂ ਸ਼ਾਂਤ ਕਰਦੇ। ਆਪਦੀ ਡੂੰਘੀ ਸੂਝ ਨੇ ਆਧੁਨਿਕ ਜਗਤ, ਜਿਸ ਵਿਚ ਜਬਰ ਜ਼ੁਲਮ ਤਸ਼ਦੱਦ ਅਨਿਆਇ ਦਾ ਖੂਬ ਬੋਲ ਬਾਲਾ ਹੈ, ਜਿਥੇ ਸਚ ਨੂੰ ਫਾਂਸੀ ਤੇ ਚਾੜ੍ਹਿਆ ਜਾਂਦਾ ਹੈ ਰਿਸ਼ਵਤ ਦਾ ਬਾਜ਼ਾਰ ਖੂਬ ਗਰਮ ਹੈ। ਮਨ ਪਰ-ਚਾਵੇ ਦੇ ਬੇਢੰਗੇ ਸਾਧਨ ਵਧ ਰਹੇ ਹਨ। ਸੰਤਾਂ ਸਾਧਾਂ ਨੂੰ ਹਥਕੜੀਆਂ ਵਿਚ ਜਕੜਿਆ ਜਾ ਰਿਹਾ ਹੈ, ਗਾਂ ਨੂੰ ਮਾਂ ਕਹਿਕੇ ਵੀ ਬਧ ਕੀਤਾ ਜਾਂਦਾ ਹੈ, ਬੁਚੜਖਾਨੇ ਖੂਬ ਵਧ ਰਹੇ ਹਨ ਆਦਿ ਨੂੰ ਖੂਬ ਚੰਗੀ ਤਰਾਂ ਘੋਖਿਆ ਤੇ ਆਪਣੇ ਮਧੁਰ ਬਚਨਾਂ ਰਾਹੀਂ ਸੰਗਤ ਨੂੰ ਇਸ ਔਗਣੀ ਭਰੇ ਸੰਸਾਰ ਤੋਂ ਦੂਰ ਰਹਿਣ ਦੀ ਪ੍ਰੇਰਨਾ ਦਿਤੀ।

ਸਾਦਗੀ ਆਪ ਜੀ ਦੇ ਜੀਵਨ ਦਾ ਚਰਮ ਲਕਸ਼ ਸੀ। ਸ਼ੋਖਾ ਸ਼ਾਖੀ ਤੋਂ ਬਹੁਤ ਦੂਰ ਰਹਿੰਦੇ ਸਨ। ਕੀ ਖਾਨ, ਕੀ ਪਾਨ, ਹਰ ਪਾਸੇ ਆਪ ਸਾਦਗੀ ਦੀ ਆਪ ਮਿਸਾਲ ਸਨ, ਤੇ ਇਹੀ ਕਾਰਨ ਹੈ, ਕਿ ਸਿਧੇ ਸਾਧੇ ਪਹਰਾਵੇ ਵਿਚ ਹਰ ਨਾਮਧਾਰੀ ਤੇ ਨਾਮਧਾਰਣ ਨੂੰ ਤਕ ਆਪ ਨੂੰ ਮਹਾਨ ਖੁਸ਼ੀ ਹੁੰਦੀ ਖਾਣ ਪਾਣ ਵਿਚ ਮਾਸ ਮਛੀ ਤੇ ਸ਼ਰਾਬ ਆਦਿ ਦੀ ਵਰਤੋਂ ਤਾਂ ਮੁਢੋਂ ਹੀ ਵਰਜਿਤ ਕੀਤੀ ਗਈ ਹੈ।

ਆਪ ਗੁਰੂ ਨਾਨਕ ਦੇਵ ਜੀ ਵਾਂਗ ਕਿਸੇ ਇਕ ਖਾਸ ਸੰਪ੍ਰਦਾ ਨਾਲ ਵਿਸ਼ੇਸ਼ ਤੌਰ ਤੇ ਸੰਬੰਧਿਤ ਨਹੀਂ ਸਨ। ਨਾਮਧਾਰੀ ਸੰਪ੍ਰਦਾਇ ਵਿਚ ਹਿੰਦੂ, ਮੁਸ-ਲਿਮ, ਉਚਾ ਨੀਵਾਂ ਬਿਨਾ ਕਿਸੇ ਵਿਤਕਰੇ ਤੋਂ ਸ਼ਾਮਿਲ ਹੋ ਸਕਦਾ ਹੈ। ਇਕ ਅਛੂਤ ਵੀ ਆਪਦੀ ਸ਼ਰਨ ਵਿਚ ਆਕੇ ਪਾਰਸ ਰੂਪੀ ਗੁਰੂ ਦੀ ਛੋਹ ਪ੍ਰਾਪਤ ਕਰਕੇ ਕੰਚਨ ਮਈ ਬਣ ਜਾਂਦਾ। ਆਪਦੇ ਅੰਤਿਮ ਸਮੇਂ, ਹਰ ਸੰਪ੍ਰਦਾਇ ਦੇ ਪੁਰਖ ਸ਼ਰਧਾਂ-ਜਲੀ ਭੇਟ ਕਰਨ ਹਾਜ਼ਰ ਹੋਏ।

ਬੇਜ਼ਬਾਨ ਪਸ਼ੂਆਂ ਦੀ ਪਾਲਨਾ ਵਲ ਆਪ ਖਾਸ ਤੌਰ ਤੇ ਧਿਆਨ ਦਿੰਦੇ। ਪਸ਼ੂ ਵਿਗਆਨ

ਵਿਚ ਆਪ ਖੂਬ ਮਾਹਿਰ ਸਨ, ਇਹੀ ਕਾਰਨ ਹੈ ਕਿ ਵਡੇ ਵਡੇ ਜਿਮੀਦਾਰ ਵੀ ਪਸ਼ੂਆਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਲਈ ਆਪਦੀ ਸ਼ਰਣ ਵਿਚ ਆਉਂਦੇ। ਪਲਿਓਂ ਕੀਤੀਆਂ ਨੁਮਾਇਸ਼ਾਂ ਰਾਹੀਂ ਤੇ ਆਪਣੇ ਸ਼ੁਭ ਬਚਨਾਂ ਨਾਲ ਪੇਂਡੂ ਜਨਤਾ ਨੂੰ ਵੀ ਕਾਫ਼ੀ ਕੁਝ ਸਿਖਾਇਆ। ਆਪ ਦੇ ਘੋੜੇ, ਬੈਲ ਮੇਲਿਆਂ ਵਿਚ ਕਈ ਵਾਰੀ ਪਹਿਲੇ ਇਨਾਮ ਜਿਤਦੇ ਤੇ ਕਾਫੀ ਮਾਣ ਪਰਾ ਪਤ ਕਰਦੇ।

ਨਿਮਾਣਿਆਂ ਦੇ ਮਾਣ ਨੇ ਦੇਸ਼ ਦੀ ਵੰਡ ਵੇਲੇ ਕਈ ਨਿਆਸਰਿਆਂ ਨੂੰ ਆਸਰਾ ਦਿਤਾ, ਤੇ ਲੰਗਰ ਦਾ ਭੰਡਾਰਾ ਅਟੁਟ ਵਰਤਦਾ ਰਖਿਆ। ਕਿਨੀ ਵੀ ਸੰਗਤ ਕਿਓਂ ਨਾ ਹੋਵੇ। ਲੰਗਰ ਦਾ ਤੋਟਾ ਕਦੇ ਵੀ ਨਾ ਆਉਣ ਦਿਤਾ। ਤੇ ਕਈ ਵਾਰੀ ਗ੍ਰੀਬ ਨਿਵਾਜ ਖੁਦ ਆਪ ਆਪਣੇ ਕੋਮਲ ਹਸਤ ਕਮਲਾਂ ਰਾਹੀਂ ਸੰਗਤ ਨੂੰ ਪ੍ਰਸ਼ਾਦ ਛਕਾਕੇ ਤ੍ਰਿਪਤ ਕਰਦੇ।

ਵਿਆਹ ਦੀ ਸਾਦਗੀ ਦੀਆਂ ਲੀਹਾਂ ਤਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਾ ਹੀ ਚੁਕੇ ਸਨ। ਆਪ ਉਨ੍ਹਾਂ ਦੇ ਪੂਰਨਿਆਂ ਤੇ ਚਲਕੇ, ਉਸਨੂੰ ਸਿਖਰਾਂ ਤੇ ਪਹੁੰਚਾ ਦਿਤਾ, ਜਿਸਨੂੰ ਵੇਖਕੇ ਹਰ ਕੋਈ ਸਰਾਹਨਾ ਕੀਤੇ ਬਿਨਾਂ ਨਹੀਂ ਸੀ ਰਹਿ ਸਕਦਾ। ਇਹ ਇਕ ਤਰਾਂ ਗੁਰੂ ਪਿਤਾ ਜੀਦੀ ਛਤ੍ਰ ਛਾਂ ਵਿਚ ਕੀਤੀ ਗਈ ਸਿਵਿਲਮੈਰਿਜ ਹੀ ਤਾਂ ਹੈ।

ਆਪ ਦੇ ਸ਼ਬਦ ਸਿਧੇ ਦਿਲਾਂ ਅੰਦਰ ਧਸਦੇ। ਆਪਦੇ ਚੇਹਰੇ ਦੀ ਲਾਲੀ ਤੇ ਜਮਾਲ ਦੀ ਝਾਲ ਕੌਣ ਝਲ ਸਕਦਾ ਸੀ,ਜਿਵੇਂ ਭਾਈ ਗੁਰਦਾਸ ਜੀ ਕਹਿੰਦੇ ਹਨ 'ਕਿਹੜਾ ਝਲੈ ਗੁਰੂ ਦੀ ਝਾਲਾ'। ਫੜਾਂ ਮਾਰਨ ਵਾਲੇ ਆਪਦੇ ਰੂਹਾਨੀ ਨੂਰ ਅਗੇ ਡਾਵਾਂ ਡੋਲ ਹੋ ਜਾਂਦੇ ਤੇ ਆਪਦੇ ਸਾਹਮਣੇ ਇਕ ਸ਼ਬਦ ਵੀ ਨਾ ਕਹਿਣ ਦੀ ਹਿੰਮਤ ਕਰਦੇ। ਪੂਜਯ ਪਿਤਾ ਜੀ ਦੇ ਕਹਿਣ ਅਨੁਸਾਰ ਆਪ ਗੁਰੂ ਗੋਬਿੰਦ ਸਿੰਘ ਜੀ ਵਾਂਗ 'ਨਰ' ਗੁਰੂ ਸਨ।

ਆਪਦੀ ਬਹੁ-ਪਖੀ ਸ਼ਖਸੀਅਤ ਨੂੰ ਬਿਆਨਣਾ ਕਲਮ ਦੇ ਵਸ ਤੋਂ ਬਾਹਰਾ ਹੈ? ਸੰਗਤ ਫਿਰ ਕੂਕ ਉਠੀ– ਉਹ ਪੀਯਾ ਜਿਨਾਂ ਨੇ ਸਿਖਾਇਆ ਕਿ– ਦੇਹ-ਧਾਰੀ ਗੁਰੂ ਦੀ ਲੋੜ ਅਤਿ ਆਵਸ਼ਕ ਹੈ। ਨਾਮ ਸਿਮਰਣ ਮਨੁਖੀ ਦੇਹ ਤੇ ਮਨ ਲਈ ਅਤਿ ਜ਼ਰੂਰੀ ਹੈ। ਪਿਆਰ ਤੇ ਏਕਤਾ ਜੀਵਨ ਦੇ ਮੁਖ ਮੰਤਵ ਹਨ, ਹਵਨ ਤੇ ਯੱਗ ਦੇਸ਼ ਲਈ ਲਾਭਦਾਇਕ ਹਨ,ਉਚਾ ਆਚਰਣ ਸਾਦੀ ਖੁਰਾਕ, ਵਿਚਾਰਾਂ ਦੀ ਸੁਧਤਾ ਜੀਵਨ ਉਸਾਰੀ ਦੀਆਂ ਮਹੱਤਵ ਪੂਰਣ ਲੋੜਾਂ ਹਨ,ਗਊ ਰਖਿਆ ਨਾਲ ਦੇਸ਼ ਭਲਾ ਬੜਾ ਹੋਇਆ ਹੈ, ਕੁੜੀਆਂ ਨੂੰ ਮਾਰਣਾ, ਵੇਚਣਾ, ਵਟੇ ਕਰਨਾ ਪਾਪ ਹੈ, ਵਿਧਵਾ ਵਿਆਹ, ਸਮਾਜ ਲਈਬੁਰਾਈਆਂ ਦੀ ਜੜ੍ਹ ਦੂਰਕਰਨਲਈਨਿਮਰਤਾ ਤੇ ਸਤਿਕਾਰ ਕਰਨਾ ਸਿਖਾਇਆ –ਤੇ ਹੋਰ ਕਿੰਨਾਂ ਕੁਝ? ਓਹ ਪੀਆ ਕਿਤ ਦੇਸ਼?

ਸਮਦਰਸੀ ਗ੍ਰੀਬ ਨਿਵਾਜ ਸੰਗੀਤ ਦੇ ਪ੍ਰੇਮੀ ਅਧਿਆਤਮਕ ਉਚਤਾ ਦੇ ਮਾਲਕ, ਬੇਜ਼ਬਾਨਾਂ ਦੇ ਪਾਲਕ, ਦੇਸ਼ ਰਟਨ ਰਾਹੀਂ ਮਨੁਖਾਂ ਦਾ ਉਧਾਰ ਕਰਨ ਵਾਲੇ, ਸਾਦਗੀ ਦੇ ਪੀਰ, ਗਊਆਂ ਦੇ ਕਾਹਨ, ਹਿੰਸਾਂ ਦੇ ਵਿਰੋਧੀ, ਬਖਸ਼ਸ਼ਾਂ ਦੇ ਭੰਡਾਰੇ, ਕਰਨੀ ਕਥਨੀਵਿਚ ਸਾਮੰਜਸ ਲਿਆਉਣ ਵਾਲੇ ਪੀਆ ਅਜ ਕਿਥੇ ?

ਸੰਗਤ ਵੈਰਾਗ ਮਈ ਹੋਕੇ ਰੋ ਉਠੀ ਬਿਰਹਾ ਜੋਬਨ ਤੇ ਪਹੁੰਚ ਗਿਆ ਸਾਧਕ ਢਿਲਾ ਹੋਗਿਆ–

ਦਰਸਨ ਦੇਹੁ ਦਇਆ ਪਤਿ ਦਾਤੇ,
ਗਤਿ ਪਾਵਹੁ ਮਤਿ ਦੇਹੁ।
ਨਾਨਕ ਮਿਲਹੁ ਕਪਟ ਦਰਿ ਖੋਲਹੁ,
ਇਕ ਘੜੀ ਖਟ ਬਰਸੀ।

ਤੇ ਬਿਰਹੁੰ ਵਿਗੁਤੇ ਮਨਾਂ ਨੂੰ ਭਲਾ ਹਾਰਸ਼ਿੰਗਾਰ ਚੰਗਾ ਕਿਵੇਂ ਲਗੇ –

ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ।
ਸੋਲਹ ਕੀਏ ਸਿੰਗਾਰ ਕਿ ਅੰਜਨ ਪਾਜਿਆ।
ਸਖੀ ਜੇ ਘਰ ਆਵੈ ਕੰਤੁ,
ਤਾਂ ਸਭ ਕਿਛੁ ਪਾਈਐ।
ਹਰਿਹਾਂ ਕੰਤੈ ਬਾਝ ਸੀਗਾਰ,
ਸਭ ਬਿਰਥਾ ਜਾਈਐ।

ਬਸੰਤ ਆਈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਨੂੰ ਓਹ ਅਗੇ ਹੀ ਪਹਿਲਾਂ ਉਤੇਜਿਤ ਕਰਦੀ ਹੈ, ਤੇ ਹੁਣ ਇਕ ਹੋਰ ਨਵਾਂ ਫਟ ਬਣ ਗਿਆ ਸਾਧਕ ਹੋਰ ਜ਼ੋਰ ਨਾਲ ਕੁਰਲਾ ਉਠਿਆ

ਚੇਤ ਬਸੰਤੁ ਭਲਾ ਭਵਰ ਸੁਹਾਵੜੇ।
ਬਨ ਫੂਲੇ ਮੰਝ ਬਾਰ ਮੈ
ਪਿਰਿ ਘਰ ਬਾਹੁੜੈ।

ਬਿਰਹਾ ਤਨ ਨੂੰ ਖੀਣ ਕਰ ਰਿਹਾ ਹੈ, ਖਿਲੇ ਹੋਏ ਫੁਲਾਂ ਤੇ ਮੰਡਰਾਂਦੇ ਹੋਏ ਭੰਵਰ ਭਲਾ ਚੰਗੇ ਕਿਵੇਂ ਲਗਣ, ਦਾਮਨ ਚਮਕ ਡਰਾਉਣ ਲਗ ਪਈ ਤੇ ਫਿਰ:

ਹਰਿ ਬਿਨ ਨੀਂਦ ਭੂਖ ਕਹੁ ਕੈਸੀ,
ਕਾਪੜ ਤਨ ਨਾ ਸੁਖਾਵਏ।

ਆਦਿ ਰਿਤੂਆਂ ਸਾਧਕ ਲਈ ਵਿਯੋਗ ਦਾ ਸਲ ਬਨ ਗਈਆਂ। ਸਾਧਕ ਬਿਹਬਲ ਹੋ ਉਠਿਆ। ਨਾਮ ਸਿਮਰਣ ਨਾਲ ਮਨ ਨੂੰ ਸ਼ਾਂਤ ਕਰਨ ਲਗਾ। ਉਸ ਪ੍ਰੀਤਮ ਦੀ ਹੋਂਦ ਨੂੰ ਲਭਣ ਲਗਾ। ਔਹ ਹੋਠਾਂ ਤੇ ਇਕ ਦਮ ਮੁਸਕਾਨ, ਖੁਸ਼ੀ ਦੀ ਬੇਹਦ, ਅਖਾਂ ਵਿਚ ਪ੍ਰਸੰਨਤਾ ਦੇ ਹੰਝੂ,ਬੁਲੀਆਂ ਤੇ ਮਿਲਾਪ ਦੀ ਇਕ ਮਧੁਰ ਮੁਸਕਾਨ, ਨਿਰਾਸ਼ਾ ਦੇ ਬੁਝਦੇ ਦੀਪ ਆਸ਼ਾ ਵਿਚ ਬਦਲਦੇ ਦਿਸਣ ਲਗ ਪਏ। ਕਸਕਾਂ, ਚੀਸਾਂ ਪੀੜਾਂ ਦਾ ਅੰਤ ਹੋਣ ਲਗਾ, ਫਿਰ ਓਹੀ ਨਾਮ ਸਿਮਰਣ, ਓਹੀ ਭਜਨ ਬਾਣੀ, ਓਹੀ ਸਭ ਰੁਚੀਆਂ, ਓਹੀ ਪਹਿਰਾਵਾ, ਓਹੀ ਵਿਚਾਰ, ਓਹੀ ਆਚਾਰ, ਓਹੀ ਤੇਜ, ਓਹੀ ਨੂਰ, ਓਹੀ ਸਚ ਦੀ ਭਖਦੀ ਜੋਤ, ਓਹੀ ਭਟਕਦਿਆਂ ਦੇ ਪਥ ਪ੍ਰਦਰਸ਼ਕ, ਸਭ ਕੁਝ ਓਹੀ। ਓਹੀ, ਓਹੀ ਹੀ, ਤਾਂ ਤੇ ਸਾਧਕ ਨੂੰ ਉਤਰ ਮਿਲ ਗਿਆ – ਹਾਂ ਮਹਾਨ ਹਸਤੀਆਂ ਤਾਂ ਸਿਰਫ ਆਪਣਾ ਸਰੀਰਕ ਚੋਲਾ ਹੀ ਬਦਲਦੀਆਂ ਹਨ – ਤੇ ਇਹ ਵੀ ਕਿਓਂ? ਕਿਧਰੇ ਅਕਾਲ ਦੀ ਅਟਲਤਾ ਦਾ ਨਿਯਮ ਭੰਗ ਨਾ ਹੋ ਜਾਵੇ। ਤੇ ਪੀ ਕਹਾਂ? ਸਾਧਕ ਜਾਣ ਗਿਆ ਸ੍ਰੀ ਭੈਣੀ ਸਾਹਿਬ ਵਿਖੇ ਓਹੀ ਪੀਆ ਤਾਂ ਹਨ ਸ੍ਰੀ ਸਤਿਗੁਰੂ ੧੦੮ ਅਟਲ ਪ੍ਰਤਾਪੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ।

# ਗੀਤ

[ਸ੍ਰੀ ਬਲਬੀਰ ਸਿੰਘ ਜੀ ਢਿਲੋਂ ਸੰਤ ਨਗਰ

ਸਤਿਗੁਰ ਜੀ ਪਿਆਰ ਤੇਰਾ ਹੰਝੂ ਹੈ ਬਣਕੇ ਆਇਆ।
ਯਾਦਾਂ ਦੇ ਸਿੰਧ ਉਛਲੇ, ਜਜ਼ਬੇ ਨੇ ਹੜ ਵਗਾਇਆ।
ਅੱਜ ਜਿੰਦ ਤੜਪੇ ਮੇਰੀ ਆਸ਼ਕ ਸਾਂ ਤੇਰੇ ਦਮ ਦਾ,
ਮੁੜ ਮੁੜਕੇ ਯਾਦ ਔਂਦੀ ਲੈਕੇ ਸੁਨੇਹਾ ਗ਼ਮ ਦਾ,
ਦਰਸ਼ਨ ਨੇ ਹੋਏ ਸੁਪਨਾ ਕੌਤਕ ਕਿਹਾ ਵਰਤਾਇਆ ਸਤਿਗੁਰ ਜੀ।.........
ਬਿਰਹਾ ਦੀ ਪੀੜ ਉਠ ਉਠ ਕੜਵੱਲ ਮੈਨੂੰ ਪਾਂਦੀ,
ਰੂਹ ਲੁੜਛਦੀ ਹੈ ਫ਼ਿਰਦੀ ਤੇ ਤਨ ਤੰਦੂਰ ਤਾਂਦੀ,
ਅਜ ਦਰਦ ਤੇਰੇ ਉਠ ਉਠ ਮੈਨੂੰ ਬੇਹਦ ਰੁਆਇਆ ਸਤਿਗੁਰ ਜੀ।.........
ਉਹ ਮੁਸਕਣੀ ਨਹੀਂ ਭੁਲਦੀ ਜਿਸ ਨਾਲ ਜਗ ਸੈਂ ਮੋਂਹਦਾ,
ਉਹ ਮਿਹਰ–ਦਾਤੇ ਨੇਤਰ ਜਿਸ ਨਾਲ ਦਿਲ ਸੈਂ ਟੋਂਹਦਾ,
ਔਂਦੇ ਤਰਾਨੇ ਚੇਤੇ ਜਿਨ੍ਹਾਂ ਨੂੰ ਤੂੰ ਸੀ ਗਾਇਆ ਸਤਿਗੁਰ ਜੀ।.........

# ਆਦਰਸ਼–ਗੀਤ

[ਮਾ: ਅਮ੍ਰੀਕ ਸਿੰਘ ਜੀ ਅਮਰਾਸਰ

ਅਸੀਂ ਏਸ ਅਮਨ ਦੇ ਝੰਡੇ ਨੂੰ, ਕੁਲ ਦੁਨੀਆਂ ਵਿਚ ਝੁਲਾਵਾਂ ਗੇ।
ਸੰਦੇਸ਼ ਜੋ ਅਪਨੇ ਸਤਿਗੁਰ ਦਾ, ਘਰ ਘਰ ਦੇ ਵਿਚ ਪੁਚਾਵਾਂ ਗੇ।

ਅਸਾਂ ਐਸੀ ਸ਼ਮ੍ਹਾ ਜਗਾ ਦੇਣੀ, ਜਿਥੋਂ ਚਾਨਣ ਲੈਸੀ ਜਗ ਸਾਰਾ।
ਇਕ ਠੰਢ ਦਾ ਸੋਮਾ ਫੁਟ ਪੈਸੀ, ਜਿਥੋਂ ਤ੍ਰਿਪਤਤ ਹੋਸੀ ਜਗ ਸਾਰਾ।
ਸਭ ਵੈਰ ਵਿਰੋਧ ਮਿਟਾ ਦੇਣੇਂ, ਤੇ ਅਮਨ ਫੁਹਾਰਾ ਪਾਵਾਂ ਗੇ।
ਅਸੀਂ ਏਸ ਅਮਨ ਦੇ ਝੰਡੇ ਨੂੰ, ਕੁਲ ਦੁਨੀਆਂ ਵਿਚ ਝੁਲਾਵਾਂ ਗੇ।

ਅਸਾਂ ਅਪਨੇ ਦੇਸ਼ ਤੇ ਧਰਮ ਲਈ, ਸਿਰ ਧੜ ਦੀ ਬਾਜ਼ੀ ਲਾ ਦੇਣੀ।
ਜੋ ਇਸ ਵਲ ਕੈਰੀ ਨਜ਼ਰ ਕਰੇ, ਉਹਨੂੰ ਨਾਨੀ ਯਾਦ ਕਰਾ ਦੇਣੀ।
ਮਰ ਜਾਵਾਂ ਗੇ ਪਰ ਗੱਦਾਰੀ ਨਾ, ਇਸ ਦੇ ਨਾਲ ਕਮਾਵਾਂ ਗੇ।
ਅਸੀਂ ਏਸ ਅਮਨ ਦੇ ਝੰਡੇ ਨੂੰ, ਕੁਲ ਦੁਨੀਆਂ ਵਿਚ ਝੁਲਾਵਾਂ ਗੇ।

ਦੁਖੀਆ ਨਾ ਜਗ ਤੇ ਰਹਿ ਜਾਵੇ, ਸਤਿਗੁਰ ਜੀ ਏਹ ਫਰਮਾਇਆ ਸੀ।
ਗਊਆਂ ਦੇ ਦੁਖੜੇ ਹਰਨ ਲਈ, ਕੂਕਾ ਦਲ ਆਪ ਬਨਾਇਆ ਸੀ।
ਉਸ ਦਲ ਦੇ ਬੀਰ ਸਿਪਾਹੀ ਹਾਂ ਧੁੰਮਾਂ ਜਗ ਅੰਦਰ ਪਾਵਾਂ ਗੇ।
ਅਸੀਂ ਏਸ ਅਮਨ ਦੇ ਝੰਡੇ ਨੂੰ, ਕੁਲ ਦੁਨੀਆਂ ਵਿਚ ਝੁਲਾਵਾਂ ਗੇ।

ਅਸਾਂ ਬਿਸ਼ਨ ਸਿੰਘ ਦਾ ਸਾਕਾ ਫਿਰ, ਦੁਨੀਆ ਨੂੰ ਯਾਦ ਕਰਾਉਣਾ ਏਂ।
ਅਸਾਂ ਜ਼ੁਲਮ ਸਿਤਮ ਦੇ ਕਾਵਨ ਨੂੰ, ਫੜ ਦਾਹੜੀਉਂ ਖ਼ੂਬ ਹਿਲਾਉਣਾ ਏਂ।
ਜੀਵੋ ਤੇ ਸਭ ਨੂੰ ਜੀਣ ਦਿਉ, ਆਦਰਸ਼ ਇਹੀ ਅਪਨਾਵਾਂ ਗੇ।
ਅਸੀਂ ਏਸ ਅਮਨ ਦੇ ਝੰਡੇ ਨੂੰ, ਕੁਲ ਦੁਨੀਆਂ ਵਿਚ ਝੁਲਾਵਾਂ ਗੇ।

ਜ਼ਾਲਮ ਤੇ ਜਾਬਰ ਦੁਨੀਆਂ ਤੇ, ਜਦ ਇਕ ਵੀ ਨਾ ਰਹਿ ਜਾਵੇਗਾ।
ਮਾੜਾ ਤਕੜਾ ਸਭ ਸਮ ਹੋਸੀ, ਤਦ ਪ੍ਰੀਤਮ ਫੇਰੀ ਪਾਵੇਗਾ।
ਅਮਰੀਕ ਤਦੋਂ ਅਸੀਂ ਰਲ ਮਿਲਕੇ, ਕੋਟਾਂ ਭਰ ਖੁਸ਼ੀ ਮਨਾਵਾਂ ਗੇ।
ਅਸੀਂ ਏਸ ਅਮਨ ਦੇ ਝੰਡੇ ਨੂੰ, ਕੁਲ ਦੁਨੀਆਂ ਵਿਚ ਝੁਲਾਵਾਂ ਗੇ।

# ਇਕ ਚਿਠੀ

ਸ਼੍ਰੀ ਗੁਰਦੇਵ ਜੀ !

ਜਦੋਂ ਕੁਰਖਸ਼ੇਤਰ ਵਿਚ ਕੈਰਵ ਵਿਅਕਤੀਆਂ ਦੀ ਕਪਟ ਨੀਤੀ ਨਾਲ ਅਰਜਨ ਦੀ ਗੈਰ ਹਾਜਰੀ ਵਿਚ ਵਿਊਹ ਚਕਰ ਯੁਗਤੀ ਦੀ ਜੰਗ ਦਾ ਐਲਾਨ ਕਰ ਦਿਤਾ ਗਿਆ ਤਾਂ ਪਾਂਡਵਾਂ ਦੀ ਤਰਫ਼ ਕਹਿਰ ਦੇ ਫਿਕਰ ਦਾ ਹਰਾਵਾਂ ਝੱਦਲ ਛਾ ਗਿਆ। ਕਿਉਂਕਿ ਅਰਜਨ ਤੋਂ ਬਗੈਰ ਇਸ ਢੰਗ ਦੀ ਜੰਗ ਹੋਰ ਕੋਈ ਨਹੀਂ ਸੀ ਲੜ ਸਕਦਾ। ਯੁਧਿਸ਼ਟਰ, ਭੀਮ ਅਤੇ ਕ੍ਰਿਸ਼ਨ ਨੂੰ ਅਗਲੇ ਦਿਨ ਹਾਰ ਦਾ ਨਿਸਚਾ ਹੋ ਰਿਹਾ ਸੀ ਤਾਂ ਅਚਨਚੇਤ ਅਭਮੰਨੂੰ ਨੇ ਪਾਡਵਾਂ ਦੀ (war councile) ਵਿਚ ਆਪਣੇ ਆਪ ਨੂੰ ਪੇਸ਼ ਕੀਤਾ ਅਤੇ ਆਖਿਆ ਕਿ ਜਦੋਂ ਮੈਂ ਆਪਣੀ ਮਾਤਾ ਦੇ ਗਰਭ ਵਿਚ ਸਾਂ ਤਾਂ ਇਸ ਯੁਧ ਯੁਕਤੀ ਦੀ ਕਥਾ ਮੇਰੀ ਮਾਂ ਨੇ ਸੁਣੀ ਸੀ ਅਤੇ ਓਦੋਂ ਦਾ ਮੈਨੂੰ ਇਸਦਾ ਕੁਛ ਭੇਦ ਹੈ। ਤੁਸੀਂ ਮੈਨੂੰ ਆਗਿਆ ਬਖਸ਼ੋ, ਮੈਂ ਆਪਣੇ ਪਿਤਾ ਅਰਜਨ ਦੇ ਥਾਂ ਓਦੋਂ ਤਕ ਕੈਰਵਾਂ ਦੀ ਫੌਜ ਨੂੰ ਨਿਰਸੰਦੇਹ ਠਲ੍ਹਾਂਗਾ।

ਇਸਤੋਂ ਸਾਬਤ ਹੁੰਦਾ ਹੈ ਕਿ ਮਾਂ ਦੇ ਖਿਆਲਾਂ ਦਾ ਅਸਰ ਉਸਦੇ ਗਰਭ ਵਿਚਲੇ ਬਚੇ ਤੇ ਜ਼ਰੂਰ ਹੁੰਦਾ ਹੈ। ਜਦੋਂ ਮੈਂ ਆਪਣੀ ਮਾਂ ਦੇ ਗਰਭ ਵਿਚ ਸਾਂ ਓਦੋਂ ਮੇਰੀ ਮਾਂ ਦੀ ਸ਼ਰਧਾ ਸਤਿਗੁਰੂ ਰਾਮ ਸਿੰਘ ਜੀ ਦੀ ਗੱਦੀ ਤੇ, ਅਤੇ ਉਸਦੀ ਗੱਦੀ ਤੇ ਬਿਰਾਜਮਾਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਦ੍ਰਿੜ੍ਹ ਹੋ ਚੁਕੀ ਸੀ। ਉਹ ਦੁਨਿਆਵੀ ਪੰਜ ਤਤਾਂ ਦਾ ਬਣਿਆ ਹੋਇਆ ਦੁਨਿਆਵੀ ਵਾਸ਼ਨਾ ਰਖਣ ਵਾਲਾ ਅਤੀ ਜੌਰਿਆ ਹੋਇਆ ਪੁਰਸ਼ ਨਹੀਂ ਸੀ ਸਮਝਦੀ ਬਲਕਿ ਸਾਖਿਆਤ ਆਪ ਅਕਾਲ ਪੁਰਖ ਬੈਕੁੰਠੋਂ ਉਤਰਆ ਹੋਇਆ ਸਮਝਦੀ ਸੀ ਅਤੇ ਦਰਬਾਰ ਸਾਹਿਬ ਦੇ ਸ਼ੁਰੂ ਵਾਲੇ ਸ਼ਬਦ '੧ਓ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈ ਭੰ।' ਜਿਸ ਹਸਤੀ ਨੂੰ ਦਰਸਾਉਂਦੇ ਹਨ ਉਹ ਹਸਤੀ ਤੁਹਾਨੂੰ ਸਮਝਦੀ ਸੀ। ਜੋ ਉਹ ਸਮਝਦੀ ਸੀ ਮੈਂ ਆਪਣੇ ਆਪ ਵੀ ਉਹੋ ਸਮਝਦਾ ਸਾਂ। ਮੇਰੀ ਬੀਬੀ ਦੀ ਸ਼ਰਧਾ ਬਨਣ ਵਿਚ ਮੇਰੇ ਪਿਤਾ ਦਾ ਹਥ ਘਟ ਨਹੀਂ ਸਮਝਿਆ ਜਾ ਸਕਦਾ। ਤੁਹਾਡੀ ਸ਼ਰਧਾ ਨਾਲ ਪਹਿਲਾਂ ਝੋਲੀ ਮੇਰੇ ਪਿਤਾ ਨੇ ਭਰੀ ਸੀ ਤੇ ਫਿਰ ਉਹ ਝੋਲੀ ਮੇਰੇ ਪਿਤਾ ਜੀ ਮੇਰੀ ਬੀਬੀ ਕੋਲ ਲਿਆਏ। ਫਿਰ ਦੋਹਾਂ ਨੇ ਰਲਕੇ ਉਸ ਸ਼ਰਧਾ ਦੀ ਝੋਲੀ ਨੂੰ ਸ਼ਰਧਾ ਦਾ ਅਮੁਕ ਭੰਡਾਰ ਬਣਾ ਲਿਆ। ਉਪਰੋਕਤ ਲਿਖਤ ਅਨੁਸਾਰ ਜਦੋਂ ਮੈਂ ਗਰਭ ਵਿਚ ਸਾਂ ਮੇਰੀ ਮਾਂ ਦੀ ਸ਼ਰਧਾ ਮੇਰੇ ਉਤੇ ਅਸਰ ਕਰ ਰਹੀ ਸੀ।

ਜਦੋਂ ਮੈਂ ਸੁਰਤ ਸੰਭਾਲੀ ਤਾਂ ਮੈਂ ਬੀਬੀ ਤੇ ਬਾਪੂ ਨੂੰ ਤੁਹਾਡੀ ਮਹਿਮਾ ਕਰਦਿਆਂ ਸੁਣਿਆ। ਬੀਬੀ ਨੇ ਆਖਣਾ "ਪਾਲ ਦਾ ਬਾਪੂ, ਸਤਿਗੁਰ ਆਪ ਸਤਿਗੁਰ ਹੈ, ਜਦੋਂ ਤੁਹਾਨੂੰ ਬਾਰ ਵਿਚ ਗਿਆਂ ਬਹੁਤ ਦਿਨ ਹੋ ਗਏ ਤਾਂ ਮੈਂ ਵਿਛੋੜੇ ਵਿਚ ਤੜਫਦੀ ਸਾਂ। ਮੈਨੂੰ ਚਾਰ ਚੁਫੇਰੇ ਅਨ੍ਹੇਰਾ ਹੋ ਗਿਆ, ਮੈਨੂੰ ਇੰਵ ਜਾਪੇ ਜਿਵੇਂ ਮੈਂ ਸਾਰੀ ਉਮਰ ਤੜਫਦੀ ਰਹੀ ਹਾਂ ਤੇ ਮੇਰੇ ਕੁਛ ਦਿਨਾਂ ਦੇ ਵਿਛੋੜੇ ਦਾ ਦੁਖ ਬਿਅੰਤ ਲੰਮਾ ਜਾਪਦਾ ਸੀ। ਜਦੋਂ ਮੈਨੂੰ ਤੁਹਾਡੇ ਨਾਲ ਮਾਣੀਆਂ ਪਹਿਲੀਆਂ ਖੁਸ਼ੀਆਂ ਚੇਤੇ ਆਉਂਦੀਆਂ ਤਾਂ ਲੋਹੜਾ ਪਾ ਜਾਂਦੀਆਂ। ਨਿਰਾਸਤਾ ਮੇਰੇ ਦਿਲ ਨੂੰ ਘੁਟਕੇ ਫੜ ਲੈਂਦੀ। ਮੇਰਾ ਸਾਹ ਬੰਦ ਹੋ ਜਾਂਦਾ ਮੈਂ ਹੋਰ ਬਹਿ ਨ ਸਕਦੀ ਤੇ ਲੰਮੀ ਪੈ ਜਾਂਦੀ। ਇਕ ਦਿਨ ਮੈਂ ਸਤਿਗੁਰ ਅਗੇ ਉਚੇਚੀ ਅਰਦਾਸ ਕੀਤੀ। ਉਸ ਰਾਤ ਮੈਨੂੰ ਸੁਪਨਾ

ਆਇਆ ਕਿ ਸਚੇ ਪਾਤਸ਼ਾਹ ਆਪਣੇ ਪਿੰਡ ਕੋਟਲੇ ਘੋੜੇ ਤੇ ਚੜ੍ਹੇ ਸਤਾਂ ਸੂਬਿਆਂ ਸਮੇਤ ਆਏ। ਹਵੇਲੀ ਦੇ ਬੂਹੇ ਦੇ ਬਾਹਰ ਸੜਕ ਤੇ ਮਿਲੇ। ਮੈਂ ਦੌੜਕੇ ਮਥਾ ਟੇਕਿਆ ਤੇ ਮੈਨੂੰ ਦਿਆਲ ਹੋਕੇ ਆਖਣ ਲਗੇ– "ਤੂੰ ਉਦਾਸ ਕਿਉਂ ਹੈਂ? ਅਜ ਆ ਜਾਵੇਗਾ।" ਤਾਂ ਮੇਰੀ ਅਖ ਖੁਲ੍ਹ ਗਈ। ਉਸ ਦਿਨ ਤੁਸੀਂ ਆ ਗਏ ਤੇ ਅਗੋਂ ਬਾਪੂ ਜੀ ਆਖਣ ਲਗੇ "ਈਸੋ ਸਤਿਗੁਰ ਜਾਣੀ ਜਾਣ ਹਨ।" ਤੂੰ ਮੈਨੂੰ ਦਸਦੀ ਜੂ ਮੈਂ ਫਿ ਜਦੋਂ ਆਪਣਾ ਗਿਆਨ (ਗਿਆਨ ਮੇਰਾ ਵਡਾ ਭਰਾ ਸੀ ਜੇਹੜਾ ਨਿਕਾ ਹੁੰਦਾ ਹੀ ਸੁਰਗਵਾਸ ਹੋ ਗਿਆ ਸੀ) ਗੁਜ਼ਰਿਆ ਸੀ ਜਿਸਦੇ ਵਾਸਤੇ ਤੂੰ ਬਹੁਤ ਹੀ ਗਮਕੀਤਾ ਸੀ ਤੇ ਜਦੋਂ ਪਾਲ ਹੋਣ ਵਾਲਾ ਸੀ ਤੇ ਤੂੰ ਕਦੀ ਮੁੰਡਾ ਤੇ ਕਦੀ ਕੁੜੀ ਹੋਣ ਦੇ ਸ਼ਕਾਂ ਵਿਚ ਪੈਂਦੀ ਸੈਂ। ਓਦੋਂ ਤੂੰ ਆਪਣੇ ਮਨ ਦੀ ਬਿਰਤੀ ਸਤਿਗੁਰ ਦੇ ਚਰਨਾਂ ਵਿਚ ਜੋੜ ਕੇ ਅਰਜ਼ ਕਰਦੀ ਸੈਂ ਕਿ ਮੈਨੂੰ ਮੇਰਾ ਗਿਆਨ ਫਿਰ ਦੇਦੇ। (ਬਾਪੂ ਜੀ ਹੋਰਾਂ ਦੀ ਆਵਾਜ਼ ਭਾਰੀ ਹੋ ਜਾਂਦੀ ਤੇ ਰੁਕ ਜਾਂਦੀ ਤੇ ਅਖਾਂ ਵਿਚ ਅਥਰੂ ਆ ਜਾਂਦੇ ਕੁਝ ਦਿਰ ਬਾਦ ਗਲ ਫਿਰ ਤੁਰਦੀ) ਫਿਰ ਤੈਨੂੰ ਉਹ ਸੁਪਨੇ ਵਿਚ ਮਿਲੇ। ਦੀਵਾਨ ਲਗਾ ਸੀ, ਕੀਰਤਨ ਹੋ ਰਿਹਾ ਸੀ। ਸੰਗਤਾਂ ਸਜੀਆਂ ਸਨ ਤੇ ਤੂੰ ਗਰਭਵਤੀ ਸਤਿਗੁਰਾਂ ਨੂੰ ਮਥਾ ਟੇਕਣ ਗਈਓਂ ਤੇ ਜਦੋਂ ਤੂੰ ਮਥਾ ਟੇਕਕੇ ਉਠੀਓਂ ਤਾਂ ਸਤਿਗੁਰਾਂ ਤੇਰੇ ਵਲ ਤਕਿਆ ਤਾਂ ਫਿਰ ਉਨਾਂ ਨੇ ਲਾਗੇ ਬੈਠੇ ਸੰਤ ਨੂੰ ਆਖਿਆ– "ਭਈ, ਬੀਬੀ ਨੂੰ ਸੇਬ ਦਿਉ" ਤਾਂ ਉਨ੍ਹਾਂ ਤੈਨੂੰ ਸੋਹਣਾ ਸਜਰਾ ਲਾਲ ਰੰਗ ਦਾ ਸੇਬ ਦਿੱਤਾ ਤੇ ਪਾਲ ਸਾਡਾ ਉਨ੍ਹਾਂ ਦੀ ਹੀ ਦਾਤ ਹੈ। ਤਾਂ ਮੇਰੀ ਬੀਬੀ ਤੇ ਬਾਪੂ ਇਸਤਰਾਂ ਗਲਾਂ ਕਰਦੇ ਕਰਦੇ ਨਸ਼ੇ ਵਿਚ ਆ ਜਾਂਦੇ। ਦੁਨੀਆਂ ਭੂਲ ਜਾਂਦੀ, ਦੁਖ ਭੁਲ ਜਾਂਦੇ। ਰੋਜ਼ ਇਸਤਰਾਂ ਸ਼ਰਧਾ ਭਰੀਆਂ ਗਲਾਂ ਹੁੰਦੀਆਂ ਰਹੀਆਂ ਤੇ ਮੈਂ ਵਡਾ ਹੁੰਦਾ ਰਿਹਾ। ਮੇਰੇ ਕੋਰੇ ਮਨ ਤੇ ਕੋਈ ਰੰਗ ਚੜ੍ਹਦਾ ਰਿਹਾ।

ਸੰਸਾਰ ਦੇ ਸਾਰੇ ਸਿਆਣਿਆਂ ਦਾ ਇਹ ਖਿਆਲ ਹੈ ਕਿ ਆਦਮੀ ਨੇ ਜੋ ਕੁਝ ਵੀ ਬਣਨਾ ਹੁੰਦਾ ਹੈ ਉਹ ਪਹਿਲੇ ਹੀ ਬਾਰਾਂ ਤੇਰਾਂ ਵਰ੍ਹਿਆਂ ਵਿਚ ਬਣ ਜਾਂਦਾ ਹੈ। ਮੈਂ ਉਹ ਬਾਰਾਂ ਚੌਦਾਂ ਵਰ੍ਹੇ ਨਾਮਧਾਰੀਆਂ ਦੀ ਕੁਠਾਲੀ ਵਿਚ ਢਲਦਾ ਰਿਹਾ। ਓਹੋ ਕੁਝ ਬਣ ਗਿਆ ਜੋ ਨਾਮਧਾਰੀਆਂ ਦੀ ਕੁਠਾਲੀ ਬਣਾਂਦੀ ਹੈ। ਸਿਧੇ ਸ਼ਬਦਾਂ ਵਿਚ ਮੈਂ ਤੁਹਾਡਾ ਬਣ ਗਿਆ। (ਮੇਰੇ ਮਨ ਆਈਆਂ ਚੰਗਿਆਈਆਂ ਤੇ ਬੁਰਿਆਈਆਂ ਦੀਆਂ ਕਿਰਨਾਂ ਦਾ ਝਲਕਾਰਾ ਤੁਸੀਂ ਆਪ ਹੋ)।

ਤੁਹਾਡੇ ਬਣ ਜਾਣ ਵਾਲੀ ਗਲ ਇਕ ਵੇਰਾਂ ਹੁਣ ਫੇਰ ਆਣ ਸਾਬਤ ਹੋਈ। ਪਾਕਿਸਤਾਨ ਵਿਚੋਂ ਉਜੜਨ ਤੋਂ ਬਾਅਦ ਨੰਗਲ ਵਿਚ ਬੈਠਿਆਂ ਮੈਂ ਕਮਿਊਨਿਸਟ ਪਾਰਟੀ ਨੂੰ ਇਕ ਵੇਰੀ ਦੋ ਸੌ ਰੁਪੈ ਚੰਦਾ ਦਿਤਾ ਤਾਂ ਪਾਰਟੀ ਵਿਚ ਥੱਲਕਾ ਮਚ ਗਿਆ ਕਿ ਇਹ ਕੌਣ ਹੈ? ਕਿੱਡਾ ਕੁ ਹੈ? ਦੋ ਸੌ ਰੁਪਿਆ ਦੇਣ ਵਾਲਾ? ਕਮਿਊਨਿਸਟਾਂ ਵਿਚ ਆਮ ਲੋਕਾਂ ਨਾਲੋਂ ਇਕ ਉਚੇਚਾ ਗੁਣ ਹੁੰਦਾ ਹੈ ਕਿ ਹਰ ਗੱਲ ਦੀ ਸਚੀ ਤੇ ਸਹੀ ਪੜਚੋਲ ਕਰਦੇ ਹਨ। ਮੇਰੀ ਇਸ ਗੱਲ ਦੀ ਪੜਚੋਲ ਵੀ ਕਮਿਊਨਿਸਟ ਕਰਨ ਲਗੇ, ਕੁਝ ਸਿਆਣੇ ਕਾਮਰੇਡ ਮੇਰੇ ਘਰ ਆਏ। ਉਨ੍ਹਾਂ ਸੋਚਿਆ ਕਿ ਕਾਮਰੇਡ ਪਾਲ ਸਿੰਘ ਬਿਲਕੁਲ ਗਰੀਬ ਆਦਮੀ ਹੈ, ਇਹਦੀ ਪਾਇਆਂ ਏਡੀ ਗਲ ਜੋਗੀ ਨਹੀਂ। ਇਹ ਕਿਸਤਰਾਂ ਹੋ ਗਿਆ? ਉਨ੍ਹਾਂ ਖੋਜ ਕਰਕੇ ਨਤੀਜਾ ਕਢਿਆ ਕਿ ਉਸਦਾ ਪਿਛਾ ਨਾਮਧਾਰੀ ਹੈ ਤੇ ਉਹਨਾਂ ਵਿਚ ਵਡੀ ਤੋਂ ਵਡੀ ਕੁਰਬਾਨੀ ਕਰਨ ਦਾ ਜਜ਼ਬਾ ਹੁੰਦਾ ਹੈ। ਇਸ ਕਰਕੇ ਇਹਨੇ ਆਪਣੇ ਟੱਬਰ ਦੀਆਂ ਅਕਹਿ ਲੋੜਾਂ ਨੂੰ ਇਕ ਪਾਸੇ ਕਰਕੇ ਪਾਰਟੀ ਦੀ ਸੇਵਾ ਵਿਚ ਵਿਤੋਂ ਵੱਧ ਛਾਲ ਮਾਰੀ ਹੈ। ੩੫ ਸਾਲਾਂ ਮਗਰੋਂ ਵੀ ਮੈਨੂੰ ਲੋਕਾਂ ਨਾਮਧਾਰੀਆ ਬਣਾ ਦਿਤਾ।

ਕੁਝ ਸਾਇੰਸਦਾਨਾਂ ਦੀਆਂ ਕਿਤਾਬਾਂ ਪੜ੍ਹੀਆਂ, ਅਤੇ ਕੁਝ ਫਿਲਾਸਫਰਾਂ ਦੀਆਂ,

ਕੁਝ ਪੋਲੇਟੀਸ਼ਨਜ਼ ਤੇ ਕੁਝ ਇਤਿਹਾਸ ਲਿਖਾਰੀਆਂ ਦੀਆਂ ਜਿਨ੍ਹਾਂ ਵਿਚ, ਅਰਿਸਟੋਟਲ, ਪਲੈਟੋ, ਰੂਸੋ, ਜੌਹਨ ਹੌਬਜ਼, ਹੀਗਲ, ਮਹਾਤਮਾ ਬੁਧ, ਡਰਾਵਿਨ ਅਤੇ ਮਾਰਕਸ ਆਦਿ ਸ਼ਾਮਲ ਹਨ ਤਾਂ ਮੈਨੂੰ ਜਾਪ ਪਿਆ ਕਿ ਰਬ ਹੈ ਨਹੀਂ ਪਰ ਇਹ ਇਕ ਨਾਂ ਜ਼ਰੂਰ ਹੈ। ਮੇਰਾ ਇਹ ਖਿਆਲ ਅਹਿਲ ਤੇ ਅਚੱਲ ਹੋ ਗਿਆ। ਬਦਲਣ ਵਾਲਾ ਨਹੀਂ ਪਰ ਇਹਦਾ ਇਹ ਮਤਲਬ ਨਹੀਂ ਕਿ ਰਬ ਦੇ ਨਾਂ ਨੇ ਦੁਨੀਆਂ ਵਿਚ ਕੁਝ ਸਵਾਰਿਆ ਨਹੀਂ। ਸਗੋਂ ਇਨ੍ਹਾਂ ਦੇ ਉਲਟ ਦੁਨੀਆਂ ਵਿਚ ਜਿੰਨੀ ਚੰਗਿਆਈ ਵੇਖਦੇ ਹਾਂ ਇਹ ਸਭ ਰਬ ਦੇ ਨਾਂ ਦੀ ਬਰਕਤ ਹੈ। ਪੰਥ ਰਬ ਦੇ ਨਾਂ ਵਿਚੋਂ ਨਿਕਲੇ ਹਨ। ਤੇ ਰਬ ਦੇ ਨਾਂ ਨੇ ਜੋ ਚੰਗਿਆਈ ਕੀਤੀ ਹੈ ਉਹ ਪੰਥਾਂ ਰਾਹੀਂ ਹੀ ਕੀਤੀ ਹੈ। ਮੁਸਲਮਾਨਾਂ ਦੇ ਰਾਜ ਦੀਆਂ ਬੁਰਾਈਆਂ ਦਿਨੋ ਦਿਨ ਖੁੰਬਾਂ ਵਾਂਗ ਵਧਦੀਆਂ ਜਾਂਦੀਆਂ ਸਨ। ਹਿੰਦੂ ਲੋਕਾਂ ਦਾ ਜਿਉਣਾ ਦੁਭਰ ਹੋ ਗਿਆ ਸੀ। ਹਿੰਦੂ ਧੀਆਂ ਦਾ ਕਦੋਂ ਦਿਲ ਕਰਦਾ ਸੀ ਕਿ ਆਪਣੇ ਮਾਪਿਆਂ ਤੇ ਵੀਰਾਂ ਤੋਂ ਵਿਛੜ ਜਾਣ ਤੇ ਮੁਸਲਮਾਨਾਂ ਦੇ ਘਰ ਜਾਕੇ ਮੁਲਾਂ ਰਾਹੀਂ ਮੁਸਲਮਾਨ ਗੁੰਡਿਆਂ ਨਾਲ ਵਿਆਹ ਕਰਾਉਣ ਤੇ ਗਾਂ ਦਾ ਮਾਸ ਖਾਣ ਲਈ ਮਜਬੂਰ ਕੀਤੀਆਂ ਜਾਣ। ਗੁਰੂ ਗੋਬਿੰਦ ਸਿੰਘ ਜੀ ਨੇ ਰੱਬ ਦੇ ਨਾਂ ਤੇ ਪੰਥ ਸਾਜਿਆ ਅਤੇ ਉਨ੍ਹਾਂ ਵਧੀਕੀਆਂ ਨੂੰ ਮੁਕਾ ਦਿਤਾ। ਉਸਦੇ ਮਗਰੋਂ ਜਦੋਂ ਅੰਗ੍ਰੇਜ਼ ਆਪਣੀਆਂ ਤੋਪਾਂ ਤੇ ਆਪਣੀਆਂ ਕਪਟੀ ਨੀਤੀਆਂ ਦੇ ਜ਼ੋਰ ਹਿੰਦੁਸਤਾਨ ਦੀ ਛਿੱਲ ਲਾਹਕੇ ਮਾਇਆ-ਹੜ੍ਹ ਇੰਗਲੈਂਡ ਵਿਚ ਵਗਾਉਂਦਾ ਸੀ ਅਤੇ ਹਿੰਦੁਸਤਾਨ ਵਿਚ ੧੮੫੭ ਵਾਲੀ ਬਗਾ-ਵਤ ਦੇ ਬਦਲੇ ਵਿਚ ਕੀਤੀ ਹਿੰਦੁਸਤਾਨੀਆਂ ਦੀ ਕਤਲੇਆਮ ਦੇ ਮਹਿਮ ਅੰਦਰ ਹਿੰਦੁਸਤਾਨ ਵਿਚੋਂ ਮੁੜ ਉਠਣ ਵਾਲੀ ਰੀੜ੍ਹ ਦੀ ਹਡੀ ਵਿਚੋਂ ਜਾਨ ਮੁਕ ਗਈ ਸੀ ਤਾਂ ਸਤਿਗੁਰ ਰਾਮ ਸਿੰਘ ਨੇ ਰਬ ਦੇ ਨਾਂ ਤੇ ਨਾਮਧਾਰੀ ਪੰਥ ਸਾਜਿਆ ਜਿਹੜਾ ਅੰਗਰੇਜ਼ੀ ਰਾਜ, ਜਿਸਤੇ ਕਦੀ ਸੂਰਜ ਡੁਬਦਾ ਹੀ ਨਹੀਂ ਸੀ, ਦੇ ਪਾਪ ਦੇ ਗੰਧਰਵ ਬ੍ਰਿਛ ਵੀ ਜਿਹੜਾ ਦੁਨੀਆਂ ਨੂੰ ਅਤੇ ਹਿੰਦੁਸਤਾਨੀਆਂ ਨੂੰ ਅਹਿਲ ਜਾਪਦਾ ਸੀ, ਉਸਦੀ ਮੂਲੀ ਜੜ੍ਹ ਤੇ ਉਸੇ ਰਬ ਦੇ ਨਾਂ ਦਾ ਕੁਹਾੜਾ ਮਾਰਿਆ ਅਤੇ ਖੋਖਲਾ ਕਰ ਦਿਤਾ ਅਤੇ ਥੋੜੇ ਚਿਰ ਬਾਦ ਗੁਰੂ ਰਾਮ ਸਿੰਘ ਜੀ ਦੀ ਪੇਸ਼ ਕੀਤੀ ਮਸਾਲ ਨੂੰ ਵੇਖਕੇ ਉਸ ਤੇ ਪਏ ਰਾਹ ਉਤੇ ਚਲਕੇ ਹੋਰ ਦੇਸ਼ ਭਰਾਵਾਂ ਨੇ ਉਸ ਹਬਕਾਏ ਹੋਏ ਦੁਖ ਨੂੰ ਰਲਕੇ ਧਕਾ ਮਾਰਿਆ ਤੇ ਸਿਰ ਪਰਨੇ ਕਰ ਦਿਤਾ। ਸੋ ਭਾਵੇਂ ਮੈਂ ਰਬ ਨੂੰ ਨਹੀਂ ਮੰਨਦਾ ਫਿਰ ਵੀ ਤੁਹਾਡੀ ਅਪਾਰ ਕ੍ਰਿਪਾ ਨੇ ਮੇਰੀਆਂ ਅੱਖਾਂ ਤੋਂ ਇਕ ਪੱਖੀ ਦਾ ਮੋਤੀਆ ਨਹੀਂ ਉਤਰਨ ਦਿਤਾ ਤੇ ਮੈਂ ਰਬ ਦੇ ਨਾਂ ਤੇ ਉਸਦੇ ਨਾਂ ਤੇ ਥਾਪੇ ਪੰਥਾਂ ਦੀ ਚੰਗਿਆਈ ਭਲੀ ਭਾਂਤ ਵੇਖ ਸਕਦਾ ਹਾਂ ਜਿਥੇ ਇਨਾਂ ਦੇ ਏਡੇ ਵਡੇ ਗੁਣ ਹਨ ਓਥੇ ਅੱਜ ਦੀ ਦੁਨੀਆਂ ਵਿਚ ਦੁਨੀਆਂ ਦੀ ਤਰੱਕੀ ਵਿਚ ਇਹ ਕੁਝ ਰੁਕਾਵਟ ਵੀ ਪਾਉਂਦੇ ਹਨ। ਪਰ ਕੁਝ ਘਾਟਾਂ ਦੇ ਬਾਵਜੂਦ ਵੀ ਅੱਜ ਪੰਥ ਦੁਨੀਆਂ ਦਾ ਬਹੁਤ ਭਲਾ ਕਰ ਸਕਦੇ ਹਨ। ਪਰ ਇਹ ਗੱਲ, ਜੇ ਫਿਰ ਕਦੇ ਮੌਕਾ ਨਸੀਬ ਹੋਇਆ ਫਿਰ ਕਰਾਂਗੇ।

ਮੈਂ ਤੁਹਾਡਾ ਹੋ ਗਿਆ। ਤੁਸਾਂ ਮੈਨੂੰ ਆਪਣਾ ਬਣਾ ਲਿਆ। ਪਰ ਸਮੇਂ ਦੇ ਚਕਰ ਚਲਣ ਨਾਲ ਇਸਤਰਾਂ ਹੋਇਆ ਕਿ ਮੈਂ ਸਰੀਰਕ ਤੌਰ ਤੇ ਤੁਹਾਥੋਂ ਕੁਝ ਦੂਰ ਹੋ ਗਿਆ, ਮੇਰਾ ਦੂਰ ਹੋਣਾ ਕੋਈ ਗਿਣੀ ਮਿਥੀ ਸੋਚ ਦੇ ਨਹੀਂ ਸੀ ਤੇ ਨਾ ਹੀ ਕੋਈ ਤੁਹਾਡੇ ਪ੍ਰਤਿਮੰਦ ਭਾਵਨਾ ਦਾ ਨਤੀਜਾ ਸੀ। (ਅਜ ਤਕ ਤੁਹਾਡੇ ਪ੍ਰਤੀ ਮੰਦ ਭਾਵਨਾ ਤੋਂ ਮੇਰਾ ਮਨ ਰਹਿਤ ਰਿਹਾ ਹੈ) ਸਗੋਂ ਸਹਿਜ ਸੁਭਾਵਿਕ ਅਤੇ ਮੇਰੀ ਘੱਟ ਅਕਲ ਦਾ ਨਤੀਜਾ ਸੀ, ਮੈਂ ਸਿਆਣੇ ਜਾਂ ਤੀਖਣ ਬੁਧੀ ਰਖਣ ਵਾਲਿਆਂ ਵਾਂਗ ਇਸ ਗਲ ਨੂੰ ਗਹੁ ਨਾਲ ਵਿਚਾਰਿਆ ਨਾ, ਸਗੋਂ (I left the things to themseleves to drift.)ਇਹ ਮੇਰੀ ਬਜਰ ਭੁਲ ਸੀ ਇਹਦੇ ਵਾਸਤੇ ਮੈਂ ਪਸਚਾਤਾਪ ਕਰਦਾ ਹਾਂ। ਤੁਸਾਂ ਮੈਨੂੰ ਆਪਣਾ

ਬਣਾ ਲਿਆ ਸੀ। ਪਰ ਤੁਸਾਂ ਵੀ ਮੈਨੂੰ ਰੌੜ੍ਹੇ ਪਏ ਨੂੰ ਅਵਾਜ਼ ਨਾਂ ਮਾਰੀ, ਤੁਹਾਨੂੰ ਕੁਝ ਗਿਲਾ ਸੀ। ਕਿਉਂਕਿ ਤੁਸਾਂ ਮੈਨੂੰ ਕੁਝ ਬਣਾਇਆ ਸੀ, ਸਵਾਰਿਆ ਸੀ, ਸੰਸਾਰ ਸਾਗਰ ਦੀਆਂ ਧੁੰਧਾਂ ਵਿਚ ਮਾੜਾ ਮੋਟਾ ਰਾਹ ਲਭਣ ਦੀ ਜਾਚ ਸਿਖਾਈ ਸੀ। ਮੈਂ ਥੋੜੀ ਤਾਕਤ ਲੈਕੇ ਕੁਝ ਵਿੰਗਾ ਵਿੰਗਾ ਜਾਣ ਲਗ ਪਿਆ। ਇਹ ਸੀ ਤੁਹਾਡੀ ਨਾ ਆਵਾਜ਼ ਮਾਰਨ ਦੀ ਵਜ੍ਹਾ ਪਹਿਲੀ। ਦੂਜੀ ਵਜ੍ਹਾ ਸੀ ਤੁਹਾਡਾ ਜਾਣੀ ਜਾਣ ਹੋਣਾਂ। ਤੁਸੀਂ ਜਾਨਦੇ ਸੋ ਕਿ ਇਹ ਸਹੁਰਾ ਅਜੇ ਬਚਾ ਹੈ, ਦਿਲੋਂ ਖੋਟਾ ਨਹੀਂ। ਇਸਨੇ ਆਪੇ ਮੁੜ ਆਉਣਾ ਹੈ। ਫਿਰ ਲੈਣ ਦਿਓ ਜਿਧਰ ਫਿਰਦਾ ਹੈ। ਖਾਏ ਪੀਏ ਹੋਏ ਮੋਟਾ। ਅਖੀਰ ਸਦਵਾਏਗਾ ਦਾਦੇ ਦਾ ਪੋਤਾ। ਭਾਵੇਂ ਮੈਂ ਸਰੀਰਕ ਤੌਰ ਤੇ ਤੁਹਾਥੋਂ ਦੂਰ ਰਿਹਾ। ਪਰ ਤੁਸੀਂ ਮੇਰੇ ਤੇ ਸਦਾ ਦਿਆਲ ਰਹੇ। ਜਦੋਂ ਵੀ ਤੁਹਾਨੂੰ ਇਨ੍ਹਾਂ ਪੰਦਰਾਂ ਵਰ੍ਹਿਆਂ ਵਿਚ ਯਾਦ ਆਇਆ ਤੁਹਾਡੇ ਮਨ ਨੇ ਮੈਨੂੰ ਅਸੀਸਾਂ ਦਿਤੀਆਂ ਜ਼ਰੂਰ ਦਿਤੀਆਂ। ਇਸ ਗਲੋਂ ਮੈਂ ਜਾਣੀ ਜਾਣ ਹਾਂ ਕਿ ਜਦੋਂ ਮੈਂ ਤੁਹਾਨੂੰ ਚੇਤੇ ਆਇਆ ਕਿਸ਼ਨ ਸਿੰਘ ਤੇ ਆਤਾਰ ਕੌਰ ਦੇ ਮੁੰਡੇ ਦੇ ਰੂਪ ਵਿਚ। ਤੇ ਓਥੋਂ ਤੁਸਾਂ ਮੈਨੂੰ ਹੋਰ ਬਖਸ਼ੀਸਾਂ ਦਿਤੀਆਂ, ਤੁਸੀਂ ਇਸ ਗਲੋਂ ਮੁਕਰ ਨਹੀਂ ਸਕਦੇ। ਮੇਰੇ ਕੋਲ ਸਾਖਿਆਤ ਸਬੂਤ ਮੌਜੂਦ ਹੈ। ਸਬੂਤ ਹੈ ਕਿ ਪਾਕਿਸਤਾਨ ਦੇ ਮਗਰੋਂ ਤੁਸੀਂ ਮੈਨੂੰ ਔਖਿਆਂ ਨਹੀਂ ਹੋਣ ਦਿਤਾ। ਸਾਰੀ ਦੁਨੀਆਂ ਔਖੀ ਹੋਈ ਹੈ ਪਰ ਤੁਸਾਂ ਮੇਰੇ ਤੇ ਬਹੁਤ ਕਿਰਪਾ ਰਖੀ ਹੈ। ਇੰਨਾਂ ਚਿਰ ਸਰੀਰਕ ਤੌਰ ਤੇ ਦੂਰ ਰਹਿਣ ਦੇ ਮਗਰੋਂ ਮੈਨੂੰ ਹੁਣ ਕੋਠੀ ਜਾਣਦਾ ਭੈਣ ਮਹਿੰਦਰੋ ਦੀ ਰਾਹੀਂ ਸੁਭਾਗ ਪ੍ਰਾਪਤ ਹੋਇਆ। ਜਦੋਂ ਸਵੇਰ ਵੇਲੇ ਤੁਸਾਂ ਜੀਪ ਕੋਲ ਖਲੋਤਿਆਂ ਮੈਨੂੰ ਜੱਫੀ ਵਿਚ ਲਿਆ ਤੇ ਜਿਹੜਾ ਮੈਨੂੰ ਉਦੋਂ ਚਾ ਚੜ੍ਹਿਆ, ਉਹ ਕਿਹੜਾ ਦੁਨੀਆਂ ਦਾ ਬੰਦਾ ਵਰਨਣ ਕਰ ਸਕਦਾ ਹੈ ਉਸਨੂੰ ਕਵੀ ਲਿਖਾਰੀ, ਆਰਟਿਸਟ ਤਾਂ ਭਾਵੇਂ ਕੋਈ ਛੁਹ ਦੇ ਸਣ ਪਰ ਮੈਂ ਕੌਣ ਹਾਂ ਕਿ ਕਲਮ ਰਾਹੀਂ ਕੋਈ ਅੰਦਾਜ਼ਾ ਪੇਸ਼ ਕਰ ਸਕਾਂ। ਹਾਂ ਮੈਨੂੰ ਇੰਞ ਭਾਸਦਾ ਹੈ ਕਿ ਜੇ ਮੇਰੀ ਬੀਬੀ ਆਪਣੇ ਮਰਨ ਤੋਂ ਬਾਰਾਂ ਵਰ੍ਹੇ ਪਿਛੋਂ ਅੱਜ ਜੀਊ ਪਵੇ ਤੇ ਮੈਨੂੰ ਘੁਟਕੇ ਆਪਣੀ ਹਿੱਕ ਨਾਲ ਲਵੇ ਤਾਂ ਉਹ ਚਾਅ ਭਾਵੇਂ ਇਸ ਚਾਅ ਦੀ ਤੁਲਨਾ ਕਰ ਸਕੇ। ਇਹ ਚਾਅ ਬੁਲ੍ਹੇ ਵਾਂਗ ਚੜ੍ਹ ਜਾਣ ਵਾਲਾ ਤੇ ਛੇਤੀ ਉਤਰ ਜਾਣ ਵਾਲਾ ਨਹੀਂ ਬਲਕਿ ਸਦੀਵੀ ਚੜ੍ਹਿਆ ਰਹਿਣ ਵਾਲਾ ਹੈ।

ਅਗਲੇ ਦਿਨ ਜਦੋਂ ਅਸੀਂ ਕੋਠੀ ਵਿਚ ਸਫ ਤੇ ਬੈਠੇ ਸਾਂ ਤੇ ਤੁਸੀਂ ਬੈਂਤ ਦੀ ਬਣੀ ਹੋਈ ਕੁਰਸੀ ਤੇ ਬੈਠੇ ਸੌ, ਮੈਨੂੰ ਇੰਞ ਭਾਸਦਾ ਸੀ ਜਿਵੇਂ ਚੂਚਾ ਸਿਲਾਂ ਕਾਵਾਂ ਤੋਂ ਡਰਕੇ ਭਜਕੇ ਆਪਣੀ ਮਾਂ ਦੇ ਕੂਲੇ ਖੰਭਾਂ ਵਿਚ ਲੁਕ ਜਾਂਦਾ ਹੈ ਓਨੂੰ ਇਉਂ ਭਾਸਦਾ ਹੈ ਕਿ ਉਹ ਦੁਨੀਆਂ ਵਿਚ ਸਭ ਤੋਂ ਵਡੇ ਕਿਲੇ ਵਿਚ ਆਣ ਬੈਠਾ ਹੈ। ਏਸੇ ਤਰਾਂ ਮੈਨੂੰ ਇਉਂ ਭਾਸਦਾ ਸੀ ਦੁਨੀਆਂ ਦੇ ਸਭ ਫਿਕਰ ਤੇ ਕਸ਼ਟ ਕੋਠੀ ਦੀ ਹਦ ਵਿਚ ਵੜਨੋਂ ਡਰਦੇ ਹਨ। ਜਿਸਤਰਾਂ ਸ਼ੈਤਾਨ ਨਿਰੰਕਾਰ ਦੀ ਕਚਹਿਰੀ ਵਿਚ।

ਬਚਨ ਕਰਦਿਆਂ ਜਦੋਂ ਤੁਸਾਂ ਆਖਿਆ ਸੀ ਤੁਹਾਡੇ ਆਪਣੇ ਘਰ ਵਿਚ ਕੁਛ ਆਦਮੀ ਹਨ ਜਿਨ੍ਹਾਂ ਨੂੰ ਸੁਖ ਦੇਣ ਵਾਸਤੇ ਤੁਸਾਂ ਆਪ ਦੁਖ ਉਠਾਇਆ, ਉਹ ਕੁਝ ਤੁਹਾਨੂੰ ਤੰਗ ਕਰਦੇ ਹਨ, ਤੁਹਾਡੇ ਕੋਮਲ, ਪਵਿਤਰ ਗਰੀਬ-ਹਿਤੂ ਮਨ ਨੂੰ ਦੁਖ ਦਿੰਦੇ ਹਨ। ਇਹ ਗੱਲ ਸੁਣਕੇ ਮੇਰਾ ਕਲੇਜਾ ਪਾਟ ਗਿਆ ਤੇ ਮੇਰਾ ਦਿਲ ਕੀਤਾ ਮੈਂ ਤੁਹਾਡੇ ਸਵੱਛ ਹਿਰਦੇ ਨੂੰ ਆਪਣੇ ਹਿਰਦੇ ਦੇ ਪੱਟ ਦੇ ਲਛੇ ਨਾਲੋਂ ਕੂਲੇ ਆਹਲਣੇ ਵਿਚ ਰਖ ਲਵਾਂ ਤੇ ਤੁਹਾਡੇ ਦਿਲ ਵਿਚੋਂ ਉਡਣ ਹਾਰ ਤਾਕਤ ਲੈਕੇ ਉਨ੍ਹਾਂ ਭੁਲਿਆਂ ਹੋਇਆਂ ਭਰਾਵਾਂ ਦੀਆਂ ਅਖਾਂ ਨੂੰ ਅਸਲੀਅਤ ਦੇਖਣ ਦੀ ਤਾਕਤ ਬਖਸ਼ਕੇ ਦਸਾਂ ਉਹ ਕਿਸਤਰਾਂ ਹੰਸਾਂ ਤੋਂ ਕਾਂ ਬਣ ਗਏ ਹਨ ਅਤੇ ਕਾਂ ਬੁਧੀ ਨਾਲ ਗੰਦ ਭਰੀਆਂ ਚੁੰਝਾਂ ਫੁਲਾਂ ਦੀ ਟੋਕਰੀ ਨੂੰ ਮਾਰਦੇ ਹਨ।



ਸ੍ਰੀ ਮਹਾਰਾਜ ਬੀਰ ਸਿੰਘ ਜੀ ਦੇ ਸਪੁਤ੍ਰ ਉਮਰ ਪੰਜ ਸਾਲ ਅਠ ਮਹੀਨੇ ਠਾਕਰ ਦਲੀਪ ਸਿੰਘ ਜੀ (ਖੜੇ)
ਤੇ ਛੋਟੇ ਠਾਕਰ ਜੀ ਜਿਨ੍ਹਾਂ ਦਾ ਨਾਮ ਅਜੇ ਨਹੀਂ ਰਖਿਆ

ਤੁਸੀਂ ਆਪ ਕੀ ਕੁਝ ਨਹੀਂ ਕਰ ਸਕਦੇ ਤੁਹਾਡੇ ਵਾਸਤੇ ਸਭ ਕੁਝ ਕਰਨਾਤੁਛ ਹੈ। ਜੇ ਤੁਸੀਂ ਪਾਕਿਸਤਾਨ ਦੇ ਮਹਾਂ ਧੁੰਧੂ ਕਾਰ ਵਿਚ ਲੱਖਾਂ ਜੀਵਾਂ ਦੇ ਸਿਰ ਤੇ ਹੱਥ ਰੱਖ ਕੇ ਰਖਿਆ ਕਰ ਸਕਦੇ ਹੋ, ਉਨ੍ਹਾਂ ਨੂੰ ਅੱਗੇ ਨਾਲੋਂ ਚੰਗੇਰਾ ਜੀਵਨ ਦੇ ਸਕਦੇ ਹੋ; ਜਦੋਂ ਲੋਕੀ ਦਾਣੇ ਦਾਣੇ ਨੂੰ ਤਰਸਦੇ ਸੀ ਤੁਸੀਂ ਗੁਰੂ ਨਾਨਕ ਵਾਲਾ ਮੋਦੀ ਖਾਨਾ ਖੋਲ ਕੇ ਲੋਕਾਂ ਦੇ ਢਿੱਡ ਭਰ ਸਕਦੇ ਸੋ। ਲੱਖਾਂ ਨੂੰ, ਦੋਹ ਚਹੁੰ ਨੂੰ ਦਿਹਾੜੀ ਡੰਗ ਨਹੀਂ, ਵਰ੍ਹਿਆਂ ਬੱਧੀ, ਤਾਂ ਹੋਰ ਕੁਝ ਕਰਨਾ ਤੁਹਾਡੇ ਲਈ ਕੀ ਅਉਖਾ ਹੈ। ਕੌਣ ਸੀ ਜਿਹੜਾ ਇਨ੍ਹਾਂ ਲੰਮੀਆਂ ਚੌੜੀਆਂ ਜ਼ਮੀਨਾਂ ਨੂੰ ਹਜ਼ਾਰਾਂ ਆਦਮੀਆਂ ਵਿਚ ਏਡੇ ਇਨਸਾਫ ਦੀ ਤਕੜੀ ਨਾਲ ਵੰਡ ਸਕਦਾ। ਏਡੇ ਵਡੇ ਪਿੰਡ ਸੰਤ ਨਗਰ ਵਿਚ ਇਕੋ ਇਕ ਖੂਹ ਸੀ। ਤੁਸਾਂ ਸਾਰਿਆਂ ਨਗਰ ਨਿਵਾਸੀਆਂ ਨੂੰ ਚਾਹੇ ਕੋਈ ਤਕੜਾ ਸੀ ਚਾਹੇ ਕੋਈ ਮਾੜਾ ਸੀ, ਇਕੋ ਜਿੰਨੀ ਜ਼ਮੀਨ ਦੇਕੇ ਸਾਰਿਆਂ ਦੇ ਢਿੱਡ ਵਿਚ ਅੰਨ ਪਾਇਆ ਅਤੇ ਤਸਿਆਂ ਦੇ ਮੂੰਹ ਵਿਚ ਪਾਣੀ ਦਿੱਤਾ। ਸਭ ਨੂੰ ਸੰਤੁਸ਼ਟ ਕੀਤਾ। ਇਹ ਤੁਹਾਡੀ ਤੀਖਣ ਬੁਧੀ ਅਤੇ ਇਕਸਾਰਤਾ ਚਾਹੁੰਣ ਵਾਲੇ ਮਨ ਦਾ ਸਬੂਤ ਸੀ ਸਾਰੀ ਜ਼ਮੀਨ ਸੰਤੁਸ਼ਟਤਾ ਪੂਰਵਕ ਵੰਡੀ ਹੋਈ ਅਖੀਂ ਵੇਖਕੇ ਵੀ ਮੈਨੂੰ ਯਕੀਨ ਨਹੀਂ ਆਉਂਦਾ ਕਿ ਏਡਾ ਵਡਾ ਕੰਮ ਇਸ ਇਨਸਾਫ ਪ੍ਰਸਤੀ ਨਾਲ ਕੀਤਾ ਜਾ ਸਕਦਾ ਹੈ। ਇਨ੍ਹਾਂ ਸਭਨਾਂ ਕੰਮਾਂ ਤੋਂ ਵਧੇਰੇ ਸ਼੍ਰੋਮਣੀ ਅਤੇ ਵਧੇਰੇ ਅਕਲ ਲਊ ਕੰਮ ਤੁਹਾਡਾ ਘੋੜਿਆਂ ਅਤੇ ਡਿਹਰੀ ਦਾ ਕੰਮ ਹੈ। ਉਥੇ ਜਾਕੇ ਇਕ ਸਧਾਰਨ ਆਦਮੀ ਦੀ ਅਕਲ ਬੌਂ ਹੋ ਜਾਂਦੀ ਹੈ। ੭੫ ਪੌਂਡ ਗਾਂ ਦਾ ਦੁਧ ਸਾਰੇ ਹਿੰਦੁਸਤਾਨ 'ਚੋਂ ਸਿਰਫ ਏਥੇ ਹੀ ਹੋ ਸਕਦਾ ਹੈ। ਜਿਥੇ ਏਡੇ ਵਡੇ ਕੰਮ ਚਲ ਸਕਦੇ ਹਨ ਵਿਦਿਆਲਾ ਚਲੌਣਾ ਇਕ ਮਮੂਲੀ ਗੱਲ ਹੈ।

ਜਿਥੋਂ ਤਕ ਆਦਮੀ ਲਭਣ ਦੀ ਗੱਲ ਹੈ ਓਥੇ ਵੀ ਤੁਹਾਨੂੰ ਕੋਈ ਘਾਟਾ ਨਹੀਂ ਜਿਥੇ ਤੁਹਾਡੇ ਪਿਆਰਾਂ ਭਰੇ ਮਨ ਨੇ ਕਵੀ ਜੀ ਵਰਗੇ ਆਦਮੀ ਨੂੰ ਜਿਸਦੀ ਕਲਮ ਵਿਚ ਪੱਥਰ ਮੋਮ ਕਰਨ ਦੀ ਤੇ ਹੁਮਲਾ ਸੁਕ ਗਈਆਂ ਕਈਆਂ ਰੂਹਾਂ ਵਿਚ ਤੁਹਾਡੀ ਥਾਪਣਾਂ ਨਾਲ ਗੁਰੂ ਰਾਮ ਸਿੰਘ ਜੀ ਦਾ ਦਿੱਤਾ ਹੋਇਆ ਅੰਮ੍ਰਿਤ ਭਰਨ ਦੀ ਸ਼ਕਤੀ ਹੈ ਅਤੇ ਜਿਸਨੇ ਸਤਿਯੁਗ ਨੂੰ ਓਸ ਯੁਗ ਦਾ ਜਿਸ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਲਿਆਉਣਾਂ ਚਹੁੰਦੇ ਸਨ ਤੇ ਜਿਹੜਾ ਯੁਗ ਰੂਸ, ਚੀਨ ਅਤੇ ਕਮਿਊਨਿਸਟ ਚਹੁੰਦੇ ਹਨ, ਅਸਲੀ ਵਕਤਾ ਬਣਾ ਦਿੱਤਾ ਹੈ, ਨੂੰ ਆਪਣੇਂ ਪਿਆਰ ਦੀਆਂ ਤਣਾਵਾਂ ਨਾਲ ਖਿੱਚ ਲਿਆ ਹੈ। ਓਥੇ ਤੁਹਾਨੂੰ ਹੋਰ ਬੰਦਿਆਂ ਦਾ ਘਾਟਾ ਨਹੀਂ ਹੈ। ਮੈਨੂੰ ਪਤਾ ਹੈ ਕਿ ਤੁਸਾਂ ਮੈਨੂੰ ਸਕੂਲ ਵਾਸਤੇ ਇਸ਼ਾਰਾ ਕਰਕੇ ਮੈਨੂੰ ਖੁਆਲਣ ਦਾ ਇਕ ਢੰਗ ਲਾਇਆ ਹੈ। ਮੈਂ ਕਿੱਡੇ ਵੱਡੇ ਭਾਗਾਂ ਵਾਲਾ ਹਾਂ। ਪਹਿਲਾਂ ਹੀ ਮੈਨੂੰ ਏਨਾਂ ਰਜਾ ਕੇ ਤੇ ਪੁਛਦੇ ਹੋ? ਕਿ ਕੋਈ ਕਸਰ ਤੇ ਨਹੀਂ? ਧੰਨ ਹੋ। ਉਹਨੂੰ ਕਸਰ ਕਿਥੇ ਜਿਸਦੇ ਵੱਲ ਤੁਹਾਡੀ ਨਜ਼ਰ ਸਵੱਲੀ ਹੈ। ਤੁਹਾਡੇ ਚਰਨਾਂ ਤੇ ਸਿਰ ਰੱਖਕੇ ਬੇਨਤੀ ਕਰਦਾ ਹਾਂ ਕਿ ਮੈਨੂੰ ਏਥੇ ਹੀ ਦਾਤਾਂ ਬਖਸ਼ੋ। ਆਪਣੇ ਘਰ ਦਾ ਬੂਹਾ ਮੇਰੇ ਵਾਸਤੇ ਅਤੇ ਸਾਡੇ ਸਾਰੇ ਪਰਵਾਰ ਵਾਸਤੇ ਸਦਾ ਖੁਲ੍ਹਾ ਰੱਖਣਾ।

ਮੈਂ ਹਾਂ ਤੁਹਾਡਾ ਦਾਸ—
ਪਾਲ ਸਿੰਘ
ਜੇਠੂ ਨੰਗਲ, ਮਜੀਠਾ
ਅੰਮ੍ਰਿਤਸਰ



# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ
## ਭਾਸ਼ਾਈ ਨਜ਼ਰੀਆ

[ਮਾਸਟਰ ਅਜੀਤ ਸਿੰਘ ਜੀ ਚੀਮਾਂ

ਫਿਰਕਾ ਪ੍ਰਸਤ ਭਾਵੇਂ ਉਹ ਹਿੰਦੂ ਹੋਣ ਜਾਂ ਸਿਖ, ਹਰ ਵੇਲੇ ਇਸ ਖੋਜ ਵਿਚ ਰਹਿੰਦੇ ਹਨਕਿ ਕੋਈ ਐਸਾ ਮਸਲਾ ਹਥ ਆਵੇ ਜਿਸ ਨਾਲ ਉਹ ਆਪਣੀ ਨਿਜੀ ਲੀਡਰੀ ਬਹਾਲ ਰੱਖ ਸਕਨ। ਇਸ ਭਾਰਤ ਵਰਸ਼ ਮਜ਼ਬਾਂ ਦੀ ਧਰਤੀ ਉਤੇ ਨਿਤ ਕੋਈ ਨ ਕੋਈ ਝਗੜਾ ਮਜ਼ਬੀਅਤ ਦੇ ਨਾਂ ਹੇਠਾਂ ਖੜਾ ਰਹਿੰਦਾ ਹੈ। ਏਥੇ ਹਿੰਦੂ ਮੁਸਲਮ ਫਸਾਦ, ਸਿਖ ਹਿੰਦੂ ਫਸਾਦ ਤੇ ਹੋਰ ਅਨੇਕਾਂ ਝਗੜਿਆਂ ਦੀ ਅਗਨੀ ਠੰਢੀ ਨਹੀਂ ਹੁੰਦੀ। ਇਸ ਮੁਜ਼ਬ ਦੇ ਹਵਨ ਤੇ ਲੱਖਾਂ ਮਾਸੂਮ ਜਿੰਦੜੀਆਂ ਦੀ ਅਹੂਤੀ ਪੈਂਦੀ ਹੀ ਰਹਿੰਦੀ ਸੀ। ਕਈ ਲੋਕ ਇਹ ਸੋਚਦੇ ਸਨ ਕਿ ਕਮ ਅਜ਼ਕਮ ਪੰਜਾਬ ਵਿਚੋਂ ਮੁਸਲਮਾਨ ਚਲੇ ਗਏ ਹਨ। ਅਤੇ ਹੁਣ ਓਹ ਇਨਸਾਨੀਅਤ ਨੂੰ ਕੁਚਲਨ ਵਾਲੇ ਝਗੜੇ ਛੋਈ ਦੀ ਅਗ ਵਾਂਗ ਬੁਝ ਜਾਣਗੇ। ਕੌਣ ਜਾਣਦਾ ਸੀ ਕਿ ਇਹ ਅਭਾਗਾ ਪੰਜਾਬ ਫਿਰ ਫਿਰਕਾ ਪਰਸਤੀ ਦੀ ਭੁਬਲ ਵਿਚ ਝੁਲਸਿਆ ਜਾਵੇਗਾ। ਫਿਰਕੂਆਂ ਨੂੰ ਹੋਰ ਕੋਈ ਇਸ਼ੂ ਨਜਰ ਪੈਂਦਾ ਨਾ ਦਿਸਿਆ ਤਾਂ ਉਹ ਭਾਸ਼ਾ ਨੂੰ ਸਾਮ੍ਹਣੇ ਰੱਖਕੇ ਰੌਲਾ ਪਾਣ ਲੱਗ ਪਏ।

ਪਿਛਲੀ ਮਰਦਮ ਸ਼ੁਮਾਰੀ ਨੇ ਸਾਬਤ ਕਰ ਦਿੱਤਾ ਹੈ ਕਿ ਮਜ਼ਬੀ ਜਨੂਨ ਅਜੇ ਤੀਕ ਲੋਕਾਂ ਦੇ ਸਿਰ ਤੇ ਸਵਾਰ ਹੈ। ਦਿਨ ਬਦਿਨ ਇਹ ਮਸਲਾ ਗਰਮ ਹੋ ਰਿਹਾ ਹੈ। ਪਰ ਇਸ ਜਦੋ ਜਹਿਦ ਦੀ ਜਿਲ੍ਹਣ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਪੰਥ ਨੂੰ ਖੁਭਣ ਤੋਂ ਬਚਾਈ ਰਖਿਆ ਹੈ ਤਾਂ ਹੀ ਟਰਬਿਊਨ ਮਿਤੀ ੧੧-੯-੫੯ ਵਿਚ ਅਖਬਾਰ ਦੇ ਖਾਸ ਨਾਮਾ ਨਗਾਰ ਨੇ ਲਿਖਿਆ ਹੈ: "ਕੂਕੇ, ਜਿਵੇਂ ਏਨ੍ਹਾਂ ਨੂੰ ਪੁਕਾਰਿਆ ਜਾਂਦਾ ਹੈ, ਬਿਲਕੁਲ ਖਾਮੋਸ਼ ਹਨ। ਉਨਾਂ ਨੇ ਕਿਸੇ ਭਾਸ਼ਾਈ ਐਜੀਟੇਸ਼ਨ ਵਿਚ ਹਿਸਾ ਲੈਣ ਤੋਂ ਪ੍ਰਹੇਜ਼ ਕੀਤਾ ਹੈ।" ਦੁਨੀਆਂ ਦੀ ਇਹ ਨਿਰਪਖ ਰਾਇ ਕੇਵਲ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਅਗਵਾਈ ਦਾ ਹੀ ਬਾਇਸ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਨਜ਼ਰੀਆ, ਭਾਸ਼ਾ ਦੇ ਮੁਤਲਿਕ, ਬੜਾ ਨਿਰਪਖ ਅਤੇ ਢੁਕਵਾਂ ਸੀ। ਮੇਰੇ ਖਿਆਲ ਵਿਚ ਜੇਕਰ ਹਰ ਪੰਜਾਬੀ ਉਨਾਂ ਦੇ ਨਜ਼ਰੀਏ ਨੂੰ ਅਪਨਾਏ ਤਾਂ ਇਹ ਝਗੜੇ ਖਤਮ ਹੋਸਕਦੇ ਹਨ। ਭਾਦ੍ਰੋਂ ੨੦੧੪ ਪਰਯੋਗ ਦੇ ਮੇਲੇ ਸ੍ਰੀ ਸਤਿਗੁਰੂ ਜੀ ਨੇ ਭਾਸ਼ਾ ਦੇ ਮੁਤਲਿਕ ਜੋ ਕੁਝ ਆਪਣੇ ਵਿਚਾਰ ਪਰਗਟ ਕੀਤੇ ਸਨ ਉਨਾਂ ਦਾ ਸੰਖੇਪ ਮੈਂ ਹੇਠ ਲਿਖੇ ਸ਼ਬਦਾਂ ਵਿਚ ਦੇਂਦਾਹਾਂ।

'ਮੈਨੂੰ ਇਸ ਗਲ ਦਾ ਬੜਾ ਭਾਰੀ ਦੁੱਖ ਹੁੰਦਾ ਹੈ ਜਦ ਮੈਂ ਹਿੰਦੂਆਂ ਅਤੇ ਸਿਖਾਂ ਨੂੰ ਭਾਸ਼ਾ ਦੇ ਮਸਲੇ ਤੇ ਝਗੜਦਾ ਵੇਖਦਾ ਹਾਂ। ਹਿੰਦੂ ਪੰਜਾਬੀ ਨੂੰ ਆਪਣੀ ਭਾਸ਼ਾ ਨਹੀਂ ਮੰਨਦੇ ਤੇ ਸਿੱਖ ਹਿੰਦੀ ਨੂੰ ਪੜ੍ਹਨਾ ਪਸੰਦ ਨਹੀਂ ਕਰਦੇ। ਪਰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਆਪਣੀਆਂ ਅਖਬਾਰਾਂ ਇਹ ਲੋਕ ਉਰਦੂ ਵਿਚ ਕਢਦੇ ਹਨ। ਝਗੜਾ ਪੰਜਾਬੀ ਤੇ ਹਿੰਦੀ ਦਾ ਹੈ ਪਰਉਹ ਝਗੜਾ ਹੁੰਦਾ ਉਰਦੂ ਦੀਆਂ ਅਖਬਾਰਾਂ ਵਿਚ ਹੈ। ਕਿੰਨੀ ਹਾਸੋਹੀਣੀ ਗਲ ਹੈ, ਜਿਨਾਂ ਜ਼ਬਾਨਾਂ ਦਾ ਝਗੜਾ ਹੈ ਉਨਾਂ ਨੂੰ ਕੋਈ ਪੁਛਦਾ ਵੀ ਨਹੀਂ ਜੇ ਕਰ ਇਹ ਲੋਕ ਏਨੇ ਹਿੰਦੀ ਤੇ ਪੰਜਾਬੀ ਦੇ ਪਿਆਰੇ ਹਨ ਤਾਂ ਉਨਾਂ ਨੂੰ ਆਪਣੀਆਂ ਅਖਬਾਰਾਂ ਵੀ

ਏਨ੍ਹਾਂ ਬੋਲੀਆਂ ਵਿਚ ਕਵਣੀਆਂ ਚਾਹੀਦੀਆਂ ਹਨ, ਆਪ ਨੇ ਕਿਹਾ ਸੀ ਕਿ ਅਸੀਂ ਪੰਜਾਬੀ ਹਾਂ ਸਾਡੀ ਬੋਲੀ ਪੰਜਾਬੀ ਹੈ, ਸਾਡਾ ਪਹਿਰਾਵਾ ਰਸਮੋ ਰਿਵਾਜ ਤੇ ਸਾਹਿਤ ਪੰਜਾਬੀ ਵਿਚ ਹੈ। ਸਾਡੇ ਜੰਮਣ ਦੇ ਗੀਤ ਮਰਣੇ ਤੇ ਰੋਣ ਦੇ ਵੈਣ ਵਿਆਹਾਂ ਸ਼ਾਦੀਆਂ ਵਿਚ ਗਾਉਣ ਵਾਲੇ ਗੀਤ ਪੰਜਾਬੀ ਵਿਚ ਹਨ, ਇਸ ਲਈ ਸਾਨੂੰ ਪੰਜਾਬੀ ਭਾਸ਼ਾ ਤੋਂ ਮੁਨਕਰ ਨਹੀਂ ਹੋਣਾ ਚਾਹੀਦਾ। ਪਹਿਲਾਂ ਅਸੀਂ ਪੰਜਾਬੀ ਹਾਂ ਫਿਰ ਹਿੰਦੋਸਤਾਨੀ। ਰਾਸ਼ਟਰ ਭਾਸ਼ਾ ਸਾਡੀ ਹਿੰਦੀ ਹੈ ਤੇ ਪ੍ਰਾਂਤਕ ਬੋਲੀ ਪੰਜਾਬੀ ਹੈ।''

ਕਿੰਨਾਂ ਪਿਆਰਾ ਤੇ ਮਿਠਾ ਭਾਸ਼ਨ ਸੀ ਮੇਰੀ ਸਰਕਾਰ ਦਾ! ਪਾਠਕ ਸਜਨ ਅੰਦਾਜ਼ਾ ਲਾਉਣ ਹਜ਼ੂਰ ਦੇ ਏਹਨਾਂ ਸ਼ਬਦਾਂ ਦਾ। ਕੁਝ ਸਾਲ ਹੋਏ ਹਨ, ਪੰਜਾਬੀ ਡੀਪਾਰਟਮੈਂਟ ਵਲੋਂ ਅੰਮ੍ਰਿਤਸਰ ਵਿਖੇ ਪੰਜਾਬੀ ਬੋਲੀ ਦੀ ਉਨਤੀ ਲਈ ਇਕਕਾਨ-ਫਰੰਸ ਹੋਈ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਉਸ ਵਿਚ ਨਿਮੰਤ੍ਰਿਤ ਕੀਤਾ ਗਿਆ ਸੀ ਸ੍ਰ: ਕ੍ਰਤਾਰ ਸਿੰਘ 'ਬਲਗਨ' ਕਵੀ ਨੇ ਮੈਨੂੰ ਦਸਿਆ ਕਿ ਮਹਾ-ਰਾਜ ਜੀ ਦਾ ਸਾਦਾ ਪਨ ਤੇ ਰੁਹਾਨੀਅਤ ਦੇ ਨੂਰ ਵਿਚ ਗੁੱਝਾ ਹੋਇਆ ਚੇਹਰਾ ਕਿਸ ਤਰ੍ਹਾਂ ਲੋਕਾਂ ਤੇ ਅਸਰ ਅੰਦਾਜ਼ ਹੋ ਰਿਹਾ ਸੀ। ਪ੍ਰਬੰਧਕਾਂ ਵਲੋਂ ਪੰਜਾਬੀ ਦੀ ਉਨਤੀ ਲਈ ਓਥੇ ਫੰਡ ਦੀ ਤੋੜ ਦਾ ਜ਼ਿਕਰ ਕੀਤਾ ਸੀ। ਹਜ਼ੂਰ ਨੇ ਪੰਜਾਬੀ ਦੇ ਅਪਟੂ ਡੇਟ ਪ੍ਰੈਸ ਲਈ ੫੦੦੦ ਰੁਪਏ ਦੀ ਰਕਮ ਦੇਣ ਦਾ ਇਕਰਾਰ ਕੀਤਾ ਸੀ। ਕਿੰਨਾਂ ਪਿਆਰ ਸੀ ਗ਼ਰੀਬ ਨਿਵਾਜ਼ ਜੀ ਦੇ ਦਿਲ ਵਿਚ ਪੰਜਾਬੀ ਭਾਸ਼ਾ ਲਈ। ਆਮ ਸਜਨ ਇਹ ਗੱਲ ਚੰਗੀ ਤਰ੍ਹਾਂ ਜਾਣਦੇ ਹਨ, ਬਲਕਿ ਹਜ਼ੂਰ ਆਪਣੇ ਮੁਬਾਰਕ ਭਾਸ਼ਣ ਵਿਚ ਵੀ ਇਹ ਕਹਿੰਦੇ ਸਨ 'ਕਿ ਜਿਸ ਮੇਰੇ ਕੋਲੋਂ ਚਿਠੀ ਦਾ ਉਤ੍ਰ ਲੈਣਾ ਹੋਵੇ, ਮੈਨੂੰਉਹ ਚਿਠੀ ਪੰਜਾਬੀ ਜਾਂ ਹਿੰਦੀ ਵਿਚ ਲਿਖੇ, ਨਹੀਂ ਤੇ ਮੇਰੇ ਵਲੋਂ, ਹੋਰ ਕਿਸੇ ਭਾਸ਼ਾ ਵਿਚ ਲਿਖੀ ਹੋਈ ਚਿਠੀ ਦੇ ਉਤ੍ਰ ਦੀ ਆਸ ਨਾ ਰਖੇ।'' ਹੁਣ ਮੈਂ ਆਪਣੇ ਜ਼ਾਤੀ ਤਜਰਬੇ ਆਪ ਦੀ ਗਿਆਤ ਲਈਕਲਮ ਸਪੁਰਦ ਕਰਦਾ ਹਾਂ। ਜੇਠ ਦਾ ਮਹੀਨਾ ਸੀ ਪਰ ਹੁਣ ਮੈਨੂੰ ਤਾਰੀਖ ਯਾਦ ਨਹੀਂ। ਸ੍ਰੀ ਮਾਨ ਪੂਜਯ ਸੰਤ ਇੰਦਰ ਸਿੰਘ ਜੀ ਚਕ੍ਰਵਰਤੀ ਮੇਰੇ ਕੋਲ ਆਏ ਹੋਏ ਸਨ। ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲਿਆਂ ਦੀ ਰਾਹੀਂ ਹਜ਼ੂਰ ਦਾ ਸੰਦੇਸ਼ ਮਿਲਿਆ 'ਛੇਤੀ ਭੈਣੀ ਸਾਹਿਬ ਆਓ'। ਚਕਰ ਵਰਤੀ ਜੀ ਤੇ ਮੈਂ ਦੋਵੇਂ ਸ੍ਰੀ ਭੈਣੀ ਸਾਹਿਬ ਪੁਜ ਗਏ। ਉਦੋਂ ਮਹਾਰਾਜ ਬੀਰ ਸਿੰਘ ਜੀ ਨੂੰ ਰਿਹਾ ਹੋਇਆਂ ਕੁਝ ਦਿਨ ਹੀ ਹੋਏ ਸਨ। ਹਜ਼ੂਰ ਕੋਠੀ ਵਿਚ ਸੁਭਾਇਮਾਨ ਸਨ। ਅੰਦਰ ਗਿਆ, ਪ੍ਰਨਾਮ ਕੀਤਾ। ਚਕ੍ਰਵਰਤੀ ਜੀ ਮਥਾ ਟੇਕਿਆ, ਅਖਾਂ ਇਕਦਮ ਅਥਰੂਆਂ ਨਾਲ ਸੇਜਲ ਹੋਗਈਆਂ, ਰਜ ਕੇ ਗਲਾਂ ਕੀਤੀਆਂ। ਦਿਲ ਹੋਲਾ ਹੋਗਿਆ। ਅਗਲੇ ਦਿਨ ਬਸੰਤ ਵਰਕਸ ਲੁਧਿਆਣੇ ਵਾਲਿਆਂ ਦੇ ਘਰ ਅਖੰਡ ਪਾਠ ਦਾ ਭੋਗ ਸੀ। ਮੈਂ ਵੀ ਹਜ਼ੂਰ ਨਾਲ ਲੁਧਿਆਣੇ ਗਿਆ। ਦੁਪਹਿਰ ਹੋ ਗਈ ਕੁਝ ਚਿਠੀਆਂ ਅੰਗ੍ਰੇਜ਼ੀ ਪੰਜਾਬੀ ਵਿਚ ਆਈਆਂ ਪਈਆਂ ਸਨ। ਹਜ਼ੂਰ ਨੇ ਹੁਕਮ ਕੀਤਾ – ਮਾਸਟਰ ਜੀ ਅੰਗਰੇਜ਼ੀ ਦੀਆਂ ਚਿਠੀਆਂ ਪੜ੍ਹਕੇ ਸੁਣਾਓ। ਮੈਂ ਪਹਿਲਾਂ ਅੰਗ੍ਰੇਜ਼ੀ ਵਿਚ ਪੜ੍ਹੀਆਂ ਫਿਰ ਪੰਜਾਬੀ ਵਿਚ ਉਲਥਾ ਕੀਤਾ। ਫਿਰ ਹੁਕਮ ਹੋਇਆ ਕਿ ਏਨ੍ਹਾਂ ਦੇ ਉਤ੍ਰ ਲਿਖੋ। ਚਿਠੀਆਂ ਦੇ ਉਤ੍ਰ ਅੰਗ-ਰੇਜ਼ੀ ਵਿਚ ਬੜੇ ਸੁੰਦਰ ਸ਼ਬਦਾਂ ਵਿਚ ਲਿਖੇ। ਜਦ ਚਿਠੀਆਂ ਦੇ ਉਤ੍ਰ ਪੜ੍ਹਕੇ ਸੁਣਾਏ ਤਾਂ ਕਹਿਣ ਲਗੇ– ਕਾਕਾ, ਅਸੀਂ ਪੰਜਾਬੀ ਹਾਂ ਅੰਗਰੇਜ਼ ਨਹੀਂ ਆਪਣੇ ਵਲੋਂ ਉਤ੍ਰ ਪੰਜਾਬੀ ਵਿਚ ਹੀ ਲਿਖੋ। ਮੈਂ ਦਿਲ ਵਿਚ ਮਹਿਸੂਸ ਕੀਤਾ ਕਿ ਕਿੰਨਾਂ ਪਿਆਰ ਹੈ ਆਪਦਾ ਮਾਦਰੀ ਭਾਸ਼ਾ ਨਾਲ, ਪੰਜਾਬੀ ਤੋਂ ਬਿਨਾਂ ਚਿਠੀ ਦਾ ਉਤ੍ਰ ਦੇਣਾ ਵੀ ਠੀਕ ਨਹੀਂ ਸਮਝਦੇ। ਮੇਰੇ ਦਿਮਾਗ ਵਿਚ ਗਾਂਧੀ ਜੀ ਦੇ ਉਹ ਸ਼ਬਦ ਵੀ ਆ ਟਕਰਾਏ 'ਮੈਨੂੰ ਦੁਖ ਹੁੰਦਾ ਹੈ ਜਦੋਂ ਮੈਂ ਨੌਜਵਾਨਾਂ ਤੇ ਕੁੜੀਆਂ ਨੂੰ ਅੰਗ੍ਰੇਜ਼ੀ ਵਿਚ ਚਿਠੀਆਂ ਲਿਖਦਾ ਵੇਖਦਾ ਹਾਂ ਏਨ੍ਹਾਂ ਨੂੰ ਆਪਣੀ ਮਾਦਰੀ ਬੋਲੀ ਵਿਚ ਖਤੋ ਕਿਤਾਬਤ ਕਰਨੀ

# ਤਕਣੀ

[ਸੰਤ ਆਤਮਾ ਸਿੰਘ ਜੀ ਸਨਖਤ੍ਰਵੀ

ਮੇਰੇ ਗੁਰੂ ਪ੍ਰਤਾਪ ਮਾਹੀ ਦੀ ਡਾਢੀ ਸੀ ਅਕਸੀਰ ਤੱਕਣੀ।
ਲੰਘਕੇ ਨੈਣੋਂ ਦਿਲ ਤੇ ਪੈਂਦੀ ਦੇਂਦੀ ਮਨ ਨੂੰ ਧੀਰ ਤੱਕਣੀ।
ਕੰਵਲ ਸਮਾਨ ਨੇਤਰਾਂ ਵਿਚੋਂ ਨਿਕਲੇ ਵਾਂਗ ਸਮੀਰ ਤੱਕਣੀ।
ਬਿਸਮਲ ਕਰਦੀ ਉਡਦੀਆਂ ਰੂਹਾਂ ਐਸੀ ਉਡਣਾਤੀਰ ਤੱਕਣੀ।
ਇਕੋ ਵਾਰ ਤਕਿਆਂ, ਡਿੱਠਾ, ਬਦਲ ਦਿੰਦੀ ਤਕਦੀਰ ਤੱਕਣੀ।
ਪਲਕ-ਝਲਕ ਵਿਚ ਬਖਸ਼ ਦੇਂਵਦੀ ਲਖ ਗੁਨਾਹ ਤਕਸੀਰ ਤੱਕਣੀ।
ਲਖਾਂ ਰਾਂਝੇ ਜੋਗੀ ਕਰ ਗਈ ਪ੍ਰੀਤਮ ਜੀ ਦੀ ਹੀਰ ਤੱਕਣੀ।
ਛਿਨ ਵਿਚ ਅਕਸ ਲਵੇ ਹਰ ਸ਼ੈ ਦਾ ਰਖਦੀ ਹੈ ਤਤਬੀਰ ਤੱਕਣੀ।
ਮੁਨਕਰ ਨੂੰ ਸ਼ੈਦਾਈ ਕਰਦੀ ਪਰੇਮ-ਭਰੀ ਤਕਰੀਰ ਤੱਕਣੀ।
ਦੀਦ ਪਿਆਸੇ ਦਰਸ਼ਕ ਦੇ ਲਈ ਗੰਗਾ ਦਾ ਸੀ ਨੀਰ ਤੱਕਣੀ।
ਲਖ ਹਜਾਰਾਂ ਕਾਸੇ ਭਰਦੀ ਰਹਿਮਤ ਭਰੀ ਅਮੀਰ ਤਕਣੀ।
ਰਿਧਾ ਸਿਧਾਂ ਨਿਧਾਂ ਪਾਕੇ ਹੈਸੀ ਫੇਰ ਫਕੀਰ ਤਕਣੀ।
ਨਿਧਰਿਆਂ ਧਿਰ ਨਿਗਤਿਆਂ ਗਤ ਦੁਖੀਆਂ ਲਈ ਸੀ ਧੀਰ ਤਕਣੀ।
ਸ਼ੋਕ ਸਾਗਰੋਂ ਪਲ ਵਿਚ ਕਢਦੀ ਹੈਸੀ ਮਾਹੀ ਗੰਭੀਰ ਤਕਣੀ।
ਉਸ ਦਾ ਭੇਦ ਨ ਪਾ ਕੋਈ ਸਕਿਆ ਡਾਢੀ ਸੀ ਗੰਭੀਰ ਤਕਣੀ।
ਕਾਲ-ਕੈਮਰੇ ਨਾਲ ਲੁਹਾਕੇ ਦੇ ਗਿਆ ਹੈ ਤਸਵੀਰ ਤਕਣੀ।
ਨਵੇਂ ਮੁਰੀਦ ਮੁਠਣ ਦੀ ਖਾਤਰ ਗਈ ਪਰਲੋਕ ਦੇ ਪੀਰ ਤਕਣੀ।
ਲੋਕ-ਆਤਮਾ ਯਾਦ ਰਖੇਗੀ ਜੁਗ ਜੁਗ ਆਲਮਗੀਰ ਤਕਣੀ।

---

ਚਾਹੀਦੀ ਹੈ, ਪੰਜਾਬੀ ਭਾਸ਼ਾ ਨਾਲ ਏਨਾਂ ਪਿਆਰ ਹੋਣ ਦੇ ਬਾਵਜੂਦ ਵੀ ਆਪ ਪੰਜਾਬੀ ਸੂਬੇ (ਫਿਰਕੂ ਬਿਨਾ ਤੇ) ਦੀ ਐਜੀਟੇਸ਼ਨ ਵੇਲੇ ਖਾਮੋਸ਼ ਰਹੇ। ਆਪ ਦਾ ਇਹ ਨਜ਼ਰੀਆ ਸੀ ਕਿ ਅਸੀਂ ਸਭ ਦੇ ਸਾਂਝੇ ਹਾਂ। ਹਿੰਦੂ ਸਿਖ ਇਕ ਦਰਖਤ ਦੇ ਦੋ ਹਿਸੇ ਹਨ। ਸਾਨੂੰ ਛੋਟੇ ਛੋਟੇ ਝਗੜਿਆਂ ਵਿਚ ਉਲਝਕੇ ਇਕ ਦੂਜੇ ਤੋਂ ਦੂਰ ਨਹੀਂ ਹੋਣਾ ਚਾਹੀਦਾ। ਨ ਪੰਜਾਬੀ ਹਿੰਦੀ ਦੀ ਥਾਂ ਲੈ ਸਕਦੀ ਹੈ ਨ ਹਿੰਦੀ ਦੀ ਪੰਜਾਬੀ। ਦੋਵੇਂ ਭਾਸ਼ਾਵਾਂ ਨੇ ਇਕਠਿਆਂ ਮਿਲਕੇ ਇਕ ਦੂਜੇ ਦੇ ਸਹਾਰੇ ਅਗ੍ਹਾਂ ਵਧਣਾਂ ਤੇ ਫਲਨਾਂ ਫੂਲਨਾਂ ਹੈ।

ਕਦੀ ਸਮਾਂ ਸੀ ਦੀਦ ਤੇਰੀ ਦੇ,
ਭਰ ਭਰ ਮਿਲਨ ਪੈਮਾਨੇ।
ਬਿਨਾਂ ਪੀਤੀਓਂ, ਮਸਤ ਤੇਰੇ ਸਨ
ਹੋ ਜਾਂਦੇ ਮਸਤਾਨੇ।
ਜਾਮ ਸੁਰਾਹੀਆਂ ਭੰਨਕੇ 'ਚੀਮਾਂ',
ਤੇ ਹੋਸ਼ ਗਵਾਕੇ ਸਾਡੀ।
ਅਟੱਲ ਪ੍ਰਤਾਪੀ ਦੂਰ ਤੁਰ ਗਿਆ,
ਕਰ ਕੇ ਬੰਦ ਮੈ ਖਾਨੇ।

# ਇਕ ਪ੍ਰੇਮੀ ਦਾ ਪੱਤਰ

੧.

........."ਮੇਰੀ ਰੂਹ ਏਨੀ ਵਿਆਕੁਲ ਸੀ ਕਿ ਓਥੇ ਹੀ ਉਹਨਾਂ(ਸੰਤ ਰਤਨ ਸਿੰਘ ਜੀ ਲਾਂਗਰੀ ਤੇ ਭਾਈ ਵਜੀਰ ਸਿੰਘ ਜੀ ਦੇ) ਗਲ ਲਗਕੇ ਰੋਵਾਂ ਤੇ ਏਨਾਂ ਰੋਵਾਂ ਕਿ.........ਪਰ ਇਸ ਨੂੰ ਤਕਕੇ ਉਹ ਮੇਰੇ ਪਾਤਸ਼ਾਹ ਬੁਰਾ ਮਨਾਂਦੇ ਸਨ। ਦੂਜਾ ਵੇਖਣ ਵਾਲੇ ਵੀ ਕਹਿਣਗੇ ਕਿ ਵਖਾਵੇ ਦਾ ਰੋਣ ਹੈ। ਇਸ ਲਈ ਚੁਪ ਰਿਹਾ ਤੇ ਅੰਦਰੋ ਅੰਦਰ ਹੀ ਰੋ ਕੇ ਇਹ ਦਿਨ ਕਟ ਆਇਆ। ਕੋਈ ਇਹ ਨਹੀਂ ਕਿ ਇਹ ਦਿਨ ਭੁਗਤ ਗਏ ਹਨ ਤੇ ਰੋਣ ਮੁਕ ਗਿਆ ਹੈ। ਪਤਾ ਨਹੀਂ ਕੀ ਗਲ ਹੈ, ਬੈਠੇ ਬੈਠੇ ਤੇ ਤੁਰੇ ਤੁਰੇ ਜਾਂਦੇ ਨੂੰ ਯਾਦ ਆਕੇ ਅਖਾਂ ਪਾਣੀ ਵਗ੍ਹਾ ਦਿੰਦੀਆਂ ਹਨ। ਝਟ ਪੂੰਝ ਦੇਂਦੇ ਹਾਂ ਕਿ ਕੋਈ ਕੀ ਕਹੇਗਾ...... ਥੋਰੇ ਕਾਹਦੀ ਤਕਲੀਫ ਏ। ਇਸ ਵੇਲੇ ਮੇਰੇ ਪਾਤਸ਼ਾਹ ਨੇ ਕੋਈ ਕਸਰ ਨਹੀਂ ਛਡੀ ਹੋਈ ਵੈਸੇ ਤਾਂ ਸੰਤੋਖ ਔਣਾ ਮੁਸ਼ਕਲ ਹੈ ਪਰ......... ਜੀ, ਸਚ ਜਾਣੋ ਜਦ ਮੈਂ ਆਪਣੀ ਗੁਜਰੀ ਜੀਵਨੀ ਤਕਦਾ ਹਾਂ ਤੇ ਹੁਣਦੀ ਵੇਖਦਾ ਹਾਂ ਤਾਂ ਏਹੋ ਜਾਣਦਾ ਹਾਂ ਕਿ ਏਹ ਮੇਰੇ ਪਾਤਸ਼ਾਹ (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ) ਦੀ ਬਰਕਤ ਹੈ। ਇਕ ਨਾਚੀਜ਼ ਨੂੰ ਏਨਾਂ ਕੁਝ ਬਖਸ਼ ਦਿਤਾ। ਇਕ ਨੌਕਰੀ ਕਰਨ ਵਾਲੇ ਨੂੰ ਨੌਕਰ ਰਖਣ ਦੀ ਹਿੰਮਤ ਬਖਸ਼ੀ। ਤਦੋਂ ਮੇਰਾ ਸਿਰ ਅਵਸ਼ ਹੀ ਸ੍ਰੀ ਹਜ਼ੂਰ ਜੀਦੇ ਚਰਨਾਂ ਤੇ ਝੁਕਜਾਂਦਾ ਹੈ।

ਮੈਂ ਆਪਣਾ ਪੋਤਰਾ (ਸੁਦਰਸ਼ਨ ਦੇ ਕਾਕੇ ਨੂੰ) ਮੰਗਵਾਇਆ ਤੇ ਏਹ ਸਧਰ ਸੀ ਕਿ ਪਾਤਸ਼ਾਹ ਦੇ ਚਰਨਾਂ ਵਿਖੇ ਮਥਾ ਟਿਕਵਾਵਾਂਗਾ ਆਪਣੀ ਹਥੀਂ ਲਚੱਲ ਕੇ, ਮੌਕਾ ਨਹੀਂ ਮਿਲਿਆ ਤੇ ਏਹ ਖੇਡ ਵਰਤ ਗਈ (ਸਤਿਗੁਰੂ ਜੀ ਜੋਤੀ ਜੋਤ ਸਮਾਗਏ) ਬੇਸ਼ਕ ਏਥੋਂ ਸਿਆਮ ਤੋਂ ਹੋ ਆਏ ਸਨ ਤੇ ਕਾਕੇ ਨੇ ਦਰਸ਼ਨ ਕਰ ਲੀਤਾ ਸੀ ਪਰ ਮੇਰੀ ਰੀਝ ਸੀ ਮੈਂ ਆਪ ਮਥਾ ਟਿਕਾਵਾਂਗਾ।

ਜਦ ਪਾਤਸ਼ਾਹ ਦਿਲੀ ਤੋ ਬੈਂਕੋਕ ਚਲੇ ਤਾਂ ਮੈਂ ਸੰਤ ਰਤਨ ਸਿੰਘ ਜੀ ਰਾਹੀਂ ਅਰਜ਼ ਕਰਵਾਈ ਕਿ ਪਾਤਸ਼ਾਹ ਕਾਕੇ ਦਾ ਨਾਮ ਆਪ ਰਖਣ ਕਿਉਂਕਿ ਆਪ ਨੇ ਹੁਣ ਬੈਂਕੋਕ ਜਾਣਾ ਹੈ। ਮੈਂ ਚਾਂਹਦਾ ਹਾਂ ਕਾਕੇ ਦਾ ਨਾਮ ਆਪ ਤੋਂ ਰਖਵਾਕੇ ਮੈਂ (ਸਿਆਮ) ਲਿਖ ਭੇਜਾਂ।

ਰਾਤ ਮਥਾ ਮੈਂ ਜਾਕੇ ਟੇਕਿਆ ਤਾਂ ਹੁਕਮ ਕੀਤਾ ਪਾਤਸ਼ਾਹ ਨੇ "ਅਸੀਂ ਓਥੇ ਚਲਕੇ (ਬੈਂਕੋਕ) ਆਪੇ ਰਖਾਂਗੇ।" ਫਿਰ ਕੀ ਸੀ। ਮੈਂ ਸਤ ਬਚਨ ਕਹਿਕੇ ਸਿਰ ਝੁਕਾ ਦਿਤਾ।

ਪਾਤਸ਼ਾਹ ਕਲਕਤੇ ਚਲੇ ਗਏ। ਮੈਨੂੰ ਕੰਨੀ ਪੈਗਿਆ। ਮੈਂ ਵੀ ਮਗਰੇ ਮਗਰ ਚਲਾ ਗਿਆ। ਰਾਤ ਰਿਹਾ ਸਵੇਰੇ ਮੈਂ ਸ਼ਹਿਰ ਵਿਚ ਗਿਆ। ਪਾਤਸ਼ਾਹ ਕਿਸੇ ਕੰਮ ਚਲੇ ਗਏ। ਔਂਦਿਆਂ ਨੂੰ ਪਾਤਸ਼ਾਹ ਇਸ਼ਨਾਨ ਕਰਕੇ ਕਪੜੇ ਪਹਿਨ ਰਹੇ ਸਨ ਕਿ ਮੈਂ ਮਥਾ ਟੇਕਿਆ। ਹੁਕਮ ਕੀਤਾ– 'ਪ੍ਰੀਤਮਾ ਕਾਕੇ ਦਾ ਨਾਮ ਸੁਖਦੇਵ ਸਿੰਘ ਰਖ ਦਿਤਾ ਹੈ।' ਏਨੀ ਯਾਦ ਉਨ੍ਹਾਂ ਦੇ ਦਿਲ ਵਿਚ ਸੀ ਕਿ ਅਰਜ ਕੀਤੀ ਨੂੰ ਭੁਲਦੇ ਨਹੀਂ ਸਨ।

ਦਸੋ, ਜਿਨਾਂ ਦੇ ਦਿਲ ਵਿਚ ਨਿਕੀ ਜਿੰਨੀ ਅਰਜ ਨੂੰ ਵੀ ਥਾਂ ਸੀ ਵੱਡੀ ਅਰਜ ਨੂੰ ਭਲਾ ਕਦ ਭੁਲਾਂਦੇ ਸਨ।

ਕੀ ਕੀ ਲਿਖਾਂ, ਸਚ ਮੁਚ ਦਿਲ ਉਤਾਂਹ ਔਂਦਾ ਹੈ। ਯਾਦ ਬਿਹਬਲ ਕਰ ਦਿੰਦੀ ਹੈ। ਸਿਆਮ ਵਿਚ ਸਤਿਗੁਰ ਜੀ ਗਏ ਤਾਂ ਮੈਂ ਦਿਲਾ ਤਕੜਾ ਨਾ ਰਿਹਾ ਪਾਤਸ਼ਾਹ ਜਿਦਨ ਬੈਂਕੋਕ ਤੋਂ ਔਣਾ ਸੀ, ਮੈਂ ਸਟੇਸ਼ਨ ਤੇ ਗਿਆ। ਓਦਨ ਹੀ ਦਸੀਂ ਦਿਨੀਂ ਕੋਠੇ ਤੋਂ ਉਤਰਿਆ ਸਾਂ। ਪੁਲ ਨਹੀਂ ਸਾਂ ਚੜ੍ਹ ਸਕਦਾ। ਮਸਾਂ ਮਸਾਂ ਮੈਂ ਗਿਆ।

ਪਾਤਸ਼ਾਹ ਆਣ ਕੇ ਜਫੀ ਵਿਚ ਲੈਕੇ ਪੁਛਿਆ– 'ਕੀ ਗਲ ਏ?'ਤੇ ਨਾਲ ਹੀ ਹੁਕਮ ਕਰ ਦਿਤਾ– 'ਲੁਧਿਹਾਣੇ ਚਲ, ਡਾਕਟਰ ਨੂੰ ਵਖਾਕੇ ਦਵਾਈ ਕਰਵਾਈਏ।' ਠੀਕ ਹੋਣ ਲੱਗੇ ਤੇ ਗਿਆਂ ਕਹਿਣ ਲਗੇ – 'ਹੁਣ ਤਾਂ ਠੀਕ ਹੈਂ, ਭਾਈ ਤੂੰ ਤਾਂ ਡਰਾ ਹੀ ਦਿਤਾ ਸੀ।' ਦੱਸੋ ਉਹ ਡਰਨ ਵਾਲੇ ਕਿਥੋਂ ਸਨ। ਪਰ ਕਿਸੇ ਦਾ ਦੁਖ ਨਹੀਂ ਸਨ ਵੇਖ ਸਕਦੇ। ਹੋਰ ਤੁਹਾਡੇ ਲਿਖਨ ਮੁਜਬ ਲੱਖਾਂ ਹੀ ਸਨ, ਜਿਨ੍ਹਾਂ ਨੂੰ ਓਹਨਾਂ ਆਪਣਾ ਆਸਰਾ ਦਿਤਾ ਹੋਇਆ ਸੀ। ਮੈਂ ਤਾਂ ਸੋਚਦਾ ਹਾਂ ਕੀ ਕਰਾਂ, ਸਭ ਨੂੰ ਪਿਆਰ ਦੇਣ ਵਾਲੇ, ਸਭ ਨੂੰ ਆਪਣਾ ਜਾਨਣ ਵਾਲੇ ਹੁਣ ਭਾਲਿਆਂ ਨਹੀਂ ਮਿਲਣੇ। ਉਹਨਾਂ ਦੀ ਯਾਦ ਭੁਲਾਣ ਦੀ ਕੋਸ਼ਸ ਕਰਦਾ ਹਾਂ ਸਗੋਂ ਜ਼ਿਆਦਾ ਵਧਦੀ ਹੈ। ਹਛਾ, ਏਸੇ ਤਰਾਂ ਯਾਦ ਸਦਾਹੀ ਤਾਜ਼ਾ ਤੋਂ ਤਾਜ਼ਾ ਰਹਵੇ। ਇਹੀ ਮੇਰੀ ਅਰਦਾਸ ਹੈ। ਏਹ ਯਾਦ ਮੇਰੇ ਜੀਵਨ ਦਾ ਅਧਾਰ ਬਣੀ ਰਹੇ ਤੇ ਇਹ ਯਾਦ ਹੀ ਮੇਰੇ ਪ੍ਰਾਣਾਂ ਦੀ ਖੁਰਾਕ ਰਹਵੇ।

* * * *

੨.

ਮੈਂ ਉਸ ਪਿਤਾ ਦਾ ਪੁਤਰ ਹਾਂ ਜਿੰਨਾਂ ਦਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨਾਲ ਵਧ ਤੋਂ ਵਧ ਪਿਆਰ ਸੀ ਅਤੇ ਸਤਿਗੁਰਾਂ ਨੇ ਆਪਨੂੰ ਜਿੰਨਾ ਆਪਣੇ ਚਰਨਾਂ ਦਾ ਪਿਆਰ ਬਖਸ਼ਿਆ ਸੀ ਕਹਿਣ ਤੋਂ ਬਾਹਰਾ ਹੈ। ਮੇਰੇ ਪਿਤਾ ਜੀ ਬੈਂਕੋਕ ਗਏ ਤਾਂ ਪਿਛੋਂ ਪਿਆਰ ਦੇ ਪਤਰ ਆਪਣੇ ਹਸਤ ਕਵਲਾਂ ਨਾਲ ਲਿਖਕੇ ਭੇਜਦੇ ਰਹੇ ਤੇ ਕਈਆਂ ਪਤਰਾਂ ਤੇ ਸ੍ਰੀ ਹਜ਼ੂਰ ਜੀ ਦਸਖਤ ਕਰਕੇ ਭੇਜੇ। ਫਿਰ ਜਦ ਬੈਂਕੋਕ ਤੋਂ ਆਏ ਤਾਂ ਆਪਣੇ ਪੜ੍ਹਨ ਵਾਲਾ ਖਾਸ ਲਿਖਤ ਦਾ ਨਿਤਨੇਮ ਤੇ ਇਕ ਆਪਣੇ ਫੇਰਨ ਵਾਲੀ ਮਾਲਾ ਵੀ ਬਖਸ਼ੀ। ਪਿਤਾ ਜੀ ਨੇ ਏਹ ਇਸ ਸਤਿਕਾਰ ਤੇ ਪਿਆਰ ਨਾਲ ਰਖੀ ਜਿਸਦਾ ਇਹਨਾਂ ਬਚਨਾਂ ਤੋਂ ਆਪਨੂੰ ਪਤਾ ਲਗੇਗਾ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਕਈਵਾਰ ਬਚਨ ਕਰਦੇ –ਸਾਡਾ ਚਿਤ ਕਰਦਾ ਹੈ ਕਿ ਤੁਹਾਡੇ ਪਿਤਾ ਤੋਂ ਵਾਪਸ ਮੰਗ ਲਈਏ (ਗੁਟਕਾ ਤੇ ਮਾਲਾ) ਪਰ ਫਿਰ ਖਿਆਲ ਆਉਂਦਾ ਹੈ, ਇਕ ਤਾਂ ਓਹਨਾਂ ਦੇ ਦਿਲ ਨੂੰ ਠੇਸ ਲਗੇਗੀ, ਦੂਜਾ ਜਿਸ ਪਿਆਰ ਨਾਲ ਓਹਨਾਂ ਰਖੀ ਹੈ, ਹੋ ਸਕਦਾ ਹੈ, ਸਾਥੋਂ ਨਾ ਹੀ ਰਖੀ ਜਾਵੇ। (ਖੈਰ ਭਲਾ ਇਹ ਤਾਂ ਮਾਣ ਰਖਣ ਲਈ ਬਚਨ ਸਨ –ਪੁਤ੍ਰ ਲੇਖਕ) ਅਖੀਰ ੧੯੪੯ ਵਿਚ, ਪਾਕਸਤਾਨ ਬਣਨ ਤੋਂ ਬਾਦ ਦੇਸ਼ ਆਏ, ਤਾਂ ਉਪ੍ਰੋਕਤ ਚੀਜਾਂ ਨਾਲ ਲਿਆਏ। ਫਿਰ ਤੀਰਥ ਯਾਤਰਾ ਕਰਨ ਗਏ। ਮੈਂ ਤਾਂ ਓਧਰ ਬੈਂਕੋਕ ਵਲ ਹੀ ਸਾਂ ਪਰ ਜਿਹੜਾ ਸਜਣ ਨਾਲ ਸੀ ਉਹ ਦਸਦਾ ਸੀ ਕਿ ਜਿਸ ਤੀਰਥ ਤੇ ਜਾਂਦੇ ਇਸ਼ਨਾਨ ਕਰ ਪਹਿਲਾਂ ਪਾਠ ਕਰਦੇ ਫਿਰ ਕੋਈ ਹੋਰ ਕੰਮ ਕਰਦੇ। ਬਾਕੀ ਕਦੀ ਕਦਾਈਂ ਸੁਚ ਸੋਧ ਦਾ ਇਸ਼ਨਾਨ ਕਰਕੇ ਖਾਸ ਦਿਨ ਤੇ ਦਰਸ਼ਨ ਕਰਦੇ ਤੇ ਮਾਲਾ ਧੋਕੇ ਜਲ ਛਕਦੇ।

ਜਦੋਂ ਮੇਰੇ ਪਾਤਸ਼ਾਹ ਬੈਂਕੋਕ ਜਾਂਦੇ ਤਾਂ ਅਰਜ ਕਰਕੇ ਆਪਣੇ ਚੁਬਾਰੇ ਵਿਚ ਲੈ ਜਾਂਦੇ। ਹਰਵਾਰ ਉਸ ਪੁਸਤਕ ਦਾ ਦਰਸ਼ਨ ਕਰਵਾਂਦੇ। ਖੈਰ,ਇਕ ਵਾਰ ਪਾਤਸ਼ਾਹ ਨੇ ਹੁਕਮ ਕੀਤਾ ਕਿ ਤੁਸੀਂ ਪਿਤਾ ਜੀ ਨੂੰ ਕਹੋ, ਚਿਠੀਆਂ ਉਹ ਸਾਨੂੰ ਦੇ ਦੇਣ ਤਾਂ ਮੈਂ ਅਰਜ ਕੀਤੀ– "ਪਾਤਸ਼ਾਹ ਜੀ, ਕਹਿ ਦੇਂਦੇ ਹਾਂ ਪਰ ਕਿਤੇ ਨਾਂਹ ਨਾ ਕਰ ਦੇਣ ਇਸ ਲਈ ਆਪ ਜੀਉ ਹੀ ਹੁਕਮ ਕਰੋ, ਉਹ ਆਪਦਾ ਬਚਨ ਤਾਂ ਉਲੰਘਣ ਨਹੀਂ ਲਗੇ।" ਸਤਿਗੁਰੂ ਜੀ ਬਚਨ ਕੀਤਾ– ਏਹ ਤਾਂ ਮੈਨੂੰ ਪਤਾ ਹੈ। ਹਛਾ ਵਕਤ ਆਉਣ ਤੇ ਗੱਲ ਕਰਾਂਗੇ। ਇਕ ਵਾਰ ਬਚਨ ਕੀਤਾ ਤਾਂ ਝਟ ਓਹਨਾਂ ਵਸਤਾਂ ਦੇ ਦਿਤੀਆਂ।

ਸਾਡੇ ਪਿਤਾ ਜੀ ਨੇ ਸਤਿਗੁਰੂ ਹਰੀ ਸਿੰਘ ਜੀ ਦਾ ਪਿਆਰ ਤਕਿਆ ਸੀ। ਉਹਨਾਂ ਨੂੰ ਪਿਆਰ ਭਰੇ ਚਰਨਾਂ ਨੂੰ ਛੁਹਣ ਦਾ ਅਵਸਰ ਮਿਲਿਆ ਸੀ ਉਹਨਾਂ ਦੀ ਕੰਡ ਤੇ ਪਿਆਰ ਭਰੇ ਹਸਤ ਕਮਲ ਫਿਰੇ ਹੋਏ ਸਨ ਤੇ ਜਦੋਂ ਕਦੇ ਉਹ ਵਕਤ ਯਾਦ

ਆਉਂਦਾ ਸੀ ਤਾਂ ਅਖਾਂ ਵਿਚੋਂ ਜਲ ਵਗਣ ਲਗ ਪੈਂਦਾ ਸੀ ਤਾਂ ਸੋਚ ਆਉਂਦੀ, ਇਹ ਇਸਤਰਾਂ ਕਿਉਂ ਕਰਦੇ ਹਨ। ਪੁਛਣ ਤੇ ਜੀ ਵੀ ਕਰਦਾ ਸੀ ਪਰ ਚੁਪ ਰਹਿੰਦੇ ਸਾਂ। ਸੋ ਜੀ ਉਹਨਾਂ ਨੇ ਫਿਰ ਇਹਨਾਂ ਸਤਿਗੁਰੂ ਜੀ ਦੇ ਚਰਨਾਂ ਵਿਚ ਰਹਿਣਦਾ ਵੀ ਅਨੰਦ ਮਾਣਿਆਂ ਸੀ ਤੇ ਸਚੇ ਸੇਵਕ ਰਹੇ। ਕਦੀ ਬਚਨ ਮੋੜਨ ਦੀ ਅਵੱਗਿਆ ਨਹੀਂ ਕੀਤੀ। ਉਹਨਾਂ ਦੇ ਸਦਕਾ ਹੀ ਸਾਨੂੰ ਏਨਾ ਨੇੜੇ ਹੋਣ ਦਾ ਅਵਸਰ ਮਿਲਿਆ।

ਕਦੀ ਵੀ ਕੋਈ ਮੇਲਾ ਹੁੰਦਾ ਤੇ ਸਾਡਾ ਜਾਣ ਤੇ ਜੀ ਕਰਦਾ। ਪਿਤਾ ਜੀ ਤੋਂ ਪੁਛਦੇ ਤਾਂ ਨਾਂਹ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਕਦੀ ਕਦਾਈਂ ਆਪ ਹੀ ਕਹਿ ਦੇਂਦੇ 'ਜਾਓ ਮੇਲਾ ਏ ਸ੍ਰੀ ਸਤਿਗੁਰੂ ਜੀ ਆਵਣਾ ਹੈ ਦ੍ਰਸ਼ਨ ਕਰ ਆਓ।' ਤੇ ਨਾਲ ਹੀ ਕਹਿ ਦੇਂਦੇ, ਦੇਵਤਿਆਂ ਦਰਸ਼ਨ ਕੈ ਤਾਈਂ ਦੂਖ ਭੂਖ ਤੀਰਥ ਕੀਏ। ਏਹਨਾਂ ਦੇ ਦਰਸ਼ਨਾਂ ਦੀ ਏਡੀ ਖਿਚ ਏਸੇ ਲਈ ਹੈ ਕਿ ਦੇਵਤੇ ਵੀ ਮਨੁਖਾ ਜਨਮ ਚਾਂਹਦੇ ਹਨ ਤਾਕਿ ਦਰਸ਼ਨ ਕਰਕੇ, ਸੇਵਾ ਕਰਕੇ ਜਨਮ ਸਫਲਾ ਬਨਾ ਲੈਣ।

ਮੇਰੀ ਅਤੇ ਮੇਰੇ ਪਰਵਾਰ ਦੀ ਤਾਂ ਏਹੀ ਅਰਜ ਹੈ ਕਿ (ਮੌਜੂਦਾ ਸਤਿਗੁਰੂ ਜੀ) ਇਹਨਾਂ ਦੇ ਚਰਨਾਂ ਨਾਲ ਵਧਤੋਂ ਵਧ ਪਿਆਰ ਪਾ ਸਕੀਏ, ਕਿਉਂਕਿ ਸਾਡੇ ਲਈ ਇਕ ਤਰਾਂ ਤੇ ਖੁਸ਼ੀ ਦਾ ਕਾਰਨ ਹਨ ਜਦ ਪਿਤਾ ਜੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤੋਂ ਵਰੋਸਾਏ ਸਨ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਖੁਸ਼ੀਆਂ ਲਈਆਂ ਅਤੇ ਸਾਬਤ ਰਹੇ। ਏਸੇ ਤਰਾਂ ਅਸੀਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਤੋਂ ਵਰੋਸਾਏ ਹਾਂ ਤਾਂ ਇਹਨਾਂ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਦੀਆਂ ਖੁਸ਼ੀਆਂ ਰਜ ਰਜ ਕੇ ਲਈਏ। ਪਰ ਇਹ ਕੋਈ ਮਾਣ ਦੀ ਗਲ ਨਹੀ, ਆਪ ਸਾਧ ਸੰਗਤ ਤੋਂ ਵਰ ਮੰਗਦੇ ਹਾਂ ਕਿ ਤੁਸੀਂ ਵੀ ਏਹੋ ਅਰਦਾਸ ਕਰੋ ਕਿ ਸਾਡੀ ਵਧ ਤੋਂ ਵਧ ਬਣ ਆਵੇ।

ਪਰ ਇਹ ਕਿਵੇਂ ਭੁਲ ਸਕਦੇ ਹਾਂ ਕਿ ਜਦ ਕਦੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਪਿਆਰੀ ਯਾਦ ਆਉਂਦੀ ਹੈ, ਤਾਂ ਕਹਿਣ ਸੁਣਨ ਦੀ ਲੋੜ ਨਹੀਂ, ਅੰਦਰੋਂ ਉਹ ਖਿਚ ਪੈਂਦੀ ਹੈ ਜੋ ਸਭ ਖਾਧਾ ਪੀਤਾ......... ਕਿ ਜਿਵੇਂ ਕਹਿੰਦੇ ਹਨ : ਕਿਸੇ ਰਾਜੇ ਨੇ ਕਿਸੇ ਨੂੰ ਬਕਰੀ ਤੇ ਰਾਸ਼ਨ ਦਿਤਾ ਤੇ ਕਿਹਾ ਕਿ ਖੁਆਓ ਪਿਆਓ ਵੀ ਰਜਕੇ ਤੇ ਭਾਰ ਵੀ ਨਾ ਵਧੇ ਤਾਂ ਉਸਨੇ ਬਕਰੀ ਨੂੰ ਰਜਾਕੇ ਅਠੀਂ ਪਹਿਰੀਂ ਇਕ ਵਾਰ ਸ਼ੇਰ ਦੇ ਸਾਹਮਣੇ ਕਰ ਦੇਣਾ ਤੇ ਬਕਰੀ ਦਾ ਖਾਧਾ ਪੀਤਾ ਡਰ ਨਾਲ ਹੀ ਭਸਮ ਹੋ ਜਾਣਾ। ਏਸੇਤਰਾਂ ਜਦੋਂ ਵੀ ਯਾਦ ਆਉਂਦੀ ਹੈ ਤਾਂ ਸਭ ਕੁਝ ਭੁਲ ਜਾਂਦਾ ਹੈ ਤੇ ਕੁਝ ਚਿਰ ਲਈ ਹਿਲਨ ਜੁਲਨ ਦੀ ਹਿੰਮਤ ਮੁਕ ਜਾਂਦੀ ਹੈ।

ਕਈ ਵਾਰ ਏਹੋ ਜੇਹੇ ਬਚਨ ਕਰ ਦਿੰਦੇ ਸਨ ਜਿਹੜੇ ਸੁਣਕੇ ਦਿਲ ਕਰਦਾ ਕਿ ਅਰਜ ਕਰਾਂ ਕਿ ਏਨਾਂ ਮਾਨ ਇਸ ਕੀਟ ਨੂੰ ਦੇਂਦੇ ਹੋ ਮੈਂ ਤਾਂ ਇਕ ਭੁਲੜ ਸੰਸਾਰੀ ਤੇ ਪੰਜਾਂ ਦੇ ਹਥ ਵਿਚ ਫਸਿਆ ਹਾਂ ਪਰ ਫਿਰ ਸੋਚਕੇ ਚੁਪ ਕਰ ਜਾਂਦਾ ਕਿਉਂਕਿ ਮੇਰੇ ਪਾਤਸ਼ਾਹ ਗਿਣ ਗਿਣ ਕਈਵਾਰ ਦਸਦੇ ਸਨ ਕਿ ਜਿਨਾਂ ਨੂੰ ਅਸੀਂ ਕਹਿੰਦੇ ਸਾਂ ਕਿ ਸਾਨੂੰ ਜ਼ਿਆਦਾ ਕੁਝ ਨਾ ਕਹੋ (ਸਚੇ ਪਾਤਸ਼ਾਹ, ਕਰਨ ਕਾਰਨ ਜਾਂ ਅੰਤ੍ਰਜਾਮੀ ਆਦਿ) ਜਿਹੜੇ ਨਹੀਂ ਸਨ ਓਦੋਂ ਮੰਨਦੇ ਉਹ ਸਾਥੋਂ ਸਦਾ ਲਈ ਵਿਛੜ ਜਾਂਦੇ ਹਨ ਤੇ ਸਾਡੇ ਬਰਖਿਲਾਫ ਹੋਜਾਂਦੇ ਹਨ। ਇਹ ਸੋਚਕੇ ਹੁਕਮ ਮੋੜਨਾ ਠੀਕ ਨਹੀਂ, ਮੈਂ ਚੁਪ ਕਰ ਰਹਿੰਦਾ। ਮੇਰੇ ਮਨ ਵਿਚ ਏਹੋ ਔਂਦਾ ਕਿ ਠੀਕ ਹੀ ਲਿਖਿਆ ਹੈ ਕਿ ''ਗੁਨ ਅਵਗੁਨ ਮੇਰਾ ਕਛੁ ਨ ਬੀਚਾਰਿਆ ਬਖਸ ਲੀਆ ਖਿਨ ਮਾਹੀ।'' ਸੋ ਜੀ ਕਹੋ, ਏਨਾਂ ਉਪਕਾਰੀ ਤੇ ਬਖਸ਼ਨ ਹਾਰ ਕੌਣ ਹੈ?

੩.

ਦੋ ਕੁ ਸਾਲ ਹੋਏ ਮੈਨੂੰ ਅਸੂ ਦੇ ਮੇਲੇ ਤੋਂ ੨੦ ਕੁ ਦਿਨ ਪਹਿਲਾਂ ਚਿਠੀ ਆ ਗਈ, ਜਲਦੀ ਬੈਂਕੋਕ ਵਾਪਸ ਪਹੁੰਚ। ਮੈਂ ਟੈਕਸੀ ਤੇ ਨਾਲ ਹੀ ਆਪਣੇ ਪਰਵਾਰ ਨੂੰ ਲੈਕੇ ਸ੍ਰੀ ਭੈਣੀ ਸਾਹਿਬ ਜਾਕੇ

ਅਰਜ਼ ਕੀਤੀ – ਹੇ ਪਾਤਸ਼ਾਹ ਜੀ, ਵਾਪਸ ਮੇਲੇ ਦੇ ਭੋਗ ਤੋਂ ਪਹਿਲਾਂ ਪਹੁੰਚਣ ਦੀ ਤਾਕੀਦ ਹੋਈ ਹੈ। ਸਤਿਗੁਰੂ ਜੀ ਬਚਨ ਕੀਤਾ ਚੰਗਾ ਵਾਹਵਾ, ਜਾਹ।

ਮਥਾ ਟੇਕਕੇ ਤੁਰਿਆ, ਫਿਰ ਗਦੀ ਸਾਹਿਬ ਵਾਲੇ ਦੁਬਾਰੇ ਜਾਕੇ ਮਥਾ ਟੇਕਿਆ। ਫਿਰ ਥੜੇ ਵਾਲੇ ਮੰਦਿਰ ਵਿਚ ਗਿਆ ਓਥੇ ਪਾਲਕੀ ਤੇ ਇਹ ਸਤਰਾਂ ਮੇਰੀਆਂ ਅਖਾਂ ਅਗੇ ਆਈਆਂ। "ਨਾ ਮੈਂ ਦੁਧ ਮੰਗਾਂ ਨਾ ਮੈਂ ਪੁਤ ਮੰਗਾਂ" ਤੇ ਅਖੀਰਲੀ ਤੁਕ ਸੀ "ਸਾਰੰਗ ਮੰਗਾਂ ਤਾਂ ਇਕੋ ਦੀਦਾਰ ਮੰਗਾਂ।" ਸਚ ਮੁਚ ਏਡੀ ਉਦਾਰਤਾ ਮੈਂ ਕਦੇ ਨਹੀਂ ਤਕੀ। ਸਚਮੁਚ ਏਡੀ ਉਚੀ ਆਤਮਾ ਭਾਲਨੀ ਅਜ ਮੁਸ਼ਕਲ ਏ। ਨਾਲੇ ਜੇ ਸਤਿਗੁਰ ਕੋਲੋਂ ਨਹੀਂ ਮੰਗਣਾ ਤਾਂ ਕੀਹਦੇ ਕੋਲੋਂ ਮੰਗਣਾਂ ਏ।

ਮੇਰੇ ਪਿਤਾ ਜੀ ਕਹਿੰਦੇ ਹੁੰਦੇ ਸਨ ਕਿ ਸਤਿਗੁਰੂ ਕੋਲੋਂ ਜਦੋਂ ਮੰਗੀਏ ਵਡੀ ਮੰਗ ਮੰਗੀਏ। ਕਿਉਂਕਿ ਉਹਨੂੰ ਕਿਹੜਾ ਘਾਟਾ ਹੈ ਜੋ ਸੋਚੇਗਾ। ਜੋ ਮੰਗੋਗੇ ਦੇਵੇਗਾ। ਏਸ ਲਈ ਏਹ ਤੁਕਾਂ ਰਸਤੇ ਵਿਚ ਹੀ ਅੰਕਿਤ ਕੀਤੀਆਂ ਤੇ ਪਾਤਸ਼ਾਹਾਂ ਦੇ ਚਰਨਾਂ ਵਿਚ ਭੇਜ ਦਿਤੀਆਂ।

ਹਰ ਪ੍ਰਤਾਪ ਜੀ ਸਦਾ ਮੈਂ ਰਹਾਂ ਮੰਗਦਾ,
ਛਡ ਤੇਰਾ ਦਰ ਹੋਰ ਨ ਦੁਆਰ ਮੰਗਾਂ।
ਤੇਰੇ ਚਰਨਾਂ ਚਿ ਸਦਾ ਰਹੇ ਮਨ ਜੁੜਿਆ,
ਹੀਰੇ ਮੋਤੀ ਦੇ ਭਰੇ ਭੰਡਾਰ ਮੰਗਾਂ।
ਤੇਰਾ ਹਥ ਮੇਰੇ ਸਿਰਤੇ ਰਹੇ ਟਿਕਿਆ,
ਅੰਨ ਧਨ ਦੇ ਲੱਗੇ ਅੰਬਾਰ ਮੰਗਾਂ।
ਨਾਲੇ ਦੁਧ ਮੰਗਾਂ ਨਾਲੇ ਪੁਤ ਮੰਗਾਂ,
ਪੋਤੇ ਦੋਹਤਰੇ ਬੇਸ਼ੁਮਾਰ ਮੰਗਾਂ।
ਕਹਿਣੀ ਰਹਿਣੀ ਵਿਚ ਸਦਾਉਹ ਹੋਣਉਚੇ,
ਹੋਣ ਪੰਥ ਤੋਂ ਸਦਾ ਨਿਸਾਰ ਮੰਗਾਂ।
ਚਰਨ ਪੂਜ ਤੇਰੇ ਖੜੇ ਰਹਿਣ ਦਰਤੇ,
ਸੌਂਦੇ ਬਹਿੰਦੇ ਇਕ ਤੇਰਾ ਦੀਦਾਰ ਮੰਗਾਂ।

ਸੋ ਜੀ ਇਹ ਸਨ ਮਨ ਦੀਆਂ ਕਲਪਨਾਵਾਂ। ਲਾਲਚੀ ਕਹਿ ਲਉ ਭਾਵੇਂ ਕੀ ਕਹਿ ਲਓ ਪਰ ਮਨ ਦੇ ਵਲਵਲੇ ਕਦੀ ਏਸੇ ਤਰਾਂ ਹੀ ਭੇਟ ਕਰ ਛਡਦਾ ਸਾਂ। ਮੈਨੂੰ ਪਤਾ ਸੀ ਕਿ ਜੋ ਪਾਤਸ਼ਾਹ ਦੇ ਚਰਨਾਂ ਵਿਚ ਜਾਣੀ ਹੈ ਓਹ ਹੀ ਰਹਿਣੀ ਹੈ। ਉਹਨਾਂ ਮੇਰੇ ਔਗਣ ਤਾਂ ਤਕਣੇ ਨਹੀਂ, ਸਿਰਫ ਗੁਣ ਵਾਲੀ ਚੀਜ ਨੂੰ ਹੀ ਤਕਣਗੇ। ਧੰਨ ਧੰਨ ਮੇਰੇ ਪਾਤਸ਼ਾਹ, ਜਿਨੀ ਵਾਰਾਂ ਵੀ ਕਹਿ ਲਓ ਧੰਨ ਧੰਨ, ਬਸ ਥੋੜਾ ਹੈ। ਤੇ ਜੇ ਨਾ ਕਹੋ ਤਾਂ ਉਹਨਾਂ ਦੀ ਧੰਨਤਾ ਉਹਨਾਂ ਦੇ ਨਾਲ। ਸਾਡੇ ਕਹਿਣ ਜਾਂ ਨਾ ਕਹਿਣ ਦਾ ਓਥੇ ਕੋਈ ਅਸਰ ਨਹੀਂ।

ਹੋਰ ਜੀ, ਕੀ ਲਿਖਾਂ, ਏਹ ਤਾਂ ਦਿਲੀ ਵਲਵਲੇ ਨੇ ਪਾੜ ਹੀ ਛਡਣਗੇ। ਕਿਉਂਕਿ ਪੜ੍ਹਕੇ ਕੋਈ ਹਸੇਗਾ ਕਿਉਂਕਿ ਇਸ ਵਿਚ ਕੋਈ ਸ਼ਬਦ ਅਜੇਹੇ ਨਹੀਂ ਜੋ ਤੁਹਾਡੀ ਕਸਵਟੀ ਤੇ ਤੁਲ ਸਕਣ।

ਪਾਤਸ਼ਾਹ ਚਲੇ ਗਏ। ਸੁਖ ਚਲੇ ਗਏ, ਰਹਿ ਕੀ ਗਿਆ ਉਸ ਦੀ ਯਾਦ ਦੇ ਕੀਰਨੇ। ਜਿੰਨੇ ਪਾ ਲਈਏ ਥੋੜੇ ਹਨ। ਮੇਰੇ ਖਿਆਲ ਵਿਚ ਉਸਦੀ ਯਾਦ ਵਿਚ ਜੋ ਦਮ ਲੰਘੇ ਓਹੀ ਚੰਗਾ। ਸਾਰੇ ਕੰਮ ਵਿਚੇ ਆ ਜਾਂਦੇ ਹਨ। ਪਰ ਕਦੇ ਮਿਲ ਤਾਂ ਹੁਣ ਸਕਦੇ ਨਹੀਂ ਜੇਕਰ ਮਿਲਾਂਗੇ ਵੀ ਤਾਂ ਇਸ ਰੂਪ ਵਿਚ ਨਹੀਂ।

ਜਦ ਲੰਮੇ ਪਏ ਸਨ ਤਦ ਹੀ ਓਹਨਾਂ ਨੇ ਕਿਸੇ ਨੂੰ ਤਕਿਆ ਤਕ ਨਹੀਂ। ਕਿਉਂਕਿ ਉਹ ਆਪ ਕਹਿੰਦੇ ਹੁੰਦੇ ਸੀ – ਨਾ ਉਸਦਾ ਕੋਈ ਹੈ ਤੇ ਹੈ ਵੀ ਸਭ ਕੁਝ। ਕਿਉਂਕਿ ਜਦ ਚਾਹਣ ਬੁਲਾ ਲੈਣ ਜਦ ਨਾ ਚਾਹਣ ਤਾਂ ਭਾਵੇਂ ਕੋਈ ਕੋਲ ਬੈਠਾ ਰਹੇ। ਇਹ ਹੈ ਉਸਦੀ ਵਡਿਆਈ। ਮੇਰੇ ਜਹੇ ਮਨਮਤੀਏ ਕਹਿੰਦੇ ਹਨ ਕਿ ਉਹ ਜ਼ਮੀਨ ਨੂੰ ਮੱਲ ਮਾਰੀ ਬੈਠਾ ਹੈ, ਜਦ ਵੰਡਣ ਲਗਾ ਤਦ ਤਕਿਆ ਹੀ ਨਹੀ ਕਿ ਏਹ ਕੌਣ ਹੈ ਜਾਂ ਇਹ ਕੌਣ ਹੈ। ਕਈਆਂ ਦੇ ਕਰਜ਼ੇ ਲਾਹ ਦਿਤੇ, ਭਲਾ ਉਸਨੂੰ ਕੀ ਸੀ। ਨਹੀਂ, ਉਹਨਾਂ ਦਾ ਸਭ ਕੁਛ ਆਪਣਾ ਸੀ। ਤੇ ਆਪਣਾ ਸਭ ਕੁਛ ਸੰਗਤ ਦਾ ਸੀ। ਇਹ ਜ਼ਰੂਰ ਹੈ ਜਦ ਕਦੀ ਸਰੂਰ ਵਿਚ ਆਉਂਦੇ, ਬਚਨ ਕਰਦੇ– ਬਹੁਤ ਕੁਛ ਕੀਤਾ ਸਹੁਰੇ ਫਿਰ ਵੀ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੂਜੇ ਪੋਤਰੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੇ ਸਪੁਤਰ ਉਮਰ ਅਠ ਮਹੀਨੇ

# ਅਖੀਂ ਡਿੱਠਾ

[ਸੰਤ ਪ੍ਰੀਤਮ ਸਿੰਘ ਜੀ ਪੱਦੀ ਖਾਲਸਾ

ਮੇਰੇ ਪਿੰਡ ਵਿਚ ਮੇਰੇ ਬਾਬਾ ਜੀ ਲਗਦੇ ਸਨ,ਤੇ ਠੇਕੇਦਾਰ ਸਨ। ਬੜੇ ਸਰਮਾਏ ਦਾਰ ਸਨ ਉਨ੍ਹਾਂ ਘਰ ਕੋਈ ਪੁੱਤਰ ਨਹੀਂ ਸੀ, ਦੋ ਲੜਕੀਆਂ ਸਨ। ਕੁਦਰਤ ਨਾਲ ਉਨ੍ਹਾਂ ਨੂੰ ਤਪਦਿਕ ਹੋ ਗਈ। ਕਈ ਸਾਲ ਬਹੁਤ ਇਲਾਜ ਕਰਾਇਆ, ਸ਼ਿਮਲੇ ਤੱਕ ਚੀਲਾਂ ਦੇ ਜੰਗਲ ਵਿਚ ਵੀ ਬਹੁਤ ਵਕਤ ਬਤੀਤ ਕਰਦੇ ਰਹੇ ਡਾਕਟਰ ਦੇ ਦੱਸਣ ਤੋਂ, ਆਖਰ ਲਾ ਇਲਾਜ਼ ਹੋ ਗਏ। ਤਾਂ ਆਪਣੀਂ ਜਾਏਦਾਦ ਦੋਨਾਂ ਲੜਕੀਆਂ ਦੇ ਨਾਂਮ ਲਾ ਦਿਤੀ। ਤੇ ਉਨ੍ਹਾਂ ਦੇ ਸਨਬੰਧੀ ਤੇ ਸੱਜਣ ਮਿਤਰ ਆਖਰੀ ਮਿਲਨ ਵਾਸਤੇ ਵੀ ਪਹੁੰਚ ਗਏ ਤੇ ਮੈਂ ਵੀ ਉਨ੍ਹਾਂ ਨੂੰ ਦੇਖਨ ਗਿਆ ਜਦੋਂ ਮੈਂ ਉਨ੍ਹਾਂਨੂੰ ਬੁਲਾਇਆ ਮੈਨੂੰ ਆਖਣ ਲੱਗੇ ਮੈਂ ਤੇਰੇ ਤੇ ਬਹੁਤ ਸਰਧਾ ਰਖਦਾ ਹਾਂ, ਜੇ ਤੂੰ ਕ੍ਰਿਪਾ ਕਰੇਂ ਤਾਂ ਮੈਨੂੰ ਸਤਿਗੁਰੂ ਜੀ ਦੇ ਅਖੀਰੀ ਦਰਸ਼ਨ ਕਰਾ ਦੇ,ਜੋ ਬੇੜਾ ਪਾਰ ਹੋ ਜਾਵੇ। ਤਾਂ ਮੈਂ ਉਨ੍ਹਾਂ ਦੇ ਕਹੇ ਦੇ ਮੁਤਾਬਕ ਟੈਕਸੀ ਲੈ ਕੇ ਹਿਸਾਰ ਗਿਆ। ਪਤਾ ਲੱਗਾ ਕਿ ਸੱਚੇ ਪਾਤਸ਼ਾਹ ਦਿੱਲੀ ਗਏ ਹਨ। ਤਾਂ ਮੈਂ ਦਿੱਲੀ ਰਾਤ ਅੱਠ ਵਜੇ ਪਹੁੰਚ ਗਿਆ ਤਾਂ ਸੱਚੇ ਪਾਤਸ਼ਾਹ ਜੀ ਦੇ ਦੁੱਧ ਛਕਦਿਆਂ ਦੇ ਦਰਸ਼ਨ ਕੀਤੇ। ਹੁਕਮ ਹੋਇਆ–"ਤੂੰ ਭਾਈ ਕਿਸ ਤਰ੍ਹਾਂ ਆਇਆਹੈਂ?" ਮੈਂ ਅਰਜ਼ ਕੀਤੀ ਜੀ ਮੇਰਾ ਬਾਬਾ ਲੱਗਦਾ ਹੈ, ਉਹ ਬਹੁਤ ਬੀਮਾਰ ਹੈ। ਸ਼ਾਇਦ ਹੀ ਅੱਜ ਰਾਤ ਕੱਢ ਸਕੇ। ਆਪ ਕ੍ਰਿਪਾ ਕਰੋ ਤੇ ਮੇਰੇ ਨਾਲ ਚੱਲੋ ਤੇ ਉਸ ਨੂੰ ਦਰਸ਼ਨ ਦਿਉ ਕਹਿਣ ਲੱਗੇ ਤੂੰ ਕੋਈ ਫਿਕਰ ਨਾ ਕਰ ਉਹ ਹਾਲੇ ਨਹੀਂ ਮਰਦਾ। ਮੈਨੂੰ ਹੁਕਮ ਕੀਤਾ ਤੂੰ ਆਪਣੇਂ ਪਿੰਡ ਚਲਾ ਜਾ, ਅਸੀਂ ਪਰਸੋਂ ਆਸਾ ਦੀ ਵਾਰ ਵਿਚ ਆਵਾਂਗੇ। ਮੈਂ ਕਹੇ ਦੇ ਮੁਤਾਬਕ ਪਿੰਡ ਚਲਾ ਗਿਆ ਤੇ ਜਾ ਕੇ ਪਿੰਡ ਕਹਿ ਦਿੱਤਾ ਕਿ ਸੱਚੇ ਪਾਤਸ਼ਾਹ ਪਰਸੋਂ ਆਉਣ ਗੇ। ਸਰਬੱਤ ਨੂੰ ਸੁਣਕੇ ਬਹੁਤ ਖੁਸ਼ੀ ਹੋਈ। ਬਾਬਾ ਜੀ ਕਹਿਣ ਜਦੋਂ ਦੇ ਤੁਸੀਂ ਗਏ ਹੋ ਸਤਿਗੁਰੂ ਜੀ ਦੇ ਪਾਸ ਤੇ ਜਦੋਂ ਉਹਨਾਂ ਹੁਕਮ ਕੀਤਾ ਕਿ ਨਹੀਂ ਮਰਦਾ, ਉਸੇ ਵੇਲੇ ਤੋਂ ਸਰੀਰ ਦੀ ਹਾਲਤ ਚੰਗੀ ਹੋਣ ਲੱਗ ਪਈ। ਸਾਰੇ ਘਰ ਵਾਲੇ ਤੇ ਸਬੰਧੀਆਂ ਨੂੰ ਬਹੁਤ ਖੁਸ਼ੀ ਹੋਈ। ਜਦ ਅਗਲਾ ਸਵੇਰਾ ਹੋਇਆ ਤੇ ਸੱਚੇ ਪਾਤਸ਼ਾਹ ਆਸਾ ਦੀ ਵਾਰ ਵਿਚ ਪਹੁੰਚ ਗਏ ਜਿਤਨੇ ਵੱਡੇ ਵੱਡੇ ਅਫਸਰ ਵਗੈਰਾ ਸਨ ਸਭ ਦਰਸ਼ਨਾਂ ਲਈ ਆਏ। ਜਦੋਂ ਆਸਾ ਦੀ ਵਾਰ ਦਾ ਭੋਗ ਪਿਆ ਤਾਂ ਸੱਚੇ ਪਾਤਸ਼ਾਹ ਜੀ ਕਹਿਣ ਲੱਗੇ- ਸੁਣਾ ਭਾਈ ਪ੍ਰੀਤਮ ਸਿੰਘ ਸ: ਲੱਖਾ ਸਿੰਘ ਕਿਥੇ ਹੈ? ਮੈਂ ਅਰਜ਼ ਕੀਤੀ ਸੱਚੇ ਪਾਤਸ਼ਾਹ ਅਗਲੇ

---

ਖੁਸ਼ ਨਹੀਂ। ਚਲੋ, ਨਾ ਉਹ ਖੁਸ਼ ਰਹਿਣ ਜਦੋਂ ਅਸੀਂ ਉਹਨਾਂ ਨੂੰ ਸੁਖੀ ਤਕਦੇ ਹਾਂ ਸਾਰੇ ਦੁਖ ਭੁਲ ਜਾਂਦੇ ਹਨ। ਸੋ ਜੀ ਏਨਾਂ ਕਾਰਨ ਤੇ ਵੀ ਉਹ ਸਾਡੀਆਂ ਸਾਰੀਆਂ ਗਲਾਂ ਧੀਰਜ ਨਾਲ ਸੁਣਦੇ, ਧੀਰਜ ਨਾਲ ਜਵਾਬ ਦਿੰਦੇ ਸਨ। ਪਰ ਜਦ ਕੋਈ ਏਹ ਆਂਹਦਾ ਸੀ ਕਿ ਗੁਰੂ ਹਰੀ ਸਿੰਘ ਜੀ ਸਤਿਗੁਰ ਨਹੀਂ ਸਨ, ਤਾਂ ਨਹੀਂ ਸਨ ਬਰਦਾਸ਼ਤ ਕਰਦੇ। ਕਹਿੰਦੇ ਸਨ ਕਿ ਜੇਹੜਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤੋਂ ਨਮੁਕਰ ਹੈ ਓਸਦਾ ਕੋਈ ਥਾਂ ਨਹੀਂ।

ਆਪ ਦਾ–

ਗੁਰਬਖਸ਼ ਸਿੰਘ "ਪ੍ਰੀਤਮ"

੦–੧੧–੧੯੫੯

----

ਅੰਦਰ ਸਫ਼ ਤੇ ਲੰਮਾਂ ਪਿਆ ਹੈ। ਚੱਲ ਕੇ ਦਰਸ਼ਨ ਦਿਉ ਜੀ।

ਜਿਸ ਵਕਤ ਲੱਖਾ ਸਿੰਘ ਦੇ ਪਾਸ਼ ਸਤਿਗੁਰੂ ਜੀ ਗਏ ਤੇ ਅੱਗੋਂ ਸਾਰੀ ਮੰਗਤ ਨੇ ਅਰਜ਼ ਕੀਤੀ ਸਤਿਗੁਰੂ ਜੀ ਕ੍ਰਿਪਾ ਕਰ ਦਿਉ। ਤਾਂ ਹੁਕਮ ਹੋਇਆ ਕਿ ਸ਼ਰਾਬ ਨਾ ਪੀਵੇ ਤੇ ਤੰਦਰੁਸਤ ਹੋ ਜਾਵੇਗਾ ਜੇ ਸ਼ਰਾਬ ਪੀ ਲਵੇਗਾ ਤਾਂ ਅਸੀਂ ਨਹੀਂ ਜ਼ੁਮੇਵਾਰ। ਤਾਂ ਸਤਿਗੁਰੂ ਜੀ ਨੇ ਆਪਣਾਂ ਸੱਜਾ ਚਰਨ, ਪ੍ਰਸੰਨ ਹੋ ਕੇ ਉਸ ਦੇ ਮੱਥੇ ਨੂੰ ਲਾਇਆ ਤਾਂ ਲੱਖਾ ਸਿੰਘ ਨੇ ਅਰਜ਼ ਕੀਤੀ ਕਿ ਮਹਾਰਾਜ ਮੈਂ ਬਹੁਤ ਪਾਪੀ ਹਾਂ। ਅੱਗੋਂ ਹੁਕਮ ਹੋਇਆ ਤੂੰ ਭਾਈ ਕੋਈ ਫਿਕਰ ਨਾ ਕਰ। ਗੁਰੂ ਭਲੀ ਕਰੇ ਗਾ।

ਫਿਰ ਅਜੇਹਾ ਰਾਜ਼ੀ ਹੋ ਗਿਆ ਕਿ ਜੇਹੜਾ ਡਾਕਟਰ ਜਵਾਬ ਦੇ ਗਿਆ ਸੀ ਉਹ ਕਹਿਣ ਲੱਗਾ ਕਿ ਲਖਾ ਸਿੰਘ ਤੂੰ ਕਿੱਥੋਂ ਦੁਆਈ ਖਾਧੀ ਹੈ ਤੇਰੇ ਫਿਫਰਿਆਂ ਵਿਚ ਕੋਈ ਨੁਕਸ ਨਹੀਂ।

"ਮੈਂ ਦੁਆਈ ਕੋਈ ਨਹੀਂ ਖਾਧੀ। ਮੇਰੇ ਤੇ ਤਾਂ ਕ੍ਰਿਪਾ ਸ੍ਰੀ ਸਤਿਗੁਰੂ ਭੈਣੀ ਸਾਹਿਬ ਵਾਲਿਆਂ ਦੀ ਹੋਈ ਹੈ।'

ਡਾਕਟਰ ਕਹਿਣ ਲੱਗਾ ਸਾਨੂੰ ਵੀ ਦਰਸ਼ਨ ਕਰਾ ਫਿਰ ਉਸ ਡਾਕਟਰ ਨੇ ਵੀ ਦਰਸ਼ਨ ਕੀਤੇ ਤੇ ਸਿੱਖ ਸਜਿਆ। ਤੇ ਸ: ਲੱਖਾ ਸਿੰਘ ਚਾਰ ਮਹੀਨੇ ਰਾਜ਼ੀ ਹੋ ਕੇ ਆਪਣੀਂ ਜ਼ਿੰਦਗੀ ਬਸਰ ਕੀਤੀ। ਫਿਰ ਉਸ ਦੀ ਤਕਦੀਰ ਤਕੜੀ ਨਿਕਲੀ ਉਸ ਸ਼ਰਾਬ ਪੀ ਲਈ ਤੇ ਤੀਸਰੇ ਦਿਨ ਚੜ੍ਹਾਈ ਕਰ ਗਿਆ।

## ਨਿਰਾਲੀ ਸ਼ਾਨ ਵਾਲਾ

[ਸੰਤ ਬਿਸ਼ਨ ਸਿੰਘ ਜੀ ਹਿਸਟੋਰੀਅਨ

ਯੱਗ ਹੋਮ ਬੇਅੰਤ ਅੰਤ–ਬਿਨ ਨਾਮ ਜਪਾਇਆ। ਘੋੜੇ ਹੋ ਅਸਵਾਰ ਦੇਸ਼ਦਾ ਰਟਨ ਕਰਾਇਆ।
ਵਿਛੜੇ ਮੇਲਨ ਲਈ ਸਿਖ–ਸੰਮੇਲ ਰਚਾਇਆ। ਹਿੰਦੂਸਿਖ ਮਿਲਾਪਆਪਦੇ ਵਿਰਸੇ ਆਇਆ।
ਸਿਰ ਸਿਧੀ ਦਸਤਾਰ ਮੁਖੜੇ ਨਾਮ ਦੀ ਲਾਲੀ। ਵਾਹਿਗੁਰੂ ਪ੍ਰਤਾਪ ਤੇਰੀ ਹੈ ਸ਼ਾਨ ਨਿਰਾਲੀ।
ਵਿਸਰਿਆ ਸੰਗੀਤ ਰੀਤ ਗੁਰ ਘਰ ਦੀ ਭੁਲੀ। ਇਸ ਦੇ ਨਾਲ ਪਰੀਤ ਕਦਰ ਕਰ ਲਈ ਅਮੁਲੀ।
ਗੁਰਬਾਣੀ ਦੇ ਪਾਠ ਸੁਧ ਦੀ ਚਰਚਾ ਝੁਲੀ। ਘਰ ਘਰ ਅੰਦਰ ਧਰਮਸਾਲ ਬਣ ਗਈ ਅਣਮੁਲੀ।
ਮੇਲੇ ਰਚ ੨ ਗਊ- ਪਸ਼ੂ ਦੀ ਹੋਸ਼ ਸੰਭਾਲੀ। ਵਾਹਿਗੁਰੂ ਪ੍ਰਤਾਪ ਤੇਰੀ ਹੈ ਸ਼ਾਨ ਨਿਰਾਲੀ।
ਕਰ ਚੰਡੀ ਦਾ ਪਾਠ ਸਵਾ ਲਖ ਹਵਨ ਕਰਾਏ। ਦਸਮ ਗ੍ਰੰਥ ਦੇ ਪਾਠ ਅਖੰਡ ਨਿਰਸੰਸ ਰਚਾਏ।
ਸਤ ਸੌ ਆਦਿਅਖੰਡ ਬੀੜ ਵਿੱਚ ਖੂਬ ਨਿਭਾਏ। ਕਰੇ ਸੁਏਵੇ ਪਾਠ ਬਲੀ ਦੇ ਭਾਗ ਜਗਾਏ।
ਸੁਚ ਸੋਧ ਦੀ ਰੀਤ ਚਲੀ ਜੋ ਧੁਰ ਤੋਂ ਚਾਲੀ। ਵਾਹਿ ਗੁਰੂ ਪ੍ਰਤਾਪ ਤੇਰੀ ਹੈ ਸ਼ਾਨ ਨਿਰਾਲੀ।
ਚਿਲੇ ਚਿਲੇ ਵਿਚ ਪਾਠ ਸੈਂਕੜਿਆਂ ਬੱਧੀ ਕੀਤੇ। ਪਤਰਾ ਪਤਰਾ ਸਾਧ ਪਾਠ ਗੁਰ ਸੰਗਤਾਂ ਲੀਤੇ।
ਤੁਕ ਤੁਕ ਕਰਕੇ ਪਾਠ ਸਵਾ ਲਖ ਕੀਤੇ ਜੀ ਤੇ। ਦੂਜੀ ਵਾਰੀ ਫੇਰ ਸਵਾ ਲਖ ਪੂਰੇ ਚੁਪੀਤੇ।
ਭਜਨ ਕਰਨ ਦੀ ਜਾਚ ਸਤਿਗੁਰਾਂ ਆਪ ਸਿਖਾਲੀ। ਵਾਹਿ ਗੁਰੂ ਪ੍ਰਤਾਪ ਤੇਰੀ ਹੈ ਸ਼ਾਨ ਨਿਰਾਲੀ।
ਉਤਰ ਦਖਣ ਦੇਸ ਪੂਰਬੋਂ ਪਛਮ ਤਾਂਈਂ। ਕਰ ਕਰ ਦੌਰੇ ਆਪ ਤਾਰੀਆਂ ਸਾਰੀਂ ਥਾਈਂ।
ਅਫਰੀਕਾ ਤੇ ਸਿਆਮ ਮਲਾਇਆ ਬਰਮਾ ਜਾਈਂ। ਦਰਸ਼ਨ ਦੇਕੇ ਆਪ ਕੱਟੀਆਂ ਸਭ ਬਲਾਈਂ।
ਨਦਰੀ ਨਦਰ ਨਿਹਾਲ ਕਰੇ ਜੋ ਆਏ ਸਵਾਲੀ। ਵਾਹਿ ਗੁਰੂ ਪ੍ਰਤਾਪ ਤੇਰੀ ਹੈ ਸ਼ਾਨ ਨਿਰਾਲੀ।
ਜੋਤ ਰਲਾਈ ਜੋਤ ਬੰਦ ਕਰ ਕੁਲ ਪਸਾਰਾ। ਆਪ ਹੋਇਆ ਨਿਰਲੇਪ ਤੋੜ ਕੇ ਮੋਹ ਗੁਬਾਰਾ।
ਸੰਗਤ ਨੂੰ ਸੁਖ ਦੇਣ ਲਈ ਦੇ ਗਿਆ ਸਹਾਰਾ। 'ਮੈਂ ਜੇਹਾ ਹੀ ਓਹ' ਕਰ ਗਿਆ ਆਪ ਇਸ਼ਾਰਾ।
'ਮਨ ਜੇਤੂ ਜਗਜੀਤ ਸਤਿਗੁਰੂ ਪੰਥ ਦਾ ਵਾਲੀ।' ਵਾਹਿ ਗੁਰੂ ਪ੍ਰਤਾਪ ਤੇਰੀ ਹੈ ਸ਼ਾਨ ਨਿਰਾਲੀ।

# ਸਭ ਤੋਂ ਵਡਾ

[ ਸੰਤ ਗੁਰਬਚਨ ਸਿੰਘ ਜੀ ਦਮਦਮਾ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਸ੍ਰੀ ਭੈਣੀ ਸਾਹਿਬ ਜ਼ਿਲਾ ਲੁਧਿਹਾਣਾ ਵਿਖੇ ਸੰਮਤ ੧੯੪੬ ਚੇਤਵਦੀ ਤੀਜ ਨੂੰ ਪਿਤਾ ਗੁਰੂ ਹਰੀ ਸਿੰਘ ਜੀ ਦੇ ਘਰ ਸ੍ਰੀਮਾਤਾ ਜੀਉਣ ਕੌਰ ਜੀ ਦੀ ਕੁਖ ਨੂੰ ਪਵਿਤਰ ਕਰਕੇ ਦੇਸ ਸੰਸਾਰ ਦੇ ਭਲੇ ਲਈ ਪਰ ਗਟ ਹੋਏ। ਘਰ ਘਰ ਵਿਚ ਖੁਸ਼ੀਆਂ ਮਨਾਈਆਂ ਗਈਆਂ। ਭੈਣੀ ਸਾਹਿਬ ਕੀ, ਸਾਰੇ ਦੇਸਾਂ ਵਿਚ ਜਿਥੇ ਵੀ ਸ੍ਰੀ ਸਤਿਗੁਰੂ ਜੀ ਦੇ ਪ੍ਰਗਟ ਹੋਣ ਦੀ ਖਬਰ ਸੁਣੀ ਗਈ, ਹਰ ਇਕ ਦੇ ਦਿਲਾਂ ਵਿਚ ਚਾ ਨੇ ਵਾਸਾ ਕਰ ਲਿਆ। ਕਿਉਂਕਿ ਸਤਿਗੁਰੂ ਹਰੀ ਸਿੰਘ ਜੀ ਦਾ ਬਚਨ ਹੋਇਆ ਸੀ ਕਿ ਬੜੇ ਤੇਜ ਪ੍ਰਤਾਪ ਵਾਲੇ ਹੋਣਗੇ। ਸੋ ਪਰਤੱਖ ਨੂੰ ਕੀ ਪਰਮਾਣ ਤੇਜ ਪ੍ਰਤਾਪ ਵਾਲੇ ਹੀ ਹੋਏ। ਧੰਨ ਉਹ ਸੁਹਾਵਨਾ ਸਮਾ, ਧੰਨ ਓਹ ਪਲ, ਧੰਨ ਓਹ ਘੜੀ, ਤੇ ਧੰਨ ਓਹ ਦਿਨ ਜਿਸ ਵੇਲੇ ਜੋ ਜਹਾਨ ਦੇ ਵਾਲੀ, ਅਕਾਲ ਪੁਰਖ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜੀਆਂ ਨੂੰ ਤਾਰਨ ਲਈ ਅਤੇ ਸੁਕੇ ਸੜੇ ਅਤੇ ਕੁਮਲਾਏ ਹੋਏ ਦਿਲਾਂ ਵਿਚ ਆਪਣੇ ਦਰਸ਼ਨ ਦੀਆਂ ਕਿਰਨਾਂ ਨਾਲ ਪ੍ਰਫੁਲਤਾ ਕਰਨ ਲਈ ਆਏ। ਵਡੇ ਤੇਜ ਪ੍ਰਤਾਪ ਵਾਲੇ ਕਿਉਂ ਨ ਹੋਣ। ਜਿਨ੍ਹਾਂ ਦੇ ਮਾਤਾ ਪਿਤਾ ਭੀ ਅਵਤਾਰੀ ਹੀ ਸਨ।

ਗੁਰੂ ਹਰੀ ਸਿੰਘ ਜੀ ਤੇ ਮਾਤਾ ਜੀਉਣ ਕੌਰ ਜੀ ਧੰਨਤਾ ਦੀ ਯੋਗ ਹਨ। ਕਿਉਂਕਿ ਗ੍ਰੰਥ ਸਾਹਿਬ ਵਿਖੇ ਦਰਜ ਹੈ। ਧੰਨ ਧੰਨ ਪਿਤਾ ਧੰਨ ਧੰਨ ਕੁਲ ਧੰਨ ਧੰਨ ਸੁ ਜਨਨੀ ਜਿਨ ਗੁਰੂ ਜਣਿਆਂ ਮਾਇ। ਉਂਞ ਤਾਂ ਸਤਿਗੁਰ ਜੀ ਦਾ ਨ ਕੋਈ ਪਿਤਾ ਹੁੰਦਾ ਹੈ ਨਾ ਹੀ ਮਾਤਾ। ਨ ਪੁਤ੍ਰ ਤੇ ਨਾਹੀ ਧੀ ਕਿਉਂਕਿ ਅਕਾਲ ਉਸਤਤ ਵਿਚ ਲਿਖਿਆ ਹੈ ਕਿ,ਨ ਮਿਤ੍ਰੰ ਨ ਸਤ੍ਰੰ ਨ ਪਿਤ੍ਰੰ ਨ ਮਾਤੰ। ਪਰ ਦੁਨਿਆਵੀਸਿਲ-ਸਲੇ ਦੇ ਹਸਾਬ ਨਾਲ ਵੇਹ ਕਰਕੇ ਸਭ ਕੁਝ ਆਖਣਾ ਪੈਂਦਾ ਹੈ।

ਸਤਿਗੁਰੂ ਜੀ ਪਾਤਸ਼ਾਹਾਂ ਦੇ ਪਾਤਸ਼ਾਹ ਸਨ। ਨਿਆਸਰਿਆਂ ਦਾ ਆਸਰਾ ਸੀ। ਨਿਥਾਵਿਆਂ ਦਾ ਥਾਂ ਸੀ। ਪ੍ਰਤਖ ਨੂੰ ਕੀ ਪਰਮਾਣ ਹੈ। ਧਰਮ ਪੁਰੇ, ਸੰਤੋਖ ਪੁਰੇ, ਸੰਤਾਂ ਵਾਲੀ ਤੇ ਹੋਰ ਬੀੜ ਨਾਭਾ ਦੀ ਵਸਨੀਕ ਸਾਧ ਸੰਗਤ ਤੇ ਹੋਰ ਜਿਨਾਂ ਨੂੰ ਕਈ ਮੁਰੱਬੇ ਜ਼ਮੀਨ ਦੇ ਵੰਡ ਦਿਤੇ ਓਹਨਾਂ ਸਜਣਾਂ ਤੋਂ ਪੁਛਿਆ ਜਾਏ ਓਹ ਸਤਿਗੁਰੂ ਨਿਆਸਰਿਆਂ ਦਾ ਆਸਰਾ ਸੀ ਕਿ ਨਹੀਂ। ਅਜ ਕਲ ਦੇ ਸਮੇ ਵਿਚ ਕੋਈ ਸਕਾਸੋਧਰਾ ਕਿਸੇਦੀ ਮਦਦ ਨਹੀਂ ਕਰਦਾ।

ਥੋੜੇ ਜੇਹੇ ਸਾਲਾਂ ਤੋਂ ਪਿਛਲੇ ਪਿੰਡਾਂ ਵਿਚ ਬਹੁਤੀ ਬਾਰਸ਼ ਹੋਣ ਕਰਕੇ ਫਸਲਾਂ ਮਾਰੀਆਂ ਜਾਂਦੀਆਂ ਹਨ ਤੇ ਕਈ ਵਾਰ ਕੋਠੇ ਤੇ ਮਾਲ ਦਾ ਭੀ ਨੁਕਸਾਨ ਹੋ ਜਾਂਦਾ ਸੀ ਤਾਂ ਸਤਿਗੁਰ ਜੀ ਆਪ ਕਈਆਂ ਇਲਾਕਿਆਂ ਵਿਚ ਜਾਕਰ ਸਾਧ ਸੰਗਤ ਦਾ ਪਤਾ ਕਰਨਾ ਕਿ ਕੋਈ ਗ੍ਰੀਬ ਸਿਖ ਅੰਨ ਵਲੋਂ ਮਾਇਆ ਵਰਤਣ ਵਲੋਂ ਕਪੜੇ ਆਦਿਕ ਵਲੋਂ ਤੰਗ ਨ ਹੋਵੇ।

ਮੈਨੂੰ ਭੀ ਇਕ ਵਾਰ ਸੂਬੇ ਗਹਿਲਾਂ ਵਾਲੇ ਵਰਿਆਮ ਸਿੰਘ ਜੀ ਦੇ ਇਲਾਕੇ ਵਿਚ ਭੇਜਿਆ ਸੀ। ਕਿ ਤੂੰ ਜਾਕਰ ਲੋੜ ਅਨੁਸਾਰ ਜਿਤਨੇ ਦਾਣੇ ਤੇ ਮਾਇਆ ਲਗੇ ਬੇਸ਼ਕ ਜਾਕਰ ਵਰਤਾ। ਸੋ ਉਸ ਵਾਰੀ ਥੋੜੇ ਜੇਹੇ ਪਿੰਡਾਂ ਵਿਚ ੧੦੦ ਬੋਰੀ ਦਾਣਿਆਂ ਦੀ ਤੇ ਕੁਝ ਮਾਇਆ ਵਰਤ ਗਈ ਸੀ। ਬੇਅੰਤ ਅਖੰਡ ਪਾਠ, ਕਈ ਲਖ ਸਾਧਾਰਨ ਪਾਠ ਅਨੇਕਾਂ ਹਵਨ ਯਗ, ਕਈ ਲਖ ਚੰਡੀ ਦੀ ਵਾਰ ਦੇ ਪਾਠ, ਅਨਗਿਣਤ ਭਜਨ ਤੇ ਭਗਉਤੀ ਦੀਆਂ ਵਰਨੀਆਂ ਕਰਵਾਈਆਂ। ਐਸ ਦੇਸ ਵਿਚ,

ਸਿਆਮ, ਅਫਰੀਕਾ ਤੇ ਮਲਾਇਆ ਤਕ ਆਪਣੀ ਮੇਹਰ ਭਰੀ ਨਿਗਾ ਨਾਲ ਸਾਧ ਸੰਗਤ ਨੂੰ ਚਲਕੇ ਦਰਸ਼ਨ ਦੇਣੇ ਇਹਨਾਂ ਦਾ ਹੀ ਕੰਮ ਸੀ।

ਜਿਤਨਾ ਹੁਕਮ ਏਸ ਦੇਹ ਦਾ ਸਾਧ ਸੰਗਤ ਨੇ ਮੰਨਿਆਂ ਹੈ ਕਥਨ ਤੋਂ ਬਾਹਰ ਹੈ। ਦੁਨੀਆਂ ਤੇ ਬਰਾਬਰੀ ਦੀ ਮਿਸਾਲ ਕਿਤੋਂ ਨਹੀਂ ਮਿਲਦੀ। ਇਕਲੇ ਨਾਮਧਾਰੀ ਪੰਥ ਦੇ ਤਾਂ ਗੁਰੂ ਜੀ ਨਹੀਂ ਸਨ ਓਹ ਕੁਲ ਆਲਮ ਦੇ ਸਤਿਗੁਰੂ ਜੀ ਸਨ। ਸ੍ਰੀ ਗ੍ਰੰਥ ਸਾਹਿਬ ਵਿਚ ਦਰਜ ਹੈ। ਕਿ:- ਸਤਿਗੁਰ ਸਭਨਾ ਦਾ ਭਲਾ ਮਨਾਇਦਾ।

ਦੁਨਿਆਵੀ ਸਿਲਸਿਲੇ ਦੇ ਹਸਾਬ ਨਾਲ ਘੋੜੇ ਇਕ ਨੰਬਰ, ਗਊਆਂ ਭੈਂਸਾਂ ਦਾ ਰੀਕਾਰਡ ਹਿੰਦੁਸਤਾਨ ਵਿਚੋਂ ਇਕ ਨੰਬਰ, ਕਈਵਾਰ ਹਿੰਦੁਸਤਾਨ ਦੀ ਕੈਟਲ ਸ਼ੋ ਵਿਚੋਂ ਆਪ ਦੀਆਂ ਗਊਆਂ ਭੈਂਸਾਂ ਨੂੰ ਕਪ ਦਿਤੇ ਗਏ।

ਇਹ ਧਰਤੀ ਜੇਹੜੀ ਕਿ ਸ੍ਰੀ ਜੀਵਨ ਨਗਰ ਦੇ ਆਲੇ ਦੁਆਲੇ ਖਰੀਦੀ ਹੋਈ ਹੈ। ਇਸਦਾ ਕਿਸਨੂੰ ਪਤਾ ਸੀ। ਕਿ ਅਸੀਂ ਓਥੇ ਜਾਣਾ ਹੈ। ਆਲੇ ਦੁਆਲੇ ਕਈਆਂ ਮੀਲਾਂ ਵਿਚ ਨਿਰੇ ਹੀ ਮੁਸਲਮਾਨ ਵਸਦੇ ਸਨ। ਖ੍ਰੀਦਨ ਤੋਂ ਬਾਦ ੧੦੦ ਕੁ ਸਿੰਘਾਂ ਦੇ ਕਰੀਬ ਪਹਿਲਾਂ ਏਥੇ ਆਇਆ ਤੇ ਮੁਸਲਮਾਨ ਸਿਖਾਂ ਨੂੰ ਬੁਰੀ ਨਿਗ੍ਹਾ ਨਾਲ ਵੇਖਦੇ ਹੁੰਦੇ ਸਨ ਪਰ ਓਹਨਾਂ ਦੀ ਕੋਈ ਵਾਹ ਨਹੀਂ ਸੀ ਜਾਂਦੀ। ਓਹ ਆਖਦੇ ਹੁੰਦੇ ਸਨ ਕਿ ਐ ਸੀਖੜਿਓ ਤੁਹਾਡਾ ਬਾਵਰ (ਸਤਿਗੁਰੂ ਜੀ)ਤਕੜਾ ਹੈ ਤੁਹਾਡਾ ਤਾਂ ਅਸੀਂ ਨਾਮ ਨਿਸ਼ਾਨ ਹੀ ਨ ਛਡੀਏ। ਇਕ ਵਾਰੀ ਅਮਰਾਸਰ ਦੇ ਕੁਝ ਗਭਰੇਟੇ ਮੁਸਲਮਾਨ ਜੁਆਨਾਂ ਨੇ ਰਾਇ ਕੀਤੀ ਕਿ ਕੋਠੀ ਤੇ ਬੰਦੂਕਾਂ ਨਾਲ ਧਾਵਾ ਕਰੀਏ ਤੇ ਸਿਖਾਂ ਨੂੰ ਉਡਾ ਦੇਈਏ। ਉਸ ਪਿੰਡ ਵਿਚ ਕੋਈ ਸਿਆਣਾ ਆਦਮੀ ਸੀ। ਉਸ ਆਖਿਆ ਕਿ ਤੁਹਾਡਾ ਓਥੇ ਕੁਝ ਨਹੀਂ ਵਟਿਆ ਜਾਣਾ। ਓਹਨਾਂ ਦਾ ਬਾਵਾ ਜੀ (ਸਤਿਗੁਰੂ) ਬੜਾ ਤਕੜਾ ਹੈ ਪਰ ਓਹ ਜੁਆਨ ਨਾ ਮੰਨੇ। ਫੇਰ ਉਸ ਆਦਮੀ ਆਖਿਆ ਕਿ ਜੇ ਤੁਸੀਂ ਜਰੂਰ ਜਾਣਾ ਹੈ ਤਾਂ ਪਹਿਲਾਂ ਕੋਠੀ ਵਲ ਮੂਹ ਕਰਕੇ ਬੰਦੂਕਾਂ ਦੇ ਫਾਇਰ ਕਰੋ। ਜੇ ਤਾਂ ਫਾਇਰ ਹੋ ਗਏ ਤਾਂ ਤੁਸੀਂ ਚਲੇ ਜਾਇਓ। ਜੇ ਨਾ ਹੋਏ ਤਾਂ ਨ ਜਾਇਓ। ਸੋ ਜਦੋਂ ਜੁਆਨਾਂ ਫਾਇਰ ਕੀਤੇ ਤਿੰਨ ਵਾਰ ਤਾਂ ਤਿੰਨੇ ਵਾਰ ਫਾਇਰ ਮਿਸ ਹੋਗਏ। ਤੇ ਮੁਸਲਮਾਨ ਜੁਆਨ ਠਿਠ ਹੋ ਕਰ ਘਰੀਂ ਬੈਠ ਗਏ। ਲਿਖਿਆ ਹੈ ਕਿ- ਜਾਕੋ ਰਾਖੈ ਸਾਂਵਰਾ ਤਿਸ ਮਾਰ ਨ ਸਕੈ ਕੋਇ। ਵਾਲ ਨ ਵਿੰਗਾ ਕਰ ਸਕੈ ਭਾਵੇਂ ਸਭ ਜਗ ਵੈਰੀ ਹੋਇ। ਇਹ ਹੈ ਸਤਿਗੁਰ ਜੀ ਦੀ ਦਿਆਲਤਾ ਜਿਨ੍ਹਾਂ ਦੀ ਕ੍ਰਿਪਾ ਨਾਲ ਐਸ ਵੇਲੇ ਹਜਾਰਾਂ ਜੀਅ ਸੁਖ ਲੈ ਰਹੇ ਹਨ। ਕੀ ਆਖਣਾ ਥੋੜੇ ਜਹੇ ਸਰੀਰ ਨਿਭਾਗੇ ਹਨ ਜਿਨ੍ਹਾਂ ਨੂੰ ਗਿਆਨ ਨਹੀਂ। ਹੋਰ ਸਭ ਐਸ ਵੇਲੇ ਸਤਿਗੁਰੂ ਜੀ ਦਾ ਜਸ ਗਾਉਂਦੇ ਹਨ। ਕਿ ਜੇ ਸਤਿਗੁਰ ਜੀ ਸਾਡੀ ਬਾਂਹ ਨ ਫੜਦੇ ਤਾਂ ਜਿਵੇਂ ਪਾਕਸਤਾਨ ਵਿਚੋਂ ਨਿਕਲਕੇ ਆਏ ਸੀ ਹੁਣ ਤਕ ਕਿਸੇ ਨੇ ਬਾਤ ਨਹੀਂ ਸੀ ਪੁਛਣੀ। ਇਹ ਸਭ ਸਤਿਗੁਰੂ ਜੀ ਦੀ ਵਡਿਆਈ ਹੈ।

ਸੋ ਹੁਣ ਸਭ ਨੂੰ ਪਤਾ ਹੈ ਕਿ ਸਤਿਗੁਰੂ ਜੀ ਨੇ ਜਿਸਤਰਾਂ ਦਾ ਭਾਣਾ ਵਰਤਾ ਦਿਤਾ ਹੈ। ਨਾਮਧਾਰੀਓ ਉਸ ਆਪਣਾ ਕ੍ਰੋੜਾਂ ਸੂਰਜਾਂ ਦਾ ਪਰਕਾਸ਼ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦੀ ਦੇਹ ਵਿਚ ਪ੍ਰਵੇਸ਼ ਕਰ ਦਿਤਾ ਹੈ। ਤੇ ਬਾਬਾ ਜਗਜੀਤ ਸਿੰਘ ਜੀ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਬਨਾ ਦਿਤਾ ਹੈ। ਕਿਉਂਕਿ ਸ੍ਰੀ ਗ੍ਰੰਥ ਸਾਹਿਬ ਵਿਚ ਦਰਜ ਹੈ– ਕਿ "ਜੋਤਿ ਓਹਾ ਜੁਗਤ ਸਾਇ ਸਹਿ ਕਾਇਆ ਫੇਰ ਪਲਟੀਐ।"

ਸੋ ਸਾਨੂੰ ਸਭ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਧੀਰਜ ਦੇਣ ਅਤੇ ਸਤਿ ਸੰਤੋਖ ਬਖਸ਼ਣ। ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਸਾਡੀ ਪ੍ਰੀਤ ਜੁੜੀ ਰਹੇ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਾਡੇ ਤੇ ਸਦਾ ਹੀ ਮੇਹਰ ਭਰਿਆ ਹਥ ਰਖਣ। ਇਹ ਸਿੱਖੀ ਬਾਗ ਦੂਣੀ ਚਉਣੀ ਤਰੱਕੀ ਕਰੇ।

# ਪਹਿਲੀ ਵਾਰ ਦਰਸ਼ਨ

[ਸ੍ਰੀ ਮਤੀ ਸਵਰਨ ਕੌਰ ਜੀ ਰੁੜਕੀ

ਪਾਕਿਸਤਾਨ ਬਨਣ ਤੋਂ ਬਾਦ ਅਸੀਂ ਰੁੜਕੀ ਆ ਗਏ। ਸਬੱਬ ਨਾਲ ਮੈਂ ਬਹੁਤ ਸਖਤ ਬੀਮਾਰ ਹੋ ਗਈ। ਮੇਰੀ ਖਬਰ ਲੈਣ ਵਾਸਤੇ ਸੰਤ ਸਾਧ ਆਕੇ ਦਰਸ਼ਨ ਦਿੰਦੇ ਰਹਿੰਦੇ। ਸਭ ਮੈਨੂੰ ਏਹੋ ਉਪਦੇਸ਼ ਕਰਦੇ ਕਿ ਤੂੰ ਭਜਨ ਬਾਣੀ ਕਰਿਆ ਕਰ। ਮੈਂ ਜਦੋਂ ਵੇਖਿਆ ਕਿ ਔਖੇ ਵੇਲੇ ਕੋਈ ਕਿਸੇ ਦਾ ਨਹੀਂ ਬਣਦਾ, ਮੈਂ ਦਿਲ ਵਿਚ ਇਹੋ ਧਾਰ ਲਿਆ ਕਿ ਮੇਰੇ ਇਕੋ ਲੋਕ ਪਰਲੋਕ ਵਿਚ ਸਹਾਇਤਾ ਕਰਨ ਵਾਲੇ ਸਚੇ ਪਿਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਹਨ। ਮੈਨੂੰ ਆਪੇ ਏਥੇ ਆਕੇ ਦਰਸ਼ਨ ਦੇਣ। ਮੈਂ ਹੁਣ ਕਿਧਰੇ ਨਹੀਂ ਜਾਣਾ। ਥੋੜੇ ਚਿਰ ਵਿਚ ਹੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਨਾਲ ਮੇਰੀ ਦੇਹ ਅਰੋਗ ਹੋ ਗਈ।

ਅੰਦਰ ਬੈਠ ਕੇ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਦੀ ਯਾਦ ਵਿਚ ਇਕ ਸਾਲ ਬਿਤਾਇਆ। ਸੰਨ ੧੯੫੩ ਫਰਵਰੀ ਦੇ ਮਹੀਨੇ ਮੇਰੇ ਦੋਹਤਰੇ ਦਾ ਵਿਆਹ ਸੀ। ਉਹਨਾਂ ਅਪਨੇ ਘਰ ਕੀਰਤਨ ਕਰਵਾਇਆ। ਮੈਨੂੰ ਵੀ ਸਦਿਆ। ਮੇਰੇ ਦੋਹਤਰੇ ਨੇ ਮੈਨੂੰ ਮਖੌਲ ਨਾਲ ਕਿਹਾ-ਮਾਸੀ ਜੀ ਤੁਸੀਂ ਸਾਲ ਭਰ ਬੈਠੇ ਰਹੇ ਹੋ, ਕ੍ਰਿਸ਼ਨ ਭਗਵਾਨ ਮਿਲ ਪਏ ਜੇ? ਮੈਂ ਕਿਹਾ-"ਆਹੋ। ਮੇਰੇ ਕ੍ਰਿਸ਼ਨ ਭਗਵਾਨ ਸ੍ਰੀ ਭੈਣੀ ਸਾਹਿਬ ਹੈਨ।" ਮੈਂ ਏਨੀ ਗਲ ਕਹਿ ਕੇ ਕੀਰਤਨ ਵਾਲੇ ਕਮਰੇ ਵਿਚ ਦੋਹਾਂ ਧੀਆਂ ਨਾਲ ਚਲੀ ਗਈ। ਅਸੀਂ ਜਾਕੇ ਸ਼ਬਦ ਪੜ੍ਹਨ ਲਗ ਪਈਆਂ। ਭੋਗ ਪੈਣ ਸਮੇਂ ਅਸਾਂ ਏਹ ਧਾਰਨ ਲਾਈ ਹੋਈ ਸੀ, "ਸਤਿਗੁਰ ਆਵਨ ਗੇ ਚਰਨ ਪਾਵਨ ਗੇ ਘਰ ਮੇਰੇ, ਜੀ ਮੈਂ ਸਦਕੇ ਜਾਵਾਂ" ਅਜੇ ਏਹ ਪੜ੍ਹਦੇ ਹੀ ਸਾਂ ਕਿ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਭਾਈ ਵਜੀਰ ਸਿੰਘ ਜੀ, ਸੰਤ ਰਤਨ ਸਿੰਘ ਜੀ, ਸੰਤ ਮੋਹਕਮ ਸਿੰਘ ਜੀ, ਸ੍ਰੀ ਪੰਡਤ ਜੀ, ਸੰਤ ਗਿਆਨਾ ਸਿੰਘ ਜੀ, ਸੰਤ ਗੁਰਦੇਵ ਸਿੰਘ ਜੀ ਸਮੇਤ ਕੀਰਤਨ ਦੇ ਵਿਚ ਆ ਦਰਸ਼ਨ ਦਿਤੇ। ਉਸ ਦਰਸ਼ਨ ਦੇਨ ਦੇ ਮੌਕੇ ਤੇ ਸਾਨੂੰ ਏਤਨੀ ਖੁਸ਼ੀ ਹੋਈ ਕਿ ਸਾਡੇ ਮਨ ਗਦ ਗਦ ਹੋ ਗਏ। ਸਾਖਿਆਤ ਕ੍ਰਿਸ਼ਨ ਭਗਵਾਨ ਦਾ ਰੂਪ ਬਣਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦਰਸ਼ਨ ਦਿਤੇ। ਫੇਰ ਅਸਾਂ ਸਾਰੇ ਪਰਵਾਰ ਮਿਲਕੇ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੇ ਪਵਿਤਰ ਚਰਨ ਕਵਲਾਂ ਵਿਚ ਅਰਜ਼ ਕੀਤੀ- ਗਰੀਬ ਨਿਵਾਜ ਜੀ ਬੀ. ਟੀ. ਗੰਜ ਵਿਚ ਸਾਡੇ ਗ੍ਰਹਿ ਚਰਨ ਪਾਕੇ ਪਵਿਤ੍ਰ ਕਰੋ ਜੀ। ਸਚੇ ਪਾਤਸ਼ਾਹ ਜੀ ਸਾਡੀ ਨਿਮਾਣਿਆਂ ਦੀ ਅਰਜ ਮੰਨਕੇ ਗ੍ਰਹਿ ਪਵਿਤ੍ਰ ਕੀਤਾ। ਫੇਰ ਅਸਾਂ ਅਰਜ਼ ਕੀਤੀ- ਗ੍ਰੀਬ ਨਿਵਾਜ ਏਥੇ ਮੇਲਾ ਕਰੋ ਜੀ। ਹੁਕਮ ਹੋਇਆ- ਏਹ ਸਲਵਾਰਾਂ ਲਾਹ ਦਿਓ ਤੇ ਚੂੜੀ ਵਾਲੀਆਂ ਸੁਥਣਾ ਪਾਉਗੀਆਂ ਤਾਂ ਫੇਰ ਤੁਹਾਡੇ ਆਵਾਂਗੇ। ਫੇਰ ਜਾਣ ਲਗਿਆਂ ਬਚਿਆਂ ਦੇ ਪਿਤਾ ਜੀ ਨੂੰ ਕਾਰ ਵਿਚ ਬਿਠਾ ਲਿਆ ਤੇ ਗੰਗਾ ਪੁਲ ਤੇ ਜਾਕੇ ਆਪਣੇ ਮੁਖਾਰਬਿੰਦ ਤੋਂ ਬਚਨ ਕੀਤਾ- "ਭਾਈ ਅਸੀਂ ਹੁਣ ਅੰਬਾਂ ਦੀ ਬਹਾਰ ਨੂੰ ਆਵਾਂਗੇ।"

ਮੈਂ ਪਕੇ ਅਕਾਲੀਆਂ ਦੀ ਧੀ ਸਾਂ। ਐਸਾ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਪ੍ਰੇਮ ਦਾ ਬਾਣ ਮਾਰਿਆ ਜੋ ਮੇਰੇ ਮਾਤਾ ਪਿਤਾ ਜੀ ਵੀ ਸਿਆਮ ਤੋਂ ਹੀ ਚੂੜੀ ਵਾਲੀਆਂ ਸੁਥਣਾਂ ਸੁਵਾਕੇ ਭੇਜਣ ਲਗ ਪਏ। ਮੇਰੇ ਸਚੇ ਪਿਤਾ ਜੀ ਨੇ ਮੈਨੂੰ ਏਸੇਤਰਾਂ ਕਰ ਦਿਤਾ- "ਪਸੂ ਪ੍ਰੇਤਹੁ ਦੇਵ ਕਰ ਪੂਰੇ ਸਤਿਗੁਰ ਦੀ ਵਡਿਆਈ।" ਸ੍ਰੀ ਸਤਿਗੁਰ ਸਚੇ ਪਾਤਸ਼ਾਹ ਜੀ ਹਰ ਸਾਲ ਏਧਰੋਂ ਲੰਘਦੇ

ਆਉਂਦੇ ਜਾਂਦੇ ਰੁੜਕੀ ਦਰਸ਼ਨ ਦੇਕੇ ਗਰੀਬਾਂ ਨੂੰ ਨਿਵਾਜਦੇ ਰਹੇ। ਸਾਨੂੰ ਤੇ ਚਿਤ ਚੇਤਾ ਵੀ ਨਹੀਂ ਸੀ ਹੁੰਦਾ ਕਿ ਸ੍ਰੀ ਸਤਿਗੁਰ ਸਚੇ ਪਾਤਸ਼ਾਹ ਜੀ ਸਹਿਜੇ ਹੀ ਕਾਰ ਲੈਕੇ ਆ ਦਰਸ਼ਨ ਦੇਂਦੇ। ਇਹੋ ਜਿਹੇ ਦਿਆਲੂ ਸਤਿਗੁਰੂ ਗੁਰੂ ਨਾਨਕ ਦੀ ਗਦੀ ਤੋਂ ਬਿਨਾ ਕਿਥੇ ਮਿਲ ਸਕਦੇ ਹਨ।

ਅਰੋਂ ਹੁਣ ਸ੍ਰੀ ਸਤਿਗੁਰੂ ਪ੍ਰਤਾਪ ਸਿੰਘਜੀ ਦੀ ਜੋਤਿ ਸ਼ਾਂਤ ਸ੍ਵਰੂਪ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਸ੍ਰੀ ਪੂਜਯ ਮਹਾਰਾਜ ਬੀਰ ਸਿੰਘ ਜੀ, ਵਿਚ ਆ ਗਈ ਹੈ। ਓਸੇਤਰਾਂ ਏਹ ਵੀ ਗਰੀਬ ਨਿਵਾਜ ਦਾਸਾਂ ਨੂੰ ਰਾਮ ਲਛਮਣ ਵਾਲੀ ਜੋੜੀ ਬਣਕੇ ਨਿਵਾਜਦੇ ਰਹਿਣਗੇ ਤੇ ਸਾਡੀ ਨਿਧਰਿਆਂ ਦੀਧਿਰ ਬਣੇ ਰਹਿਣਗੇ।

# ਸਿਫਤ ਸਨਾ

[ਮਾ: ਸ਼ਮਸ਼ੇਰ ਸਿੰਘ ਜੀ ਸੰਧੂ ਖਾ: ਹਾ: ਸਕੂਲ ਖਾਲਸਾ ਅੰਮ੍ਰਿਤਸਰ

ਗਰ ਨਹੀਂ ਸ਼ਾਗਿਰਦ ਬਿਹਤਰ ਨਾਮ ਲੇਵਾ ਹੂੰ ਜ਼ਰੂਰ।
ਦਰਯਾ ਦਿਲੀ ਸੇ ਮੇਰੇ ਸਤਿਗੁਰ ਬਖਸ਼ ਦੋ ਸਭ ਹੀ ਕਸੂਰ।
ਕਲਮ ਪਕੜੂੰ ਫਿਰ ਲਿਖੂੰ ਤੇਰੀ ਸਨਾ ਕੇ ਸ਼ੇਅਰ ਚੰਦ,
ਬੇਸਾ ਪਾ ਪਰ-ਖਮ ਹੈ ਗਰਦਨ ਇਸ ਵਕਤ ਤੇਰੇ ਹਜ਼ੂਰ।
ਐ ਮੇਰੇ ਪ੍ਰਤਾਪ ਸ਼ਾਹਾ ਯਾਦ ਤੜਪਾਏ ਮੁਝੇ,
ਇਕ ਤੇਰੀ ਨਜ਼ਰੇ ਕਰਮ ਸੇ ੳਠਗਿਆ ਦਿਲਕਾ ਗ਼ਰੂਰ।
(ਜਬ) ਸ਼ਾਹੇ ਦੋ ਆਲਮ ਸਤਿਗੁਰੂ ਪ੍ਰਤਾਪ ਕਾ ਲੇਤਾ ਤੂੰ ਨਾਮ,
ਦਿਲੇ ਪਜ਼ਮੁਰਦਹ ਮੇਂ ਆ ਜਾਏ ਖੁਸ਼ੀ ਸੇ ਫਿਰ ਸਰੂਰ।
ਥਾ ਮੁਨਾ ਬਹਿਸ਼ਤੇ ਬਰੀਂ ਜ਼ੁਲਪਤ ਸੇ ਗਦਲਾ ਹੋ ਉਠਾ,
ਜਗ ਮਗਾ ਉਠਾ ਬਹਿਸ਼ਤੇ ਦਹੁਮ ਮੇਂ ਸਬ ਤੇਰਾ ਹੀ ਨੂਰ।
ਸਬ ਨਵਾਸੀ ਸੁਰਗ ਕੇ ਇਕ ਤੇਰੀ ਛੂਹ ਸੇ ਹੋ ਗਏ,
ਤੇਰੀ ਸੰਗਤ ਮੇਂ ਨਾ ਆਇਆ ਰਹਿ ਗਿਆ ਕਿਸਮਤ ਸੇ ਦੂਰ।
ਉਨ ਸੇ ਬੜ੍ਹ ਕਰ ਲਾਖ ਖਿਦਮਤ ਮੇਂ ਤੇਰੀ ਮਸਤਾਨੇ ਹੈਂ,
ਕਲੀਮੁੱਲਾ ਜਿਸ ਨੇ ਕਹਿਲਵਾਇਆ, ਵੋਹ ਸੀਨਾ ਕੋਹੇ ਤੂਰ।
ਤਰਕਿ ਦੁਨੀਆਂ-ਤਰਕਿ ਅਕਬਾ, ਤਰਕਿ ਮੌਲਾ ਕਹਿ ਉਠੇ,
ਅਬ ਅਰਗਵਾਨੀ ਮੈ ਨਾ ਚਾਹੇਂ, ਚਾਹੇਂ ਨਾ ਬਹਿਸ਼ਤੋਂ ਕੀ ਹੂਰ।
ਅਬ ਵੁਹੀ ਜਗਜੀਤ ਸੇ ਸਮਸ਼ੇਰ ਪਾਏਂ ਆਰਜ਼ੂ,
ਖਾਲੀ ਆਏ ਲੇਕੇ ਦਾਮਨ-ਹੋ ਗਏ ਰਹਿਮਤ ਸੇ ਪੂਰ।



## ਜਗ ਤਾਰਕ

# ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ !

[ਸ੍ਰੀ ਗੋਬਿੰਦ ਰਾਮ ਜੀ ਚੁਘ–ਇੰਦੌਰ

ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਸਾਖਿਆਤ ਦਰਸ਼ਨ ਮੈਨੂੰ ਨਹੀਂ ਹੋਏ ਪਰ ਫੋਟੋ ਦਾ ਦਰਸ਼ਨ "ਸਤਿਜੁਗ" ਰਾਹੀਂ ਹੁੰਦਾ ਰਿਹਾ ਹੈ। ਹਸਦਾ ਮੁਖ, ਸ਼ਾਂਤੀ ਸਰੂਪ, ਚਿਟੇ ਬਸਤਰ ਤੇ ਚਿਟੀ ਮਾਲਾ ਹੰਸਾਂ ਵਰਗਾ ਸੁੰਦਰ ਸਰੂਪ ਵੇਖਕੇ ਚਿਤ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਹੈ। ਮਹਾਰਾਜ ਦੇ ਜਿੰਨੇ ਫੋਟੋ ਮੈਂ ਵੇਖੇ ਹਨ ਉਨ੍ਹਾਂ ਵਿਚ ਉਹ ਮੁਸਕਰਾਂਦੇ ਹੀ ਵੇਖੇ ਗਏ ਹਨ। ਉਹ ਕੇਵਲ ਨਾਮਧਾਰੀ ਆਗੂ ਨਹੀਂ ਸਨ, ਕਿੰਤੂ ਉਹ ਅਟੱਲ ਪ੍ਰਤਾਪੀ ਹਰ ਮਨ ਪਿਆਰੇ ਸਨ। ਉਨ੍ਹਾਂ ਦਾ ਤੇਜ ਦਿਨੋਂ ਦਿਨ ਇਉਂ ਵਧਿਆ ਜਿਉਂ ਸੂਰਜ ਦੇ ਪ੍ਰਕਾਸ਼ ਨਾਲ ਘੋਰ ਅਨ੍ਹੇਰਾ ਦੂਰ ਹੋ ਜਾਂਦਾ ਹੈ।

ਮਹਾਰਾਜ ਜੀ ਨੇ ਪੂਰੇ ੫੪ ਸਾਲ ਨਾਮਧਾਰੀ ਪੰਥ ਦੀ ਅਗਵਾਈ ਕੀਤੀ। ਪੰਜਾਬ ਦੇ ਹਰ ਫਿਰਕੇ ਨਾਲ ਪਿਆਰ ਤੇ ਮਿਤ੍ਰੀ ਭਾਵ ਰਖਿਆ ਆਪਣੇ ਸਿਧਾਂਤਾਂ ਵਿਚ ਪਰਪਕ ਰਹਿੰਦਿਆਂ ਦੂਜੇ ਮਤ ਮਤਾਂਤਰਾਂ ਦਾ ਕਦੀ ਵੀ ਖੰਡਨ ਨਾ ਕੀਤਾ। ਕਿਸੇ ਨੂੰ ਬੁਰਾ ਭਲਾ ਨਹੀਂ ਕਹਿਆ। ਆਪ ਨਾਮ ਬਾਣੀ ਦੇ ਪ੍ਰਚਾਰਕ ਤੇਗ਼ਊਰਖਿਆ ਦੇ ਮਹਾਨ ਪ੍ਰੇਰਕ ਸਨ। ਗੈਰ ਨਾਮਧਾਰੀਆਂ ਨਾਲ ਵੀ ਆਪ ਜੀ ਦਾ ਵਿਸ਼ੇਸ਼ ਪਿਆਰ ਸੀ। ਆਪ ਹਰ ਮਨ ਪਿਆਰੇ ਤੇ ਹਰ ਦਿਲ ਦੇ ਸਹਾਰੇ ਸਨ। ਏਹੀ ਕਾਰਨ ਹੈ ਕਿ ਆਪਦੇ ਅੰਤਿਮ ਸੰਸਕਾਰ ਦੇ ਦਿਨ ੧॥ ਲਖ ਤੋਂ ਵੀ ਅਧਿਕ ਲੋਕਾਂ ਦੀ ਇਕਤ੍ਰਤਾ ਹੋਈ। ਜਿਸ ਵਿਚ ਹਰ ਸੰਪ੍ਰਦਾ ਦੇ ਲੋਕ-ਸਿਖ, ਗੈਰ ਸਿਖ, ਮੰਤ੍ਰੀ ਸਾਧੂ-ਸੰਤ, ਉਦਾਸੀ, ਸੰਨਿਆਸੀ, ਨਿਰਮਲੇ ਤੇ ਰਾਧਾ ਸੁਆਮੀ ਪੰਥੀ ਰਾਜਾ, ਮਹਾਰਾਜਾ, ਗ੍ਰੀਬ, ਸੇਠ, ਸ਼ਾਹੂਕਾਰ ਸ਼ਹਿਰੀ, ਤੇ ਪੇਂਡੂ ਲੋਕ ਆਪ ਜੀ ਨੂੰ ਸ੍ਰਧਾਂਜਲੀ ਭੇਟ ਕਰਨ ਲਈ ਆਏ। ਪਿੰਡਾਲ ਵਿਚ ਤਿਲ ਧਰਨੇ ਦੀ ਜਗਹ ਨਹੀਂ ਸੀ।

ਮਹਾਰਾਜ ਆਪ ਬਾਣੀ ਦੇ ਬੋਹਿਥ ਸਨ। ਆਪ ਨੇ ਆਪਣੇ ਸਮੇਂ ਵਿਚ ਲਖਾਂ ਦੀ ਸੰਖਿਆ ਵਿਚ ਸਾਧਾਰਨ ਪਾਠ, ਅਖੰਡ ਪਾਠ ਤੇ ਚੰਡੀ ਦੀ ਵਾਰ ਆਦਿ ਬਾਣੀਆਂ ਦੇ ਪਾਠ ਕਰਵਾਏ ਸਨ। ਜਿਥੇ ਅਕਾਲੀ ਤੇ ਹੋਰ ਸਿਖਾਂ ਨੇ ਦਸਮ ਗ੍ਰੰਥ ਨੂੰ ਉਕਾ ਹੀ ਭੁਲਾ ਦਿਤਾ ਹੈ, ਓਥੇ ਆਪ ਜੀ ਨੇ ਦਸਮ ਗ੍ਰੰਥ ਦੇ ਵੀ ਬਹੁਤੇ ਪਾਠ ਕਰਵਾਏ। ਅਜੇਹੇ ਬਾਣੀ ਦੇ ਸਾਗਰ ਦੇ ਅੰਤਮ ਸੰਸਕਾਰ ਦੇ ਸਮੇਂ ਉਨ੍ਹਾਂ ਦੇ ਨਮਿਤ ੯੫੮ ਪਾਠ ਹੋ ਜਾਣੇ ਕੋਈ ਅਚੰਭੇ ਦੀ ਗਲ ਨਹੀਂ ਸੀ। ਏਹ ਸ਼੍ਰਧਾਲੂ ਭਗਤਾਂ ਵਲੋਂ ਸਚੀ ਸ਼੍ਰਧਾ ਦੀ ਭੇਟ ਸੀ।

ਮਹਾਰਾਜ ਜੀ ਦੇ ਗੁਰ-ਪੁਰ ਗਮਨ ਦੀ ਖਬਰ ਮੈਂ ਸਭ ਤੋਂ ਪਹਿਲਾਂ ਦੈਨਿਕ "ਅਕਾਲੀ" ਵਿਚ ਵੇਖੀ। ਏਹ ਦੁਖਦਾਈ ਸਮਾਚਾਰ ਪੜ੍ਹਕੇ ਮੇਰੇ ਮਨ ਨੂੰ ਬਹੁਤ ਦਖ ਹੋਇਆ। ਅਖਾਂ ਵਿਚੋਂ ਆਂਸੂ ਨਿਕਲ ਆਏ ਤੇ ਏਹ ਜਾਪਿਆ ਕਿ ਮੇਰੇ ਹਥਾਂ ਵਿਚੋਂ ਕੁਛ ਗਿਰ ਗਿਆ ਹੈ। ਮਹਾਰਾਜ ਜੀ ਦੇ ਵਿਰੋਧੀ ਵੀ ਉਨ੍ਹਾਂ ਲਈ ਹੰਝੂ ਹਾਰ ਰਹੇ ਹਨ। ਇਸ ਲਈ ਉਨ੍ਹਾਂ ਦੀ ਜਿਤਨੀ ਪ੍ਰਸ਼ੰਸਾ ਕੀਤੀ ਜਾਵੇ ਸੋ ਥੋੜੀ ਹੈ। ਉਹ ਗਹਿਰ ਗੰਭੀਰ ਸਾਗਰ ਸਨ, ਮੈਂ ਕੀੜੀ ਉਨ੍ਹਾਂ ਦੀ ਕੀ ਪ੍ਰਸ਼ੰਸਾ ਕਰਾਂ ਤੇ ਕੀ ਅੰਤ ਲਹਾਂ।

ਮਹਾਰਾਜ ਦੀ ਗਦੀ ਤੇ ਸ੍ਰੀ ਬਾਬਾ ਜਗਜੀਤ ਸਿੰਘ ਜੀ ਬਿਰਾਜਮਾਨ ਹੋਏ ਹਨ। ਏਹ ਜਾਣਕੇ ਮਨ ਵਿਚ ਬਹੁਤ ਖੁਸ਼ੀ ਹੋਈ। ਹੁਣ ਤੋਂ ਬਾਬਾ ਜੀ, ਬਾਬਾ ਜੀ ਨਹੀਂ ਰਹੇ, ਉਹ ਮਹਾਰਾਜ ਜੀ

# ਹੱਡ ਬੀਤੀ

[ਸੰਤ ਦਲੀਪ ਸਿੰਘ ਜੀ ਹਿਸਾਰ

੧੯੪੧ ਈਸਵੀ ਦੀ ਗਲ ਹੈ। ਸ੍ਰੀ ਸਤਿ ਗੁਰੂ ਪ੍ਰਤਾਪ ਸਿੰਘ ਜੀ ਅਨੇਕਾਂ ਹੋਰ ਨਾਮਧਾ-ਰੀਆਂ ਨਾਲ ਪਹਾੜਾਂ ਵਿਚ, ਕੁਝ ਚਿਰ, ਨਿਵਾਸ ਲਈ ਗਏ। ਮੈਂ ਵੀ ਉਸ ਸਮੇ ਸੰਤ ਆਲਾ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਜੀ ਸਮਸਾ ਵਾਲਿਆਂ ਨਾਲ ਮੰਡੀ ਵਿਖੇ ਹੀ ਰਹਿੰਦਾ ਸਾਂ।

ਮੰਡੀ (ਹਿਮਾਚਲ ਪ੍ਰਦੇਸ) ਸ਼ਾਮ ਦੇ ਦੀਵਾਨ ਵਿਚ ਬੈਠਿਆਂ ਸਚੇ ਪਾਤਿਸ਼ਾਹ ਜੀ ਨੇ ਸੰਤ ਆਲਾ ਸਿੰਘ ਜੀ ਤੇ ਸੰਤ ਹਾਕਮ ਸਿੰਘ ਜੀ ਕਾਲੋਕਿਆਂ ਵਾਲਿਆਂ ਨਾਲ ਬਚਨ ਕੀਤਾ ਸਵੇਰੇ ਸੁਕੇਤ (ਪਹਾੜੀ ਰਾਜੇ ਦਾ ਸ਼ਹਿਰ) ਚਲਣਾ ਹੈ। ਜੇ ਸਵੇਰੇ ਬਾਰਸ਼ ਹੋਗਈ ਤਾਂ ਰੱਤੀ ਖੱਡ ਤੋਂ ਅਗੇ ਮੋਟਰ ਨਹੀਂ ਜਾ ਸਕੇਗੀ। ਕਿਸੇ ਸਿੰਘ ਨੂੰ ਭੇਜਕੇ ਘੋੜੇ ਰੱਤੀ ਖੱਡ ਤੇ ਮੰਗਵਾ ਲਈਏ। ਮੋਟਰ ਉਰਲੇ ਕੰਢੇ ਛਡਕੇ, ਪਰਲੇ ਕੰਢਿਓਂ ਘੋੜੇ ਲੈਕੇ ਸੁਕੇਤ ਪਹੁੰਚ ਜਾਵਾਂਗੇ।

---

ਸਮਾਨ "ਗੁਰੂ" ਰੂਪ ਵਿਚ ਸਾਡੇ ਪੂਜਯ ਹਨ ਉਨ੍ਹਾਂ ਦਾ ਚਿਤ੍ਰ (ਫੋਟੋ) ਇਸ ਅੰਕ ਵਿਚ ਹੈ। ਜੋ ਵੇਖਕੇ ਮਨ ਨੂੰ ਸ਼ਾਂਤੀ ਆਂਵਦੀ ਹੈ। ਠੀਕ ਹੈ— "ਜੋਤਿ ਉਹਾ ਜੁਗਤ ਸਾਇ ਸਹਿ ਕਾਇਆ ਫੇਰ ਪਲਟੀਐ।"

ਆਸ਼ਾ ਹੈ ਕਿ ਸ੍ਰੀ ਗੁਰੂ ਜਗਜੀਤ ਸਿੰਘ ਜੀ ਮਹਾਰਾਜ ਵੀ ਆਪਣੇ ਗੁਰੂ (ਪਿਤਾ) ਸਮਾਨ ਹਰਮਨ ਪਿਆਰੇ ਤੇ ਗਊ ਗ੍ਰੀਬ ਦੇ ਸਹਾਰੇ ਹੋਣਗੇ। ਮੇਰੀ ਉਨ੍ਹਾਂ ਦੇ ਚਰਨ ਕਮਲਾਂ ਤੇ ਬਾਰ ਬਾਰ ਡੰਡਉਤ ਹੈ।

ਡੰਡਉਤ ਬੰਦਨਾ ਅਨਿਕ ਬਾਰ
ਸਰਬ ਕਲਾ ਸਮਰਥ।

ਏਹ ਬਚਨ ਕਰਕੇ ਸਤਿਗੁਰਾਂ ਮੈਨੂੰ ਬੁਲਾਕੇ ਹੁਕਮ ਦਿਤਾ— ਤੂੰ ਸਾਈਕਲ ਲੈ ਜਾ ਤੇ ਦੋ ਬੈਟ-ਰੀਆਂ ਵੀ ਨਾਲ ਖੜੀਂ। ਸੁਕੇਤ ਦੇ ਉਰਲੇ ਪਾਸੇ ਗੱਜਣ ਸਿੰਘ, ਲਾਲ ਸਿੰਘ ਡਰਾਈਵਰ ਦਾ ਭਰਾ ਝੁਗੀਆਂ ਵਿਚ ਰਹਿੰਦਾ ਹੈ। ਜੇਕਰਸੁਕੇਤ ਘੋੜੇ ਆ ਗਏ ਹੋਏ ਤਾਂ ਦੋਵੇਂ ਜਣੇ ਚਾਰ ਘੋੜੇ ਰੱਤੀ ਖੱਡ ਤੇ ਲੈ ਆਇਓ। ਤੇ ਜੇ ਨਾ ਆਏ ਹੋਏ ਤਾਂ ਗੱਜਣ ਸਿੰਘ ਨੂੰ ਜਾਂਦਾ ਹੀ ਬਲਾਸਪੁਰ ਭੇਜ ਦੇਈਂ ਉਹ ਘੋੜੇ ਲੈਕੇ ਕੱਲ ਨੂੰ ਸੁਕੇਤ ਆ ਜਾਵੇ।

ਸਤਿ ਬਚਨ ਆਖਕੇ ਮੈਂ ਦੀਵਾਨਵਿਚੋਂ ਆਕੇ ਸਾਈਕਲ ਤਿਆਰ ਕੀਤਾ। ਕੋਈ ਅਧਾ ਘੰਟਾ ਲਗ ਗਿਆ। ਸੂਰਜ ਡੁਬਣ ਨੂੰ ਸੀ। ਮੈਂ ਤਿਆਰ ਹੋਕੇ ਜਾ ਫਿਰ ਮਥਾ ਟੇਕਿਆ। ਸਤਿਗੁਰੂ ਜੀ ਨੇ ਪੁਛਿਆ— ਦਲੀਪ ਸਿੰਘਾ ਬੈਟਰੀ ਲੈ ਲਈਊ?

"ਦੋ ਲੈ ਲਈਆਂ ਹਨ ਦੀਨ ਦਿਆਲ"

"ਭਾਈ, ਜੇ ਕੋਈ ਜੰਗਲੀ ਜਾਨਵਰ ਮਿਲੇ ਤਾਂ ਚਾਨਣ ਕਰੀਂ। ਜੰਗਲੀ ਜਾਨਵਰ ਅਗ ਤੋਂ ਡਰਦਾ ਹੈ।"

ਮੇਰੇ ਮੰਡੀਓਂ ਨਿਕਲਦਿਆਂ ਚੰਗਾ ਹਨੇਰਾ ਹੋ ਗਿਆ ਬਤੀਆਂ ਜਗ ਪਈਆਂ।

ਅਚਾਨਕ ਲਹਿੰਦਿਓਂ ਬਿਜਲੀ ਲਿਸ਼ਕੀ ਤੇ ਪਲ ਦੀ ਪਲ ਵਿਚ ਹਨੇਰਾ ਸੰਘਣਾ ਹੋ ਗਿਆ। ਬਦਲ ਛਾ ਗਏ। ਹਥ ਪਸਾਰਿਆਂ ਨਜ਼ਰ ਨਾ ਆਵੇ। ਮੁੱਖ ਨਾਲ ਸੌਣ ਭਾਦਰੋਂ ਦੇ ਦਿਨ ਸਨ। ਮੈਂ ਸਾਈਕਲ ਧੂਹੀ ਜਾ ਰਿਹਾ ਸਾਂ। ਪਰ ਮੇਰੇ ਅੰਦਰ ਡਰ ਦੀਆਂ ਝਰਨਾਟਾਂ ਬਾਰ ਬਾਰ ਉਠ ਰਹੀਆਂ ਸਨ। ਸੰਤ ਆਲਾ ਸਿੰਘ ਜੀ ਇਕ ਦੋਹਾ ਬੜੇ ਵੈਰਾਗ ਨਾਲ ਪੜ੍ਹਿਆ ਕਰਦੇ ਸਨ ਮੈਨੂੰ ਉਹ ਯਾਦ ਆਇਆ:

ਪਿਆਰੋ (ਮੁਰਾਹ) ਮੱਝ



**PIARO (Murrah)**

Purchased in 1955—Born in 1950

Parentage not known

Calved on 13 Dec., 1957. Winner of All India Milk Yield Competition in 1958 and was Awarded Rs. 2000/- cash and one SANAD.



ਸ੍ਰੀ ਸਤਿਗੁਰੂ ਜੀ ਮੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ ਜੀ ਦੇ ਘਰ—
ਫਰਿਸ਼ਤਾ ਜੀ ਦੇ ਅੰਤਲੇ ਦਿਨੀਂ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ
ਸਿਆਮ ਦੀ ਸੰਗਤ



ਸ: ਬੂਟਾ ਸਿੰਘ ਜੀ ਨਾਮਧਾਰੀ ਕਿਲਾ ਰਾਇਪੁਰ



ਸ੍ਰੀ ਮਾਨ ਪੰਡਤ ਮਨਸ਼ਾ ਸਿੰਘ ਜੀ ਕੌਮੀ

ਜਿਥੇ ਤੇਗਾਂ ਲਿਸ਼ਕਦੀਆਂ ਸਾਂਗਾਂ ਦੀ ਹੋਵੇ ਗਹੀਰ।
ਓਥੇ ਸਤਿਗੁਰ ਚਾਹੀਦਾ ਜਿਥੇ ਅਉਖੀ ਬਣਦੀ ਭੀੜ।

ਮੈਂ ਹੌਲੀ ਹੌਲੀ ਮੂੰਹ ਵਿਚ ਏਹ ਤੁਕਾਂ ਪੜ੍ਹੀ ਵਾਹੋ ਦਾਹੀ ਰਿੜ੍ਹਿਆ ਜਾ ਰਿਹਾ ਸਾਂ। ਕਦੀ ਸਾਈ-ਕਲ ਤੋਂ ਉਤਰ ਕੇ ਤੁਰਨਾ ਪੈਂਦਾ, ਕਦੇ ਫੇਰ ਹਿੰਮਤ ਧਾਰਕੇ ਸਾਈਕਲ ਸਵਾਰ ਹੋ ਜਾਂਦਾ। ਅਜੇ ਮੈਂ ਮੰਡੀਓਂ ੩ ਕੁ ਮੀਲ ਦੇ ਫਾਸਲੇ ਤੇ ਹੀ ਹੋਵਾਂਗਾ ਕਿ ਇਕ ਚਿਤਰਾ ਸੜਕ ਵਿੱਚ ਖਲੋਤਾ ਨਜ਼ਰ ਪਿਆ। ਉਸ ਨੂੰ ਵੇਖਦਿਆਂ ਹੀ ਮੇਰੇ ਹਥਾਂ ਦੇ ਤੋਤੇ ਉਡ ਗਏ। ਸਰੀਰ ਕਿਰਨ ਲਗ ਪਿਆ। ਸਾਹ ਸਤ ਉਡਦਾ ਜਾਪਿਆ। ਪਰ ਮੈਂ ਹਿੰਮਤ ਇਕੱਠੀ ਕਰਕੇ ਦੋਵੇਂ ਬੈਟਰੀਆਂ ਜਗਾ ਕੇ ਚਿਤਰੇ ਤੇ ਚਾਨਣ ਸੁਟਿਆ। ਚਿਤਰਾ ਫੌਰਨ ਖੱਡ ਵੱਲ ਨੂੰ ਉਤਰ ਗਿਆ। ਮੇਰੀ ਜਾਨ ਵਿਚ ਜਾਨ ਤਾਂ ਆਈ ਪਰ ਲੱਤਾਂ ਫੁੱਲ ਫੁਲ ਜਾਣ, ਤੁਰਨੋ ਆਕੀ ਹੋ ਗਈਆਂ। ਭਜਨ ਬੜਾ ਹੋਣ ਲਗਾ ਮੂੰਹ ਮੀਟਿਆਂ ਵੀ ਹੁੰਦਾ ਰਹੇ। ਅੱਗਾ ਪਿਛਾ ਵੇਖਕੇ ਫਿਰ ਤਾਕਤ ਕੱਠੀ ਕਰ ਤੁਰਨ ਲੱਗਾ। ਅਜੇ ਦੋ ਕੁ ਫਰਲਾਂਗ ਹੀ ਗਿਆ ਹੋਵਾਂਗਾ ਕਿ ਚਿਤਰਾ ਫੇਰ ਸੜਕ ਵਿਚਕਾਰ ਖਲੋਤਾ ਨਜ਼ਰੀਂ ਪੈ ਗਿਆ। ਜੀ ਭਿਆਣੇ ਮੈਂ ਫਿਰ ਦੋਵੇਂ ਬੈਟਰੀਆਂ ਜਗਾਈਆਂ। ਬਦਕਿਸਮਤੀ ਨੂੰ ਇਕ ਬੈਟਰੀ ਦਾ ਬਲਬ ਸੜ ਗਿਆ। ਪਰ ਚਿਤਰਾ ਪਹਾੜੀਆਂ ਵਿਚ ਵੜ ਗਿਆ। ਮੇਰੀ ਜਿੰਦ ਨੂੰ ਬਣ ਗਈਆਂ। ਬਾਰ ਬਾਰ ਕਿਆਸ ਆਵੇ ਕਿ ਅੱਜ ਆਖਰੀ ਰਾਤ ਹੈ ਮੇਰੀ ਜ਼ਿੰਦਗੀ ਦੀ। ਅਗਲਿਆਂ ਪਿਛਲਿਆਂ ਨੂੰ ਮੇਰੀ ਮੁਸੀਬਤ ਦਾ ਕੋਈ ਪਤਾ ਨਹੀਂ ਲਗਣਾ ਤੇ ਮੇਰਾ ਭੋਗ ਪੈ ਜਾਣਾ ਹੈ।

ਕਿਣ ਮਿਣ ਤਾਂ ਕੋਈ ਨਾ ਹੋਈ। ਰਾਤ ਦੀ ਕਾਲਖ ਆਖੇ ਮੇਰੀ ਅੱਜ ਹੀ ਵਾਰੀ ਹੈ। ਤੁਰੇ ਜਾਂਦਿਆਂ ਸੜਕ ਉਪਰ ਕੁਝ ਝੁਗੀਆਂ ਦਿਸੀਆਂ। ਸਾਹ ਵਿੱਚ ਸਾਹ ਆਇਆ। ਝੁਗੀਆਂ ਨੂੰ ਮੈਂ ਬੜੀ ਤਾਕਤ ਨਾਲ ਪਾਰ ਕੀਤਾ। ਪਰ ਅਜੇ ਮੇਰੀ ਪਰੀਖਿਆ ਹੋਰ ਹੋਣੀ ਸੀ।

ਝੁਗੀਆਂ ਤੋਂ ਕਰੀਬ ਡੇਢ ਕੁ ਮੀਲ ਦੀ ਵਿਥ ਤੇ ਗਿਆ ਸਾਂ ਕਿ ਫੇਰ ਚਿਤਰਾ ਸੜਕ ਤੇ ਖਲੋਤਾ ਦਿਸਿਆ। ਭਜਨ ਕਰਨ ਲਈ ਰਸਨਾਂ ਟਕ ਟਕ ਚੱਲਣ ਲਗ ਪਈ। ਹਿਰਦੇ ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮੂਰਤ ਉਜਾਗਰ ਹੋ ਗਈ। ਮੈਂ ਹਿੰਮਤ ਕਰਕੇ ਬੈਟਰੀ ਜਗਾਈ। ਦੂਜੀ ਦਾ ਤਾਂ ਭੋਗ ਹੀ ਪੈ ਚੁਕਾ ਸੀ। ਚਿਤਰਾ ਸੜਕ ਤੇ ਹੀ ਮੂੰਹ ਪਰੇ ਕਰਕੇ ਖਲੋ ਗਿਆ। ਮੇਰੇ ਲਈ ਤਾਂ ਸ਼ਾਮਤ ਆ ਗਈ। ਚਿਤਰਾ ਸੜਕੋਂ ਨਾ ਹਿਲਿਆ ਤਾਂ ਮੈਂ ਕੀਕਰ ਅਗਾਂਹ ਲੰਘਾਂ ਗਾ। ਜੇ ਮੇਰੇ ਵਲੋਂ ਖੜਾਕ ਹੋਇਆ ਤਾਂ ਚਿਤਰਾ ਮੈਨੂੰ ਜੀਉਂਦਿਆਂ ਨਹੀਂ ਛਡਣ ਲਗਾ। ਮੈਂ ਕਿਥੇ ਲੁਕਾਂ। ਏਹ ਕਿਵੇਂ ਅਗਾਂਹ ਪਿਛਾਂਹ ਹੋਵੇ। ਬੈਟਰੀ ਫੇਰ ਮੈਂ ਚਿਤਰੇ ਵੱਲ ਸਿਧੀ ਕੀਤੀ ਪਰ ਬੇ ਅਰਥ।

ਅਜੇਹੀ ਮੁਸ਼ਕਲ ਸਮੇ ਖਿਆਲ ਬੜਾ ਤਿਖਾ ਤਿਖਾ ਕੰਮ ਕਰਦਾ ਹੈ। ਮੇਰੇ ਚਿਤ ਵਿੱਚ ਆਈ ਕਿ ਜੇ ਭਾਈ ਰਾਇ ਸਿੰਘ ਜੀ ਨੂੰ ਸ਼ੇਰ ਤੋਂ ਬਚਾਇਆ ਜਾ ਸਕਦਾ ਹੈ ਤਾਂ ਮੈਨੂੰ ਚਿਤਰੇ ਤੋਂ ਛੁਟਕਾਰਾ ਨਹੀਂ ਮਿਲ ਸਕਦਾ? ਸਤਿਗੁਰੂ ਰਾਮ ਸਿੰਘ ਜੀ ਨੇ ਰਾਇ ਸਿੰਘ ਦੀ ਅਰਦਾਸ ਸੈਂਕੜੇ ਕੋਹਾਂ ਤੋਂ ਸੁਣ ਲਈ ਸੀ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ੮–੧੦ ਮੀਲ ਤੋਂ ਮੇਰੀ ਅਰਦਾਸ ਨਹੀਂ ਸੁਨਣ ਗੇ?

ਮੇਰੇ ਅੰਦਰ ਕੁਝ ਤਾਕਤ ਇਕੱਠੀ ਹੋ ਗਈ। ਸਾਈਕਲ ਖੜਾ ਕਰਕੇ ਮੈਂ ਸਫਾ ਜੰਗ ਹਥ ਵਿਚ ਫੜ ਪੈਂਤੜਾ ਬੰਨ੍ਹਕੇ ਅਰਦਾਸ ਕਰਨੀ ਸ਼ੁਰੂ ਕਰ ਦਿਤੀ। ਸੁਰਤ ਮੇਰੀ ਟਿਕ ਗਈ। ਮਨ ਮੇਰਾ ਨਿਰਮਲ ਨੀਰ ਵਾਂਗ ਸਾਫ ਸੀ–ਨਿਗਾਹ ਮੇਰੀ ਚਿਤਰੇ ਦੇ ਬੇਖੌਫ ਸਰੀਰ ਤੇ ਫਿਰ ਰਹੀ ਸੀ। ਗੁਰੂ ਨਾਨਕ ਤੋਂ ਅਰੰਭ ਕੀਤੀ ਅਰਦਾਸ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਤਕ ਆਈ ਤਾਂ ਅੰਦ-ਰਲੀ ਫੋਟੋ ਅੰਦਰੋਂ ਹਟ ਗਈ। ਮੈਂ ਇਕ ਦਮ ਤ੍ਰਭਕ ਪਿਆ। ਸੁਰਤ ਸੰਭਲੀ। ਮੈਨੂੰ ਲਗਾ ਜਿਵੇਂ

ਕੋਈ ਮੇਰੇ ਪਿਛੇ ਖਲਾ ਹੈ। ਮੇਰੇ ਖਬੇ ਮੌਢੇ ਤੇ ਹੱਥ ਰਖਦਿਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮੁਸਕਰਾ ਪਏ।–"ਕਿਉਂ ਡਰਦਾ ਏਂ, ਤੈਨੂੰ ਚਿਤਰਾ ਕੁਝ ਨਹੀਂ ਕਹਿੰਦਾ।" ਮੈਂ ਧੰਨ ਧੰਨ ਕਹਿੰਦਾ ਸਤਿ-ਗੁਰੂ ਜੀ ਦੇ ਚਰਨਾਂ ਤੇ ਡਿਗ ਪਿਆ।

ਪਤਾ ਨਹੀਂ ਕਿੰਨਾ ਚਿਰ ਚਰਨਾਂ ਤੇ ਸਿਰ ਰਖੀ ਪਿਆ ਰਿਹਾ। ਉਠਣ ਤੇ ਦੇਖਿਆ ਕਿ ਨਾ ਸਾਹਵੇਂ ਚਿਤਰਾ ਹੈ ਤੇ ਨਾ ਪਿੱਛੇ ਸਤਿਗੁਰੂ। ਪਰ ਮੇਰੇ ਅੰਦਰ ਜੋਸ਼ ਤੇ ਤਾਕਤ ਆ ਗਈ। ਸਾਈ-ਕਲ ਫੜਿਆ ਤੇ ਦੱਤੀ ਖੱਡ ਲਾਗੇ ਪਹੁੰਚ ਹੀ ਪਿਆ।

ਉਰਾਰ ਠਾਣਾ ਸੀ। ਉਹਨਾਂ ਫੜ ਲਿਆ ਕਿ ਅਧੀ ਰਾਤੀਂ ਮੈਂ ਕਿਉਂ ਭਉਂਦਾ ਫਰਦਾ ਸਾਂ। ਜ਼ਾਮਨੀ ਮੰਗੀ ਗਈ। ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲੇ ਨੇੜੇ ਹੀ ਸਨ ਉਹਨਾਂ ਨੇ ਮੇਰੀ ਜ਼ਾਮਨੀ ਦੇ ਕੇ ਮੈਨੂੰ ਵਿਹਲਿਆਂ ਕੀਤਾ। ਪ੍ਰੀਤਮ ਸਿੰਘ ਜੀ ਨੂੰ ਮੈਂ ਦਸਿਆ ਕਿ ਸਤਿਗੁਰੂ ਜੀ ਸਵੇਰੇ ਸੁਕੇਤ ਆ ਰਹੇ ਹਨ। ਉਹ ਵੀ ਮੇਰੇ ਨਾਲ ਰਾਤੀਂ ਹੀ ਸੁਕੇਤ ਨੂੰ ਤੁਰ ਪਏ। ਪ੍ਰੀਤਮ ਸਿੰਘ ਜੀ ਤੇ ਮੈਂ ਸਾਰੇ ਰਾਹ ਘੋੜਿਆਂ ਦੀ ਪੈੜ ਸੁਣਦੇ ਗਏ–ਪਰ ਸਾਡੇ ਖਲੋਣ ਨਾਲ ਉਹ ਪੈੜ ਵੀ ਰੁਕ ਜਾਂਦੀ।

ਰਾਤ ਦੇ ੩ ਵਜ ਚੁਕੇ ਜਾਪਦੇ ਸਨ। ਬਿਜਲੀ ਚਮਕ ਰਹੀ ਸੀ। ਅਸੀਂ ਅੰਤ ਨੂੰ ਗਜਣ ਸਿੰਘ ਹੁਰਾਂ ਦੀਆਂ ਝੁਗੀਆਂ ਵਿੱਚ ਪਹੁੰਚ ਹੀ ਪਏ। ਬੱਸ ਹੁਣ ਹਨੇਰੀ ਤੇ ਬਾਰਸ਼ ਸ਼ੁਰੂ ਹੋ ਪਈ।

ਦਿਨ ਚੜ੍ਹੇ ਬਾਰਸ਼ ਥਮ ਗਈ। ਘੋੜੇ ਭਾਈ ਰਤਨ ਸਿੰਘ ਹੁਰਾਂ ਦੇ ਘਰ ਪਹੁੰਚ ਚੁਕੇ ਸਨ। ਅਸੀਂ ਦਿਨੇ ੮-੯ ਵਜੇ ਪੰਜ ਘੋੜੇ ਲੈਕੇ ਦੱਤੀ ਖੱਡ ਤੇ ਪਹੁੰਚੇ। ਨਦੀ ਜੋਰੀਂ ਵਗ ਰਹੀ ਸੀ। ਪਥਰਾਂ ਤੇ ਪੈਰ ਟਿਕਣੇ ਮੁਸ਼ਕਲ ਸਨ। ਪਾਣੀ ਦਾ ਰੋੜ੍ਹ ਪੈਰ ਹਿਲਾ ਦਿੰਦਾ ਸੀ। ਪਾਰਲੇ ਕੰਢੇ ਸਤਿ-ਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਸਾਥੀਆਂ ਨਾਲ ਨਦੀ ਵਿਚੋਂ ਲੰਘਣ ਨੂੰ ਤਿਆਰ ਖਲੇ ਸਨ।

ਸਤਿਗੁਰੂ ਜੀ ਪੈਦਲ ਹੀ ਨਦੀ ਪਾਰ ਕਰਨ ਲਗੇ। ਸਤਿਗੁਰੂ ਜੀ ਦੀਆਂ ਭੁਜਾਂ ਨਾਲ ਸੰਤ ਲਾਲ ਸਿੰਘ ਜੀ ਡਰੈਵਰ ਭਾਈ ਵਜ਼ੀਰ ਸਿੰਘ ਜੀ, ਸੰਤ ਰਤਨ ਸਿੰਘ ਜੀ ਲਾਂਗਰੀ ਸੰਤ ਆਲਾ ਸਿੰਘ ਜੀ ਵਹਨ ਸੰਤ ਹਾਕਮ ਸਿੰਘ ਜੀ ਕਾਲੇਕੇ ਤੇ ਸੰਤ ਵਰਆਮ ਸਿੰਘ ਜੀ ਸਮਸਾ ਇਹ ਛੀਵੇ ਸਰੀਰ ਇਕ ਦੂਜੇ ਦੀਆਂ ਬਾਹਾਂ ਦੇ ਆਸਰੇ ਨਾਲ ਨਦੀ ਦਾ ਪਾਣੀ ਚੀਰਦੇ ਆ ਰਹੇ ਸਨ। ਸਤਗੁਰੂ ਜੀ ਪਹਾੜੀ ਵਾਲੇ ਪਾਸੇ ਸਨ, ਜਿਧਰੋਂ ਪਾਣੀ ਦਾ ਵਹਿਣ ਆ ਰਿਹਾ ਸੀ। ਕੰਢੇ ਦੇ ਨੇੜੇ ਆਇਆਂ ਸੰਤ ਵਰਿਆਮ ਸਿੰਘ ਸਮਸਾ ਦੇ ਪੈਰ ਉਖੜ ਗਏ, ਉਹ ਕੁਝ ਚਿਰ ਥਿੜਕਦੇ ਹੀ ਗਏ। ਸਤਿਗੁਰੂ ਜੀ ਨੇ ਇਸ਼ਾਰਾ ਕਰਕੇ ਲਾਲ ਸਿੰਘ ਜੀ ਨੂੰ ਉਹਨਾਂ ਪਾਸ ਭੇਜਿਆ ਤੇ ਏਸਤਰਾਂ ਸੰਭਲ ਸੰਭਲ ਦੱਤੀ ਖੱਡ ਪਾਰ ਕੀਤੀ ਗਈ।

ਮੈਂ ਚਰਨੀ ਹੱਥ ਲਾਇਆ। ਸਤਿਗੁਰੂ ਜੀ ਨੇ ਫੌਰਨ ਪੁਛਿਆ "ਦਲੀਪ ਸਿੰਘਾ, ਚੰਗਾ ਅਪੜ ਗਿਆ ਏਂ!" ਮੈਂ ਦੱਸਣਾ ਕੀ ਸੀ। ਮੇਰੀਆਂ ਅਖੀਆਂ ਸ਼ਰਧਾ, ਪਿਆਰ ਤੇ ਖੁਸ਼ੀ ਨਾਲ ਫਰਨ ਫਰਨ ਵਗ ਪਈਆਂ। ਮਸਤੀ ਛਾ ਗਈ।

ਸਤਿਗੁਰ ਜੀ ਸੁਕੇਤ ਨੂੰ ਪੈਦਲ ਹੀ ਤੁਰ ਪਏ। ਸੰਗਤਾਂ ਹੋਰ ਵੀ ਨਾਲ ਜੁੜ ਗਈਆਂ। ਰੰਗ ਵਿੱਚ ਆਏ ਸਤਿਗੁਰੂ ਜੀ ਮਿਰਜ਼ੇ ਦੀ ਹੇਕ ਤੇ 'ਹਾਲ ਮੁਰੀਦਾਂ ਦਾ ਕਹਿਣਾ' ਗਾਉਂਦਿਆਂ ਵੈਰਾਗ ਵਿਚ ਹੋ ਗਏ। ਜੋ ਰਸ ਉਸ ਵਕਤ ਬਣਿਆ ਉਹ ਅਨਭਵ ਗੋਚਰਾ ਹੀ ਸੀ ਕਲਮ ਗੋਚਰਾ ਨਹੀਂ।

ਸੁਕੇਤ ਪਹੁੰਚ ਕੇ ਮੈਂ ਭਾਈ ਵਜ਼ੀਰ ਸਿੰਘ ਜੀ ਨਾਲ ਰਾਤ ਦੀ ਆਪ-ਬੀਤੀ ਸੁਣਾਈ। ਭਾਈ ਜੀ ਨੇ ਦਸਿਆ ਕਿ ਰਾਤੀਂ ੧੨ ਕੁ ਵਜੇ ਦੇ ਕਰੀਬ ਸਤਿਗੁਰੂ ਜੀ ਮੈਨੂੰ ਜਗਾਇਆ ਤੇ ਉਪਰ ਲਈ ਭਾਰਾ ਕਪੜਾ ਮੰਗਿਆ। ਮੈਂ ਭਾਰੀ ਲੋਈ ਉਪਰ ਦੇਂਦਿਆਂ ਜਦ ਚਰਨਾਂ ਨੂੰ ਛੁਹਕੇ ਵੇਖਿਆ ਤਾਂ ਉਹ ਠੰਢੇ ਯਖ ਸਨ ਤੇ ਗਿਲੇ ਜਿਵੇਂ ਹੁਣੇ ਹੀ ਬਿਆਸਾ ਤੋਂ ਚਰਨ ਧੋ ਕੇ ਆਏ ਹੋਣ।

# ਸ: ਬੂਟਾ ਸਿੰਘ ਜੀ ਰਾਇ ਪੁਰ

[ਸੰਤ ਬਿਸ਼ਨ ਸਿੰਘ ਜੀ ਹਿਸਟੋਰੀਅਨ

ਆਪਨੇ ਇਸ ਅੰਕ ਵਿੱਚ ਸ੍ਰ. ਬੂਟਾ ਸਿੰਘ ਜੀ ਦੀ ਪ੍ਰਭਾਵ ਭਰੀ ਤਸਵੀਰ ਦੇਖੀ ਹੋਵੇਗੀ। ਆਪ ਜੀ ਦੇ ਜਨਮ ਤੋਂ ਪਹਿਲੋਂ ਆਪ ਦੇ ਨਗਰ ਦਾ ਨਾਮ ਨਾਮਧਾਰੀ ਪੰਥ ਵਿੱਚ ਕਾਫ਼ੀ ਪ੍ਰਸਿਧੀ ਪਾ ਚੁਕਾ ਸੀ। ਲਹੌਰ ਤੋਪਖਾਨੇ ਦੇ ਅਫਸਰ ਸ੍ਰ. ਕਾਬਲ ਸਿੰਘ ਜੀ ਏਸੇ ਨਗਰ, ਰਾਇਪੁਰ (ਜਿਲਾ ਲੁਦਿਹਾਣਾ) ਦੇ ਸਨ, ਜੋ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਮਾਮਾ ਅਤੇ ਸਤਿਗੁਰੂ ਜੀ ਨੂੰ ਫੌਜ ਵਿੱਚ ਭਰਤੀ ਕਰਵਾਣ ਦੇ ਪਹਿਲੇ ਪ੍ਰੇਰਕ ਸਨ। ਸ੍ਰ. ਮੰਗਲ ਸਿੰਘ ਜੀ ਦੀਵਾਨ ਪਟਿਆਲਾ ਨੇ ਗੁਲਾਮੀ ਦੀ ਛੱਟ ਲਾਹਕੇ ਸਤਿਗੁਰਾਂ ਨੂੰ ਚੀਨੀ ਘੋੜੀ ਭੇਟਾ ਕੀਤੀ, ਉਹ ਵੀ ਏਸੇ ਨਗਰ ਦੇ ਜੰਮ-ਪਲ ਸਨ। ਸ੍ਰੀ ਧੌਂਕਲ ਸਿੰਘ ਜੀ ਸ਼ਹੀਦ, ਸ੍ਰੀਮਾਨ ਬਾਬਾ ਦਰਬਾਰਾ ਸਿੰਘ ਜੀ, ਸਤਿਗੁਰੂ ਜੀ ਦੇ ਪ੍ਰਦੇਸ ਗਮਨ-ਸਥਾਨ ਦਾ ਪਹਿਲਾਂ ਪਤਾ ਲਾਣ ਵਾਲੇ ਏਸੇ ਨਗਰ ਦੇ ਸਨ। ਬੇਲਾ ਸਿੰਘ ਬੂਟਾ ਸਿੰਘ ਜੀ ਟਾਂਕ ਛਤਰੀ ਵੀ ਏਥੋਂ ਦੇ ਹੀ ਸਨ ਜਿਨ੍ਹਾਂ ਦੇ ਹਥ ਨਾਮਧਾਰੀ ਡਾਕ ਦਾ ਪ੍ਰਬੰਧ ਸੀ। ਸੰਤ ਗੁਰਮੁਖ ਸਿੰਘ ਜੀ ਨਿਰਮਲੇ ਤਤ ਵੇਤਾ ਗਿਆਨੀ, ਟਹਿਕਨ ਕਵੀ, ਹਿਰਦੇ ਰਾਮ ਜੀ ਦਸਮ ਗੁਰੂ ਦੇ ਹਜ਼ੂਰੀਏ ਵੀ ਕਿਲਾ ਰਾਇਪੁਰ ਵਿਖੇ ਹੀ ਪੈਦਾ ਹੋਏ। ਸਤਿਗੁਰੂ ਜੀ ਨੇ ਏਸ ਨਗਰ ਵਿੱਚ ਨਾਮ ਦੇ ਖੁਲੇ ਛੱਟੇ ਦਿਤੇ ਤੇ ਇਕ ਸਮਾ ਸੀ ਜਦੋਂ ਏਸ ਪਿੰਡ ਵਿਚ ਹਜ਼ਾਰ ਘਰ ਕੇਵਲ ਨਾਮਧਾਰੀਆਂ ਦੇ ਸਨ।

ਕਿਲਾ ਰਾਇ ਪੁਰ ਦੀ ਮੱਲਾਂ ਨਾਮੀ ਪਤੀ ਵਿਖੇ ਇੱਕ ਕਿਰਤੀ ਤੇ ਸ਼ਾਂਤ ਰੂਪ ਸਜਣ ਸੰਤ ਫੁੰਮਣ ਸਿੰਘ ਜੀ ਦੇ ਗ੍ਰਹਿ ੧੯੯੮ ਕਤਕ ਦੀ ਪੂਰਣਮਾ ਨੂੰ ਸ੍ਰ: ਬੂਟਾ ਸਿੰਘ ਜੀ ਦਾ ਜਨਮ ਹੋਇਆ। ਡੇਢ ਮਹੀਨੇ ਤਕ ਮਾਂ ਦਾ ਦੁਧ ਚੁੰਘਣਾ ਨਸੀਬ ਹੋਇਆ-ਮਾਤਾ ਜੀ ਪਰਲੋਕ ਸਿਧਾਰ ਗਏ। ਬੂਟਾ ਸਿੰਘ ਜੀ ਦੀ ਦਾਦੀ ਜੀ ਦਸ ਸਾਲ ਤਕ ਪਾਲਣਾ ਕਰਕੇ, ਉਹ ਵੀ ਚਲਦੇ ਬਣੇ।

ਅਠਾਰਾਂ ਸਾਲਾਂ ਦੀ ਉਮਰ ਵਿੱਚ ਦਸਵੀਂ ਪਾਸ ਕੀਤੀ।

ਏਹਨੀਂ ਦਿਨੀਂ ਸੰਤ ਬਾਬਾ ਕ੍ਰਿਸ਼ਨ ਸਿੰਘ ਜੀ ਛੂਤੀਏ ਲੋਹਗੜ ਵਿਖੇ ਇਕ ਕੁਟੀਆ ਬਣਾਕੇ ਰਿਹਾ ਕਰਦੇ ਸਨ। ਸਰਦਾਰ ਜੀ ਨੂੰ ਵੀ ਏਹਨਾਂ ਦੀ ਸੰਗਤ ਨਸੀਬ ਹੋ ਗਈ। ਬਾਬਾ ਕਾਹਲਾ ਸਿੰਘ ਜੀ ਨੰਗਲ ਪਾਸੋਂ ਨਾਮਧਾਰੀ ਇਤਹਾਸ ਬਾਰੇ ਸੁਣਕੇ ਚਾਉ ਉਪਜਦਾ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚੋਂ ਇਹਨਾਂ ਨੂੰ ਸ਼ਾਂਤੀ ਪ੍ਰਾਪਤ ਹੁੰਦੀ।

ਤਾਂ ਵੀ ਆਪ ੧੯੧੫ ਵਿੱਚ ਅੰਗਰੇਜ ਸਰਕਾਰ ਦੀ ਫੌਜ ਵਿੱਚ ਭਰਤੀ ਹੋ ਗਏ ਤੇ ਦਸਵੰਧ ਲੰਗਰ ਸ੍ਰੀ ਭੈਣੀ ਸਾਹਿਬ ਨਿਤਾ ਨੇਮ ਭੇਜਦੇ ਰਹੇ। ਭਜਨ ਬਾਣੀ ਵੀ ਨੇਮ ਨਾਲ ਕਰਦੇ।

ਬਗਦਾਦ ਤੋਂ ਕਰੀਬ ੧੦੦ ਮੀਲ ਦੇ ਫਾਸਲੇ ਇਕ ਪਿੰਡ ਵਿਚ ਦੁਸ਼ਮਨਾਂ ਨੇ ਅੰਗਰੇਜੀ ਫੌਜਾਂ ਨੂੰ ਹਾਰ ਦਿਤੀ। ਭੱਜੇ ਹੋਏ ਫੌਜੀ ਇਕ ਮਸੀਤ ਵਿਚ ਪਨਾਹ ਲੈ ਰਹੇ ਸਨ। ਉਦਾਸ ਫੌਜੀਆਂ ਨੂੰ ਪੰਜਾਬ ਚੇਤੇ ਆ ਰਿਹਾ ਸੀ ਕਿ ਇਕ ਰਾਤੇ ਸ੍ਰ: ਬੂਟਾ ਸਿੰਘ ਜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦਰਸ਼ਨ ਦੇ ਕੇ ਆਖਿਆ-''ਹੁਣ ਤਾਂ ਜਾਨ ਬਚ ਜਾਇਗੀ, ਪਰ ਮੁੜ ਅੰਗਰੇਜ਼ ਦੀ ਫੌਜ ਵਿੱਚ ਨ ਰਹੀਂ।''

ਪੰਜਾਬ ਅਮਨ ਅਮਾਨ ਆ ਗਏ। ਸੰਤ ਇੰਦਰ ਸਿੰਘ ਜੀ ਚਕ੍ਰਵਰਤੀ ਦੀਆਂ ਦੋ ਭੈਣਾਂ ਲੋਹ ਗੜ ਵਿਖੇ ਵਿਆਹੀਆਂ ਹੋਈਆਂ ਸਨ। ਬੂਟਾ

ਸਿੰਘ ਜੀ ਵੀ ਲੰਘਦੇ-ਜਾਂਦੇ ਨਾਮਧਾਰੀ ਪਰਵਾਰ ਜਾਣਕੇ ਮਿਲਦੇ ਗਿਲਦੇ। ਉਹਨਾਂ ਵਲੋਂ ਆਪਨੂੰ ਸਤਿਗੁਰਾਂ ਦੇ ਚਰਨਾਂ ਵਿਚ ਲਗਾਤਾਰ ਰਹਿਣ ਦੀ ਪ੍ਰੇਰਨਾ ਹੁੰਦੀ ਰਹਿੰਦੀ ਪ੍ਰੇਰਨਾ ਰੰਗ ਲਿਆਈ। ਸਰਦਾਰ ਜੀ ਸਤਿਗੁਰਾਂ ਦੇ ਚਰਨਾਂ ਵਿੱਚ ਸੇਵਾ ਲਈ ਹਾਜ਼ਰ ਹੋ ਗਏ।

ਅੰਗ੍ਰੇਜ਼ੀ ਬੋਲ ਚਾਲ ਤੇ ਲਿਖਨ ਪੜ੍ਹਨ ਵਿਚਆਪ ਮਾਹਰ ਸਨ, ਇਸ ਲਈ ਨਾਮਧਾਰੀ ਮਹਾ ਵਿਦਿ-ਆਲਾ ਸ੍ਰੀ ਭੈਣੀ ਸਾਹਿਬ ਵਿੱਚ ਆਪਨੂੰ ਮੁਖ ਅਧਿ-ਆਪਕ ਲਾ ਦਿਤਾ ਗਿਆ। ਸਰਕਾਰੀ ਕੰਮਾਂ ਦੀ ਜਿਮੇਵਾਰੀ ਕਦੇ ਕਦੇ ਦੇ ਹੀ ਦਿਤੀ ਜਾਂਦੀ।

ਸਰਦਾਰ ਬੂਟਾ ਸਿੰਘ ਜੀ ਨੂੰ ਚਾਰ ਸ਼ਾਦੀਆਂ ਕਰਵਾਣੀਆਂ ਪਈਆਂ ਸੁਪਤਨੀਆਂ ਛੇਤੀ ਗੁਜ਼ਰ ਜਾਂਦੀਆਂ ਰਹੀਆਂ। ਦੂਜੀ ਸੁਪਤਨੀ ਬੀਬੀ ਅਜੈਬ ਕੌਰ ਦੀ ਇਕ ਸੰਤਾਨ ਹੈ। ਇਸ ਲੜਕੇ ਦਾ ਨਾਮ ਚਰਨਜੀਤ ਸਿੰਘ ਹੈ ਜੋ ਮਿਲਾਪੜਾ, ਪੰਥ ਦਰਦੀ ਤੇ ਹੋਣਹਾਰ ਹੈ। ਚੌਥੀ ਸ਼ਾਦੀ ਸਤਿਗੁਰੂ ਜੀ ਦੀ ਆਗਿਆ ਨਾਲ ਸੂਬੇਦਾਰ ਮੇਜ਼ਰ ਸਰਦਾਰ ਚੰਦਾ ਸਿੰਘ ਜੀ ਦੀ ਸਪੁਤ੍ਰੀ ਕਰਤਾਰ ਕੌਰ ਨਾਲ ਹੋਈ, ਜਿਸ ਦੇ ਭਾਈ ਨਾਮਧਾਰੀ ਪੰਥ ਦੇ ਪ੍ਰਸਿਧ ਹੀਰੇ ਸ੍ਰ. ਰਵੇਲ ਸਿੰਘ ਜੀ ਮੋਰੀ ਵਾਲਾ (ਜਿ: ਹਿਸਾਰ) ਵਿਖੇ ਨਿਵਾਸ ਰਖਦੇ ਹਨ।

ਹੇਠ ਲਿਖੀਆਂ ਜ਼ਿਮੇਵਾਰੀਆਂ ਆਪਨੂੰ ਗੁਰੂ ਘਰ ਵਿੱਚ ਹੋਰ ਵੀ ਵਧੇਰੇ ਮਾਣ ਬਖਸ਼ਦੀਆਂ ਹਨ:

—ਸ੍ਰੀ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨ-ਫਰੰਸ ਸਮੇ ਆਪਨੇ ਦਿਨ ਰਾਤ ਇਕ ਕਰਕੇ ਪ੍ਰਬੰਧ ਵਿਚ ਸਹਾਇਤਾ ਕੀਤੀ!

—ਸਵਾ ਲਖ ਚੰਡੀ ਦੀ ਵਾਰ ਦੇ ਪਾਠਾਂ ਸਮੇ ਆਪਨੇ ਆਪਣੀ ਪ੍ਰਸਿਧੀ ਸਦਕਾ ਸਤਿਗੁਰਾਂ ਦੀਆਂ ਖੁਸ਼ੀਆਂ ਲਈਆਂ।

—ਹਿੰਦੂ ਸਿਖ ਸੰਮੇਲਨ, ਸੰਗੀਤ ਸਮੇਲਨ ਆਦਿ ਹਰ ਵਡੇਰੀ ਪ੍ਰਬੰਧ ਜ਼ਿਮੇਵਾਰੀ ਆਪਦੇ ਸਿਰ ਸੁਟ ਸਤਿਗੁਰੂ ਜੀ ਬੇ ਫਿਕਰ ਹੋਏ।

—ਨਾਭੇ ਦੀ ਬੀੜ ਦੇ ਕੇਸ ਵਿੱਚ ਸਰਦਾਰ ਜੀ ਨੇ ਦਿਨ ਪਰ ਰਾਤ ਇਕ ਕਰਕੇ ਸਤਿਗੁਰੂ ਜੀ ਦੇ ਹੱਕ ਵਿਚ ਫੈਸਲਾ ਕਰਵਾਣ ਦੀ ਕਾਮਯਾਬੀ ਹਾਸਲ ਕੀਤੀ। ਅੱਜ ਏਹ ਬੀੜ ਸ੍ਰੀ ਸਤਿਗੁਰੂ ਜੀ ਵਲੋਂ ਗਰੀਬ ਨਾਮਧਾਰੀਆਂ ਵਿਚ ਵੰਡੀ ਜਾਕੇ ਵਡੇ ਪੁਰ-ਸ਼ਾਰਥ ਅਤੇ ਮਹਾਂ ਦਾਨ ਦਾ ਨਜ਼ਾਰਾ ਪੇਸ਼ ਕਰਦੀ ਹੈ।

ਅੱਜ ਕੱਲ ਸੱਤਰ ਸਾਲ ਦੀ ਆਯੂ ਵਿਚ ਸਰ-ਦਾਰ ਬੂਟਾ ਸਿੰਘ ਜੀ ਆਪਣੇ ਨਗਰ ਕਿਲਾ ਰਾਇ ਪੁਰ ਵਿਚ ਨਿਵਾਸ ਰੱਖ ਰਹੇ ਹਨ। ਤੇ ਸਰੀਰ ਅਸ-ਵਾਸਥ ਹੋਣ ਕਰਕੇ ਦਿਨ ਰਾਤ ਭਜਨ ਸਿਮਰਨ ਵਿਚ ਮਗਨ ਰਹਿੰਦੇ ਹਨ। ਸੁਖਮਨੀ ਸਾਹਿਬ ਦਾ ਪਾਠ ਸੁਣਨਾ ਜਾਂ ਕਰਨਾ ਆਪ ਦੀ ਰੋਜ਼ਾਨਾ ਖੁਰਾਕ ਹੈ। ਏਹ ਉਹ ਹਨ, ਜਿਨਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨਾਂ ਨੇ ਜਿੰਦਗੀ ਭਰ ਸਵਰਗ ਬਖਸ਼ੀ ਰਖਿਆ।

---

## ਰੁਬਾਈ

ਆਪ ਨਾਲੋਂ ਨ ਟੁਟੇ ਸਤਿਗੁਰ, ਇਹੋ ਮੇਰੀ ਅਰਦਾਸ।
ਏਥੇ ਓਥੇ, ਅੰਦਰ ਬਾਹਰ, ਰਹਾਂ ਚਰਨਾਂ ਦੇ ਪਾਸ।
ਨਾਮ ਬਾਣੀ ਤੇ ਸਿਦਕ ਸਬਰ ਕੁਝ, ਨਿਭ ਜੈ ਸੁਾਸ ਸੁਾਸ।
ਮਨ ਮੰਦਰ ਵਿਚ ਸਦ ਹੀ ਹੋਵੇ, ਤੇਰਾ ਮੁਹਣਾ ਵਾਸ।

[ਹਰਬੰਸ ਸਿੰਘ ਥਾਮਸਨ ਫਾਲ]

# ਰਾਜ ਪਾਲ ਦੀ ਜੀਵਨ ਨਗਰ ਫੇਰੀ

ਜਿਸਤਰਾਂ ਕਹਿਰਾਂ ਦੀ ਬਰਸਾਤ ਪਿਛੋਂ ਕੁਛ ਚਿਰ ਲਈ ਸੂਰਜ-ਮੁਖ ਦੀ ਝਲਕ ਜ਼ਿੰਦਗੀ ਦੀ ਆਸ ਧੜਕਾ ਜਾਂਦੀ ਹੈ ਇਵੇਂ ਹੀ ਕੁਝ ਹੋਇਆ ਜਦੋਂ ਬੁਧਵਾਰ ੨੭ ਫਗਣ ੨੦੧੬ ਮੁਤਾਬਕ ੯ ਮਾਰਚ ੧੯੬੦ ਨੂੰ ਸ੍ਰੀ ਜੀਵਨ ਨਗਰ ਵਿਖੇ ਪੰਜਾਬ ਦੇ ਰਾਜਪਾਲ (ਗਵਰਨਰ) ਸ਼੍ਰੀ ਨਰਹਰੀ ਵਿਸ਼ਨੂ ਗੈਡਗਿਲ ਜੀ ਆਏ।

ਸ੍ਰੀ ਗੈਡਗਿਲ ਜੀ ਦੀ ਸ਼ਖਸੀਅਤ ਗੰਭੀਰ, ਦਲੇਰ, ਸਤ ਵਕਤਾ ਤੇ ਜਨਪ੍ਰਿਯ ਮੰਨੀ ਜਾਂਦੀ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਆਪਣੇ ਗੁਰੂ-ਸਮੇ ਵਿਚ ਇਹ ਪਹਿਲੀ ਮਹਾਨ ਸਰਕਾਰੀ ਵਿਅਕਤੀ ਸ੍ਰੀ ਜੀਵਨ ਨਗਰ ਵਿਖੇ ਨਿਮੰਤ੍ਰਤ ਕੀਤੀ। ਬਜ਼ੁਰਗ ਰਾਜਪਾਲ ਜੀ ਦੀ ਖੂਬੀ ਏਹ ਕਿ ਸਰਸੇ ਵਿਖੇ ਆਇਆਂ ਉਹਨਾਂ ਸ੍ਰੀ ਜੀਵਨ ਨਗਰ ਲਈ ਅਧਾ ਘੰਟਾ ਸਮਾਂ ਕਢ ਹੀ ਲਿਆ। ਕੁਚਜੇ ਤੇ ਧੂੜਾਂ ਭਰੇ ਰਾਹਾਂ ਦੀ ਰਤੀ ਪਰਵਾਹ ਨ ਕਰਦਿਆਂ ਕਰੀਬ ਨੌ ਵਜੇ ਆ ਦਰਸ਼ਨ ਦਿਤੇ। ਸਵੇਰੇ ੮-੨੦ ਉਹਨਾਂ ਸਾਨੂੰ ਸਮਾ ਦਿਤਾ ਸੀ ਤੇ ਸਵੇਰ ਦੀਆਂ ਇਹਨਾਂ ਘੜੀਆਂ ਵਿਚ ਸਰਸਾ ਤਹਿਸੀਲ ਦੇ ਚੋਣਵੇਂ ਨਾਮਧਾਰੀਆਂ ਦਾ ਜੁੜਬਹਿਣਾ ਮੁਸ਼ਕਲ ਵੀ ਸੀ। ਪਰ ਕੇਵਲ ੮ ਤੋਂ ੯ ਦੇ ਦਰਮਿਆਨ ਇਕ ਤਕੜੇ ਮੇਲੇ ਜਿੰਨਾ ਇਕੱਠ ਹੋ ਗਿਆ। ਸਵੱਛ ਬਸਤਰਾਂ ਵਿਚ ਸਜੇ ਨਾਮਧਾਰੀ ਮਹਾ ਵਿਦਿਆਲਾ ਦੇ ਵਿਦਿਆਰਥੀਆਂ ਅਤੇ ਹੋਰ ਨਾਮਧਾਰੀਆਂ ਨੇ ਕਤਾਰ-ਬਧ ਹੋਕੇ ੯ ਵਜੇ ਸ੍ਰੀ ਰਾਜਪਾਲ ਜੀ ਦਾ ਸਾਦਾ ਪਰ ਹਿਰਦਿਓਂ ਸੁਆਗਤ ਕੀਤਾ।

ਜੀਵਨ ਨਗਰ ਦੇ ਦਾਖਲੇ ਤੇ ਇਕ ਸਾਦਾ ਜੇਹਾ ਸੁਆਗਤੀ ਦਵਾਰ ਸੀ, ਜਿਸਦੇ ਪਾਸ ਸ੍ਰੀ ਹਜੂਰ ਸਤਿਗੁਰੂ ਜਗਜੀਤ ਸਿੰਘ ਜੀ, ਸ੍ਰੀ ਮਹਾਰਾਜ ਬੀਰ ਸਿੰਘ ਜੀ, ਸ੍ਰ. ਅਵਤਾਰ ਸਿੰਘ ਜੀ ਕਰੀ-ਵਾਲਾ ਸਰਪੰਚ ਸੰਤ ਨਗਰ. ਸ੍ਰ. ਹਰੀ ਸਿੰਘ ਜੀ ਸਰਪੰਚ ਕਰੀਵਾਲਾ, ਸ੍ਰ. ਰਵੇਲ ਸਿੰਘ ਜੀ ਸਰਪੰਚ ਮੋਰੀਵਾਲਾ, ਸ੍ਰ. ਰਤਨ ਸਿੰਘ ਜੀ ਕੂਕਾ ਸਰਪੰਚ ਦਮਦਮਾ, ਮਹੰਤਹਰਨਾਮ ਸਿੰਘ ਜੀ ਸਰਪੰਚ ਨਕੌੜਾ ਤੇ ਜੀਵਨ ਨਗਰ, ਸੰਤ ਅਰੂੜ ਸਿੰਘ ਜੀ ਸਰਪੰਚ ਅਮਰਾਸਰ, ਸੰਤ ਨਥਾ ਸਿੰਘ ਸਰਪੰਚ ਪੱਟੀ ਕਿਰ-ਪਾਲ, ਆਦਿ ਸਰਪੰਚਾਂ ਨੇ ਪਿਆਰੇ ਪਰਾਹੁਣੇ ਦੇ ਗਲ ਹਾਰ ਪਾਕੇ ਜੀਉ ਆਇਆਂ ਕਿਹਾ। ਤੇ ਫਿਰ ਰਾਜਪਾਲ ਜੀ ਆਪਣੇ ਰਾਜਸੀ ਸਾਥੀਆਂ ਨਾਲ ਲਾਈਨਵਾਰ ਖਲੋਤੇ ਨਾਮਧਾਰੀ ਸਿੰਘਾਂ ਵਿਚਦੀ ਲੰਘਦੇ ਸਵੇਰ ਦੇ ਨਾਸ਼ਤੇ ਲਈ ਉਚੇਚੇ ਬਣੇ ਸਥਾਨ ਵਿਚ ਗਏ।

ਸ੍ਰੀ ਰਾਜਪਾਲ ਜੀ ਨੇ ਪ੍ਰਬੰਧਕਾਂ ਦੀ ਵਕਤ-ਵੰਡ ਨੂੰ ਪਰਵਾਨ ਕਰਦਿਆਂ ੨ ਮਿੰਟ ਸੁਆਗਤ, ੮ ਮਿੰਟ ਜਲ ਪਾਨ, ੩ ਮਿੰਟ ਲੰਗਰ ਤੇ ਘੋੜਸ਼ਾਲਾ ਦਰਸ਼ਨ, ੫ ਮਿੰਟ ਗਊ ਸ਼ਾਲਾ ਦੀ ਝਾਤੀ ਤੇ ੧੨ ਮਿੰਟ ਪਬਲਿਕ ਇਕੱਠ ਵਿਚ ਸਮਾ ਦੇਕੇ, ਅਧਾ ਘੰਟਾ ਵਕਤ ਦੀ ਸਫਲ ਵਰਤੋਂ ਕੀਤੀ।

ਸਤਿਗੁਰੂ ਜੀ ਦੀ ਕ੍ਰਿਪਾ ਨਾਲ ਸਾਰਾ ਅਵਸਰ ਏਨੀ ਸ਼ਾਂਤੀ ਏਨੇ ਡਸਿਪਲਨ ਤੇ ਏਨੇ ਹਿਤ ਪਿਆਰ ਨਾਲ ਨੇਪਰੇ ਚੜ੍ਹਿਆ ਕਿ ਇਸਨੂੰ ਲਾਮਿਸਾਲ ਕਿਹਾ ਜਾ ਸਕਦਾ ਹੈ। ਇਸਦਾ ਗਹਿਰਾ ਪ੍ਰਭਾਵ ਸ਼੍ਰੀ ਰਾਜਪਾਲ ਜੀ ਤੇ ਵੀ ਪਿਆ, ਜਿਸਨੂੰ ਉਹਨਾਂ ਆਪਣੇ ਜਵਾਬੀ ਭਾਸ਼ਣ ਵਿੱਚ ਪਰਗਟ ਕੀਤਾ।

ਸੰਖੇਪ ਸਮੇ ਦੀ ਠੀਕ ਤਰ੍ਹਾਂ ਵੰਡ ਨੂੰ ਮੁਖ ਰਖਕੇ ਸਟੇਜ ਤੇ ਪ੍ਰਾਹੁਣੇ ਦੇ ਔਂਦਿਆਂ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਹੇਠ ਲਿਖੇ ਸ਼ਬਦਾਂ ਨਾਲ ਸ੍ਰੀ ਨਰਹਰੀ ਵਿਸ਼ਨੂੰ ਜੀ ਦਾ ਸੁਆਗਤ ਕੀਤਾ। ਦੀਨ ਦਿਆਲ ਬੜੇ ਟਿਕਵੇਂ ਪ੍ਰਭਾਵ ਸ਼ਾਲੀ ਤੇ ਸੋਹਣੇ ਅੰਦਾਜ਼ ਵਿੱਚ ਫਰਮਾ ਰਹੇ ਸਨ:

"ਭਾਰਤ ਦੇ ਮਾਣ, ਪੰਜਾਬ ਦੇ ਰਾਜਪਾਲ, ਪਿਆਰੇ ਸ੍ਰੀ ਗੋਡਗਿਲ ਜੀ,

"ਅੱਜ ਆਪਨੂੰ ਆਪਣੇ ਨਗਰ ਅਤੇ ਨਾਮਧਾਰੀਆਂ ਵਿਚ ਬੈਠਿਆਂ ਤਕਕੇ ਮੈਨੂੰ ਹਾਰਦਿਕ ਪ੍ਰਸੰਨਤਾ ਹੋ ਰਹੀ ਹੈ। ਆਪਦੀ ਦਲੇਰ ਸ਼ਖਸੀਅਤ ਦੀ ਕਦਰ ਮੇਰੇ ਪਿਤਾ ਅਤੇ ਸਤਿਗੁਰੂ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਸਚੇ ਦਿਲੋਂ ਕੀਤਾ ਕਰਦੇ ਸਨ। ਸਾਡੇ ਨਾਲ ਜੋ ਆਪ ਨੇ ਆਪਣੇ ਪਿਆਰ ਦਾ ਸਬੂਤ, ਫੌਰੀ ਤੌਰ ਤੇ ਸਾਨੂੰ ਵਕਤ ਦੇਕੇ, ਦਿਤਾ ਹੈ, ਮਹਾਰਾਜ ਬੀਰ ਸਿੰਘ ਜੀ, ਨਾਮਧਾਰੀ ਸੰਗਤ ਅਤੇ ਮੈਂ ਇਸ ਦੇ ਹਿਰਦਿਓਂ ਰਿਣੀ ਹਾਂ। ਸ੍ਰੀ ਜੀਵਨ ਨਗਰ ਵਿਚ ਆਪਦਾ ਸੁਆਗਤ ਕਰਦਿਆਂ ਮੈਨੂੰ ਇਸ ਲਈ ਵੀ ਖੁਸ਼ੀ ਹੋ ਰਹੀ ਹੈ ਕਿ ਜਿਸ ਧਾਰਮਿਕ ਗਦੀ ਦਾ ਸਨਮਾਨ ਮੇਰੇ ਸਤਿਗੁਰਾਂ ਮੈਨੂੰ ਬਖਸ਼ਿਆ ਅਤੇ ਨਾਮਧਾਰੀਆਂ ਅਤੇ ਹੋਰ ਸੰਪ੍ਰਦਾਵਾਂ ਨੇ ਜਿਸਨੂੰ ਸਤਿਕਾਰ ਤੇ ਪਿਆਰ ਨਾਲ ਪਰਵਾਨ ਕੀਤਾ ਹੈ, ਉਸਦਾ ਭਾਰ ਸੰਭਾਲਦਿਆਂ ਆਪ ਪਹਿਲੀ ਵੇਰ ਸਾਡੇ ਕੇਂਦਰ ਵਿਚ ਆਏ ਹੋ। ਤੁਹਾਡੀ ਬਜ਼ੁਰਗ ਸ਼ਖਸੀਅਤ ਦਾ ਸਾਡੇ ਲਈ ਇਹ ਨਿਰਮਾਣ ਵਤੀਰਾ ਸਦਾ ਹੀ ਸਾਡੇ ਇਤਹਾਸ ਦਾ ਜਿਉਂਦਾ ਚਿੰਨ੍ਹ ਬਣਿਆ ਰਹੇਗਾ।

"ਆਪਨੂੰ ਆਪਣੇ ਕੇਂਦਰ ਵਿਖੇ ਨਿਮੰਤ੍ਰਤ ਕਰਨ ਦਾ ਮਕਸਦ ਏਹ ਹੈ ਕਿ ਆਪ ਸਾਡੇ ਅਕੀਦਿਆਂ, ਰਵਾਇਤਾਂ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕੀਤੇ ਹੋਏ ਕੰਮਾਂ ਨੂੰ ਨੇੜਿਓਂ ਹੋਕੇ ਤਕ ਸਕੋ। ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਆਪ ਰਾਜ– ਅਧਿਕਾਰ ਦੇ ਪ੍ਰਾਂਤਕ ਉੱਚ ਅਹੁਦੇਦਾਰ ਹੋਕੇ ਧਰਮ ਅਤੇ ਸਦਾਚਾਰ ਦੀ ਜਿਉਂਦੀ ਮਿਸਾਲ ਹੋ। ਆਪਦਾ ਮਰਾਠੀ ਵਿਚ ਕੀਤਾ ਜਪੁਜੀ ਸਾਹਿਬ ਦਾ ਤਰਜਮਾ ਸਾਨੂੰ ਹੋਰ ਵੀ ਤੁਹਾਡੇ ਨੇੜੇ ਲਿਆ ਖਲ੍ਹਾਰਦਾ ਹੈ। ਸਿਖਾਂ ਵਿਚੋਂ ਅਸੀਂ ਨਾਮਧਾਰੀ, ਗੁਰੂ ਨਾਨਕ ਦੇਵ ਜੀ ਦੀ ਤੋਰੀ ਹੋਈ ਮਰਯਾਦਾ ਦੇ ਪੂਰੇ ਪੂਰੇ ਧਾਰਨੀ ਹੋਣ ਦਾ ਜਤਨ ਕਰਦੇ ਹਾਂ ਜੋ ਅੰਮ੍ਰਿਤ ਵੇਲੇ ਉਠ ਸਕੇਸ ਅਸ਼ਨਾਨ ਕਰ, ਪਰਮੇਸ਼ਰ ਦਾ ਨਾਮ ਸਿਮਰਨ ਅਤੇ ਬਾਣੀ ਪੜ੍ਹਕੇ ਦਸਾਂ ਨਵਾਂ ਦੀ ਕਿਰਤ ਵਿਚ ਵਿਸ਼ਵਾਸ ਦ੍ਰਿੜਾਂਦੀ ਹੈ। ਇਸ ਰੂਹਾਨੀ ਪਹੁੰਚ ਦੇ ਨਾਲ ਨਾਲ ਦੇਸ਼ ਭਗਤੀ ਦਾ ਪਾਠ ਵੀ ਸਾਡੇ ਪੂਰਬ ਸਤਿਗੁਰੂਆਂ ਪੜ੍ਹਾਇਆ। ਏਸੇ ਕਰਕੇ ਬਾਰ੍ਹਵੇਂ ਸਤਿਗੁਰੂ, ਸਤਿਗੁਰੂ ਰਾਮ ਸਿੰਘ ਜੀ ਤੋਂ ਲੈਕੇ, ਮੇਰੇ ਦਾਦਾ ਸਤਿਗੁਰੂ ਹਰੀ ਸਿੰਘ ਜੀ ਤੇ ਪਿਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਦਾ ਹੀ ਗੁਲਾਮੀ ਦੇ ਖਿਲਾਫ਼ ਨਾਮਧਾਰੀਆਂ ਨੂੰ ਨਫਰਤ ਸਿਖਾਈ ਤੇ ਆਜ਼ਾਦੀ ਦੀ ਲੜਾਈ ਵਿਚ ਹਰਤਰਾਂ ਹੀ ਨਾਮਧਾਰੀਆਂ ਨੇ ਇੰਡੀਅਨ ਨੈਸ਼ਨਲ ਕਾਂਗਰਸ ਦਾ ਨਿਰਮਾਣ ਤੇ ਬੇਗਰਜ਼ ਸਾਥ ਦਿਤਾ। ਦੇਸ਼ ਨੂੰ ਆਜ਼ਾਦੀ ਤੋਂ ਬਾਦ ਜਦੋਂ ਉਸਾਰੀ ਦਾ ਸਾਹਮਣਾ ਕਰਨਾ ਪਿਆ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਮੂਹ ਨਾਮਧਾਰੀ ਸੇਵਕਾਂ ਨੂੰ ਮੁੜ ਵਸਾਕੇ ਅਤੇ ਜੀਵਨ ਨਗਰ ਦੁਆਲੇ ਦੇ ਜੰਗਲੀ ਇਲਾਕੇ ਨੂੰ ਨਾਮਧਾਰੀਆਂ ਰਾਹੀਂ ਆਬਾਦ ਕਰਵਾਕੇ, ਗਊਆਂ ਦੀ ਹਰਿਆਣਾ ਅਤੇ ਸਾਹੀਵਾਲ ਨਸਲ ਅਤਿ ਉਨਤ ਕਰਕੇ ਦੇਸ਼ ਵਾਸੀਆਂ ਸਾਮ੍ਹਣੇ ਮਿਲਵਰਤਨ ਤੇ ਉਸਾਰੀ ਦੀ ਮਿਸਾਲ ਕਾਇਮ ਕੀਤੀ। ਅੰਗ੍ਰੇਜ਼ ਦੇ ਵੇਲੇ ਨਾਮਧਾਰੀ ਸਰਕਾਰ ਨਾਲ ਪੂਰੀ ਨਾਮਿਲਵਰਤਨ ਰਖਦੇ ਸਨ ਪਰ ਆਪਣੀ ਸਰਕਾਰ ਨਾਲ ਉਸਾਰੀ ਵਿਚ ਮਿਲਵਰਤਨ ਕਰਨਾ ਸਾਡਾ ਨਿਸ਼ਾਨਾ ਰਿਹਾ ਹੈ, ਭਾਵੇਂ ਰਾਜ ਸਰਕਾਰ ਦਾ ਸਾਡੇ ਵਲ ਕੋਹੋ ਜਿਹਾ ਵੀ ਰੁਖ਼ ਰਿਹਾ ਹੋਵੇ।

ਨਾਮਧਾਰੀ ਸੇਵਾ, ਪਿਆਰ, ਅਤੇ ਉਦਮ ਦੀ ਸਾਕਾਰ ਮੂਰਤ ਹਨ, ਹਿੰਦੂ ਸਿਖ ਏਕਤਾ ਦੇ ਸਚੇ ਦਿਲੋਂ ਚਾਹਵਾਨ ਹਨ। ਤੇ ਏਹ ਹੀ ਹਨ, ਜਿਨ੍ਹਾਂ ਨੇ ਵਡੀ ਤੋਂ ਵਡੀ ਬਿਪਤਾ ਸਮੇ ਵੀ ਕੋਈ ਵਿਰੋਧ ਵਖਾਵਾ ਨਹੀਂ ਕੀਤਾ ਤੇ ਨਾ ਹੀ ਦਾਹੂ ਨੀਤੀ ਅਪਣਾਈ। ਇਹ ਇਕ ਮੁਠ ਤੇ ਇਕ ਜਾਨ ਹੋਕੇ ਆਪਣੇ ਦੇਸ਼ ਦੀ ਉਸਾਰੀ ਵਿਚ ਹਿਸਾ ਪਾਣਾ ਚਾਹਦੇ ਹਨ ਤੇ ਓਸ ਰਾਜਸੀ ਅਮਨ ਦੀ ਆਪ ਤੋਂ ਮੰਗ ਕਰਦੇ ਹਨ ਜਿਸਦੀ ਹੋਂਦ ਬਿਨਾਂ ਕੋਈ

ਗੰਭੀਰ ਉਸਾਰੀ ਨਹੀਂ ਹੋ ਸਕਦੀ। ਏਸ ਇਲਾਕੇ ਦੀ ਜਨਤਾ ਦੀਆਂ ਕੁਝ ਉਚੇਚੀਆਂ ਜ਼ਰੂਰਤਾਂ ਹਨ, ਜਿਸਦਾ ਜ਼ਿਕਰ ਜਨਤਾ ਵਲੋਂ ਹੀ ਹੋਵਗਾ, ਮੈਂ ਤਾਂ ਅਜ ਆਪਨੂੰ ਆਪਣੇ ਘਰ ਵਿਖੇ ਆਇਆਂ ਤਕਕੇ ਦਿਲੋਂ ਪ੍ਰਸੰਨ ਹੋਇਆ ਹਾਂ ਤੇ ਦੋਬਾਰਾ ਤੁਹਾਡੀ ਆਮਦ ਦੀ ਕ੍ਰਿਤਗਤਾ ਅਦਾ ਕਰਦਾ ਹਾਂ। ਏਸ ਨਾਲ ਏਹ ਵੀ ਇਛਾ ਜ਼ਾਹਰ ਕਰਦਾ ਹਾਂ, ਕਿ ਜਦ ਵੀ ਕਦੀ ਫੇਰ ਆਪ ਸਰਸਾ ਤਹਸੀਲ ਜਾਂ ਜ਼ਿਲਾ ਹਿਸਾਰ ਵਿਚ ਆਓ, ਸਾਨੂੰ ਮਿਲਣ ਗਿਲਣ ਦਾ ਬਹਾਨਾ ਜ਼ਰੂਰ ਬਣਾਓ ਤੇ ਸਾਡੇ ਲੋਕਾਂ ਦੀ ਨਿਤ ਹੁੰਦੀ ਉਨਤੀ ਨੂੰ ਆਪਣੀ ਅਖੀਂ ਤਕਕੇ ਰਾਜ ਸਰਕਾਰ ਨੂੰ ਸਾਡੀਆਂ ਕਰਨੀਆਂ ਦਾ ਸੁਖਦ ਸੁਨੇਹਾ ਦਿਓ।''

ਸ੍ਰੀ ਸਤਿਗੁਰੂ ਜੀ ਦੇ ਪੁਰ ਮਤਲਬ ਸੁਆਗਤੀ ਸ਼ਬਦਾਂ ਤੋਂ ਬਾਦ ਇਲਾਕੇ ਦੀ ਨਾਮਧਾਰੀ ਤੇ ਗੈਰ ਨਾਮਧਾਰੀ ਜਨਤਾ ਵਲੋਂ ਪ੍ਰੀਤਮ ਸਿੰਘ ਕਵੀ ਵਲੋਂ ਕੁਝ ਜ਼ਰੂਰੀ ਮੰਗਾਂ ਵਲ ਸ੍ਰੀ ਗੈਡਗਿਲ ਜੀ ਦਾ ਧਿਆਨ ਦੁਆਇਆ ਗਿਆ। ਮੰਗਾਂ ਸਨ, ੧. ਸਰਸਾ ਤੋਂ ਕਰੀਵਾਲਾ, ਤੇ ਮਨਵਾਲ ਤੋਂ ਏਲਨਾਬਾਦ ਸੜਕ ਬਣਵਾਈ ਜਾਇ। ੨. ਓਟੂ ਤੋਂ ਰਾਜਸਥਾਨ ਦੀ ਹਦ ਤਕ ਘਘਰ ਨਾਲੀ ਨੂੰ ਉਚੇ ਕਿਨਾਰੇ ਕਰਕੇ ਨਹਿਰ ਵਿੱਚ ਬਦਲ ਦਿਤਾ ਜਾਇ। ੩. ਥਾਣਾ ਰਾਣੀਆਂ ਦੇ ਇਲਾਕੇ ਨੂੰ ਬਿਜਲੀ ਦਿਤੀ ਜਾਇ। ੪, ਜੀਵਨ ਨਗਰ ਵਿਚ ਸਬ ਪੋਸਟ ਆਫਸ ਬਣਾਕੇ ਡਾਕ ਤਾਰ ਦਾ ਵਧੀਆ ਪ੍ਰਬੰਧ ਦਿਤਾ ਜਾਇ। ੫. ਸੰਤ ਨਗਰ ਵਿਚ, ਅਨਾਜ ਮੰਡੀ ਬਣਵਾਈ ਜਾਇ ਤਾਕਿ ਲੋਕ ੧੨ ਤੋਂ ੨੮ ਮੀਲ ਤੱਕ ਕਚੇ ਰਾਹਾਂ ਦੀ ਖਾਕ ਨਾ ਛਾਨਣ। ੬. ਸਰਚਾਰਜ, ਬੇਟਰਮੈਂਟ ਦੀ ਛੋਟ ਤੇ ਜਬਰੀ ਤਕਾਵੀਆਂ ਵਿਚ ਕਿਸਾਨਾਂ ਲਈ ਨਰਮ ਪਾਲਿਸੀ ਵਰਤੀ ਜਾਇ।

ਸ੍ਰੀ ਸਤਿਗੁਰੂ ਜੀ ਦੇ ਸੁਆਗਤ ਅਤੇ ਜਨਤਕ ਮੰਗਾਂ ਦਾ ਉਤਰ ਦਿੰਦਿਆਂ ਪੰਜਾਬ ਦੇ ਰਾਜਪਾਲ ਜੀ ਨੇ ਹੇਠ ਲਿਖੇ ਸ਼ਬਦਾਂ ਨਾਲ ਉਤਰ ਦਿਤਾ। ਆਪ ਬੜੀ ਸਰਲ ਹਿੰਦੀ ਵਿਚ ਬੋਲ ਰਹੇ ਸਨ ਤੇ ਇਕ ਇਕ ਫਿਕਰੇ ਤੇ ਸੰਗਤ ਨੇ ਜੈਕਾਰਿਆਂ ਨਾਲ ਆਪਨੂੰ ਸੁਣਿਆ।

ਸ੍ਰੀ ਗੈਡਗਿਲ ਜੀ ਨੇ ਕਿਹਾ:

ਸ੍ਰੀ ਮਹਾਰਾਜ ਜੀ, ਭੈਣੋ ਤੇ ਭਰਾਓ,

ਜੇ ਮੈਨੂੰ ਪਤਾ ਹੁੰਦਾ ਕਿ ਇਸ ਪਿੰਡ ਵਿਚ ਏਨਾ ਕੁਝ ਵੇਖਣ ਵਾਲਾ ਹੈ ਤਾਂ ਮੈਂ ਵਧ ਸਮਾ ਲੈਕੇ ਆਉਂਦਾ। ਹੋਰ ਕਈ ਥਾਈਂ ਪਹੁੰਚਣ ਕਰਕੇ ਮੈਂ ਕੁਝ ਬਹੁਤਾ ਨਹੀਂ ਕਹਾਂਗਾ।

ਆਪਦੇ ਘੋੜੇ ਅਤੇ ਗਊਆਂ ਦੀ ਉਨਤ ਨਸਲ ਦੀ ਮੈਨੂੰ ਹੋਰ ਵੀ ਵਾਕਫੀ ਹੋਣੀ ਚਾਹੀਦੀ ਹੈ, ਮੈਂ ਫੇਰ ਆਵਾਂਗਾ ਤੇ ਘਟੋ ਘਟ ਦੋ ਤਿੰਨ ਘੰਟੇ ਜ਼ਰੂਰ ਰਹਾਂਗਾ। ਜਿਹੜੀਆਂ ਗਲਾਂ ਦੁਹਾਂ ਮਾਨ ਪਤ੍ਰਾਂ ਵਿਚ ਕਹੀਆਂ ਗਈਆਂ ਹਨ, ਰਸਤਾ, ਤਾਰ, ਨਹਿਰ, ਮੰਡੀ. ਬਿਜਲੀ, ਮੈਂ ਏਹ ਨਹੀਂ ਕਹਿ ਸਕਦਾ ਕਿ ਮਹੀਨੇ ਜਾਂ ਦੋ ਮਹੀਨਿਆਂ ਵਿਚ ਕਰਵਾ ਦਿਆਂਗਾ, ਏਨਾਂ ਜ਼ਰੂਰ ਕਹਿ ਸਕਦਾ ਹਾਂ ਕਿ ਆਪਣੇ ਪੰਜਾਬ ਛਡਣ ਤੋਂ ਪਹਿਲਾਂ ਜ਼ਰੂਰ ਕਰਵਾਕੇ ਜਾਵਾਂਗਾ।

ਆਪਦੀ ਸੰਪ੍ਰਦਾ ਬਾਬਤ ਪੁਸਤਕ ਮੈਂ ਕੁਝ ਪੜ੍ਹ ਲਏ ਹਨ ਤੇ ਕੁਝ ਪੜ੍ਹ ਰਿਹਾ ਹਾਂ। ਜਿਸ ਬਹਾਦਰੀ ਨਾਲ ਆਪਦੇ ਪੁਰਖਿਆਂ ਨੇ ਦੇਸ਼ ਦੀ ਆਜ਼ਾਦੀ ਵਾਸਤੇ ਕੁਰਬਾਨੀਆਂ ਕੀਤੀਆਂ ਹਨ, ਮੈਂ ਸਮਝਦਾ ਹਾਂ ਕਿ ਉਹ ਦੇਸ਼ ਦੀ ਅਜ਼ਾਦੀ ਦੇ ਇਤਹਾਸ ਵਿਚ ਸਵਰਨ ਅਖਰਾਂ ਨਾਲ ਲਿਖੀਆਂ ਜਾਣਗੀਆਂ। ਜਿਹੜੀ ਸੁਤੰਤਰਤਾ ਅਸੀਂ ਪ੍ਰਾਪਤ ਕਰ ਚੁਕੇ ਹਾਂ, ਉਸ ਵਿਚ ਕੁਝ ਨ ਕੁਝ ਸਭਦਾ ਹਿਸਾ ਹੈ, ਘਟ ਹੋਵੇ ਜਾਂ ਵਧ ਹੋਵੇ, ਇਸ ਵਿਚ ਕੋਈ ਸ਼ੱਕ ਨਹੀਂ ਕਿ ਜਿਨ੍ਹਾਂ ਸੌ ਬਰਸ ਪਹਿਲਾਂ ਕੁਰਬਾਨੀਆਂ ਦਿਤੀਆਂ ਉਹਨਾਂ ਦੀ ਸਾਨੂੰ ਕਿੰਨੀ ਵਡੀ ਦੇਣ ਹੈ। ਸਤਿਲੁਜ ਦਾ ਪਾਣੀ ਆਉਂਦਾ ਹੈ, ਉਸ ਵਿਚ ਕਿੰਨੀਆਂ ਨਦੀਆਂ ਨਾਲਿਆਂ ਦਾ ਪਾਣੀ ਹੁੰਦਾ ਹੈ। ਏਹ ਗਲਤ ਹੈ ਕਿ ਸੁਤੰਤਰਤਾ ਕਿਸੇ ਇਕਲੀ ਧਿਰ ਦੀ ਕੋਸ਼ਸ਼ ਨਾਲ ਆਈ। ਪਰਵਾਹ ਹਰ

ਦਿਸ਼ਾ ਤੋਂ ਆਇਆ, ਕੋਸ਼ਸ਼ਾਂ ਹੁੰਦੀਆਂ ਰਹੀਆਂ, ਅੰਤ ੧੫ ਅਗਸਤ ੧੯੪੭ ਨੂੰ ਸਾਰਾ ਦੇਸ਼ ਆਜ਼ਾਦ ਹੋ ਗਿਆ ।

ਏਹ ਆਜ਼ਾਦੀ ਕਾਗਜ਼ ਦੇ ਉਪਰ ਤਾਂ ਹੈ। ਕਾਗਜ਼ਾਂ ਤੇ ਲਿਖਿਆ ਹੈ, ਸਭ ਲੋਕਾਂ ਨੂੰ ਰੁਜ਼ਗਾਰ ਮਿਲੇਗਾ, ਨਿਆਇ ਮਿਲੇਗਾ, ਵਿਦਿਆ ਮਿਲੇਗੀ, ਅਨਪੜ੍ਹਤਾ ਦੂਰ ਕੀਤੀ ਜਾਇਗੀ। ਕੋਈ ਬੇਕਾਰ ਨਹੀਂ ਰਹੇਗਾ ਪਰ ਅਜੇ ਤੀਕ......... ਕੋਸ਼ਸ਼ ਕੀਤੀ ਜਾ ਰਹੀ ਹੈ।

ਜਿਸਤਰਾਂ ਤੁਸੀਂ ਇਕ ਰਿਦੇ ਨਾਲ ਕੰਮ ਕਰ ਰਹੇ ਹੋ ਜੇ ਏਸਤਰਾਂ ਸਾਡੇ ਦੇਸ਼ ਵਿਚ ਹੋਵੇ ਤਾਂ ਅਗਲੇ ਸਾਲ ਜਾਂ ਉਸਤੋਂ ਅਗਲੇ ਸਾਲ ਜ਼ਰੂਰ ਬਹੁਤ ਕੁਝ ਹੋ ਜਾਵੇ।

ਮੇਰੇ ਮਨ ਤੇ ਜੋ ਕੁਝ ਅਸਰ ਹੋਇਆ ਹੈ ਤੁਹਾਡੇ ਸ਼ਾਂਤ-ਮਹਾਉਲ ਵਿਚ ਆਉਣ ਦਾ, ਉਸਨੂੰ ਰਾਮਾ-ਇਣ ਦੀ ਕਥਾ ਦੇ ਉਸ ਥਾਂ ਨਾਲ ਮੇਲਿਆ ਜਾ ਸਕਦਾ ਹੈ ਜਦੋਂ ਸ੍ਰੀ ਰਾਮਚੰਦ੍ਰ ਅਤੇ ਸੀਤਾ ਜੀ ਨੇ ਇਕ ਦੂਜੇ ਨੂੰ ਪਹਿਲੀ ਵਾਰ ਤਕਿਆ। ਤੁਲਸੀ ਜੀ ਕਹਿੰਦੇ ਹਨ– "ਗਿਰਾ ਅਨੈਨ, ਨੈਨ ਨਹੀਂ ਬਾਨੀ।" ਐਸਾ ਕੁਝ ਆਪਦਾ ਪ੍ਰਭਾਵ ਹੈ। ਜੋ ਕੁਝ ਅਖਾਂ ਨੇ ਦੇਖਿਆ ਹੈ ਉਹ ਮੇਰੀ ਜਬਾਨ ਵਿਚ ਨਹੀਂ ਆਉਂਦਾ। ਹਿਰਦੇ ਦੀ ਜ਼ਬਾਨ ਨਾ ਪੰਜਾਬੀ ਹੈ ਨਾ ਹਿੰਦੀ ਹੈ ਤੇ ਨਾ ਅੰਗਰੇਜ਼ੀ ਹੀ ਹੈ। ਹਿਰਦੇ ਦੀਆਂ ਗਲਾਂ ਹਿਰਦੇ ਹੀ ਜਾਣ ਲੈਂਦੇ ਹਨ। ਮੈਂ ਆਪਨੂੰ ਧਨਵਾਦ ਦਿੰਦਾ ਹਾਂ। ਜਦੋਂ ਫੇਰ ਆਵਾਂਗਾ ਤਾਂ ਕੁਝ ਸਮਾਂ ਜ਼ਰੂਰ ਲਵਾਂਗਾ।

ਜਦੋਂ ਫੇਰ ਆਵਾਂਗਾ, ਖਾਲੀ ਦੁਧ ਹੀ ਨਹੀਂ ਪੀਵਾਂਗਾ, ਹੁਣ ਵਾਂਗ, ਸਗੋਂ ਕੁਝ ਦਕਸ਼ਣਾ ਵੀ ਲੈਕੇ ਜਾਵਾਂਗਾ, ਬ੍ਰਾਹਮਣ ਹਾਂ।"

ਇਹਨਾਂ ਅੰਤਮ ਸ਼ਬਦਾਂ ਨਾਲ ਪਰਸ ਪਰ ਸ਼ਰਧਾ ਨਾਲ ਓਤਪੋਤ ਹਿਰਿਦਿਆਂ ਵਿੱਚ ਇਕ ਵਾਰ ਹਾਸਾ ਜਾਗ ਪਿਆ ਤੇ ਸਾਧ ਸੰਗਤ ਨੇ ਪੂਰੇ ਸੰਜਮ ਨਾਲ, ਆਪਣੇ ਰਾਜ ਪਾਲ ਨੂੰ ਵਿਦਾ ਕੀਤਾ।

ਕਿਹਾ ਜਾ ਸਕਦਾ ਹੈ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ–ਲੁਕਾਵੇ ਪਿਛੋਂ ਇਹ ਘੜੀਆਂ ਬੜੀਆਂ ਸੁਖਾਵੀਆਂ ਤੇ ਉਹਨਾਂ ਦੀ ਯਾਦ ਨੂੰ ਬਾਰ ਬਾਰ ਦੇਤੇ ਕਰਵਾਂਦੀਆਂ ਸਨ, ਖੁਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਤਿਗੁਰੂ ਜੀ ਦੀ ਯਾਦ ਵਿਚ ਬਿਹਬਲ ਨਜ਼ਰ ਆ ਰਹੇ ਸਨ। ਸ੍ਰੀ ਮਹਾਰਾਜ ਬੀਰ ਸਿੰਘ ਜੀ ਦੀ ਦੱਸੀ ਹੋਈ ਮਰ-ਯਾਦਾ ਵਿੱਚ ਸਿਖ ਸੰਗਤਾਂ ਨੇ ਪੂਰੀਤਰਾਂ ਰਹਿਕੇ ਇਹਨਾਂ ਘੜੀਆਂ ਨੂੰ ਬਹੁਤੀਆਂ ਹੀ ਮੋਹਕ ਬਣਾ ਦਿਤਾ।

ਯਾਦ ਤੁਸਾਂ ਦੀ ਮਿਠੜੀ ਪਿਆਰੜੀ, ਦਿਲ ਵਿਹੜੇ ਚਿ ਕਦਮ ਟਿਕਾਏ ਜਦੋਂ।
ਤੇ ਆਣ ਦਿਸਦਾ ਕੋਈ ਮੁਸਵਰ ਆਕੇ, ਗੁਪਤ ਚਿਤ੍ਰ ਵੱਲ ਝਾਤ ਪੁਆਵੇ ਜਦੋਂ।
ਜਾਵੇ ਖਿਚਿਆ ਰੂਹ ਤੇ ਤਨ ਮੇਰਾ, ਮੋਹਣ ਮੂਰਤੀ ਵੱਲ ਤਕਾਵੇ ਜਦੋਂ।
ਅਸਲ ਰੂਪ ਦੀ ਓਦੋਂ ਫਿਰ ਪਵੇ ਕੋਸ਼ਸ਼, ਚਰਨ ਪਰਸਨੇ ਲਈ ਲਲਚਾਵੇ ਜਦੋਂ।
ਮਨ ਲੋਚਦਾ ਨੈਣਾਂ ਨਸ਼ੀਲਿਆਂ ਨੂੰ, ਪਿਆਰ ਮੁਸਕਣੀ ਹੁੰਦੀ ਟੌਟਲ ਮੇਰੀ।
ਆਉਂਦੀ ਯਾਦ ਦਿਲ ਝੋਈ ਉਸ ਪ੍ਰੀਤਮੇ ਦੀ, ਖੰਭ ਫੜਕਦੀ ਰੂਹ ਅਭੋਲ ਮੇਰੀ।
ਤਦੋਂ ਉਠਦੀ ਅੰਦਰੋਂ ਉਹ ਮੂਰਤ, ਜਿਹੜੀ ਯਾਦ-ਮੁਸਵਰ ਬਣਾਈ ਹੋਈ।
ਨਾਲੇ ਖੁਭਦੀ ਜਾਂਦੀ ਹੈ ਦਿਲੇ ਅੰਦਰ, ਰੋਮ ਰੋਮ ਦੇ ਵਿਚ ਸਮਾਈ ਹੋਈ।
ਬਾਹਰੋਂ ਅੰਦਰੋਂ ਇਕ ਜਹੀ ਭਾਸਦੀ ਏ, ਦਿਲ ਦੇ ਚੌਖਟੇ ਵਿਚ ਸਜਾਈ ਹੋਈ।
ਲੋੜਾ ਮੁਕੀਆਂ ਥੋੜ ਕੋਈ ਜਾਪਦੀ ਨਹੀਂ, ਰੂਹ ਅੰਬਰੀ ਫਿਰੇ ਨਸ਼ਿਆਈ ਹੋਈ।
ਵਖੋ ਵਖਰੇ ਵਰਤਕੇ ਮਨੋ ਰੰਜਨ, ਜਗ ਸਾਰਾ ਹੀ ਦਿਲ ਪਰਚਾਂਵਦਾ ਰਹੇ।
ਤੇ 'ਅਜੀਤ' ਪਰ ਵੇਖਕੇ ਅੰਦਰੋਂ ਹੀ, ਗੀਤ ਪੀਆ ਦੇ ਰੱਜ ਕੇ ਗਾਂਵਦਾ ਰਹੇ।

ਮਾ: ਅਜੀਤ ਸਿੰਘ ਜੀ, ਅੰ

# ਸਤਿਜੁਗ ਦੇ ਨਿਰਮਾਣ ਸਹਾਇਕ

ਆਪ ਜਾਣਦੇ ਹੀ ਹੋ ਕਿ 'ਸਤਿਜੁਗ' ਨਾਮਧਾਰੀ ਪੰਥ ਦੀ ਚਾਲ ਢਾਲ ਦਾ ਸ਼ੀਸ਼ਾ ਹੈ ਅਤੇ ਸਤਿਗੁਰੂ ਜੀ ਵਲੋਂ ਸਾਧ ਸੰਗਤ ਵੱਲ ਸੰਦੇਸ਼ਕ ਹੈ। ਇਹ ਹਰਿ ਪ੍ਰੀਤਮ ਕੀ ਅਵਾਜ਼ ਸੁਣਾਕੇ ਸ਼ਰਧਾਲੂਆਂ ਸਿਦਕੀਆਂ ਦੇ ਚਿਤ ਪ੍ਰਸੰਨ ਕਰਦਾ ਤੇ ਗੁਰੂ ਹੁਕਮ ਦਸਕੇ ਸਾਨੂੰ ਸੇਧ ਬਖਸ਼ਦਾ ਹੈ।

ਅਸਾਂ ਪਿਛੇ ਜੇਹੇ ਪਾਠਕਾਂ ਨੂੰ ਅਪੀਲ ਕੀਤੀ ਸੀ ਕਿ ਉਹ ਸਤਿਜੁਗ ਦੇ ਵਧੇਰੇ ਗ੍ਰਾਹਕ ਬਣਾਣ। ਇਹ ਕਰਕੇ ਆਪਣੇ ਸਤਿਗੁਰੂ ਜੀ ਦੇ ਸੰਦੇਸ਼ਕ ਦਾ ਘੇਰਾ ਵਿਸ਼ਾਲਣ ਤੇ ਆਪ ਸਾਧ ਸੰਗਤ ਦੀ ਵਾਕਫੀ ਵਿੱਚ ਆਉਣ। ਅਸਾਂ ਆਪਣੇ ਅਜੇਹੇ ਸਹਾਇਕਾਂ ਲਈ, ੧੦ ਗ੍ਰਾਹਕਾਂ ਪਿਛੇ, ਗ੍ਰਾਹਕ ਬਣਾਣ ਵਾਲੇ ਦੀ ਤਸਵੀਰ, ਵਾਕਫੀ ਤੇ ਸਾਲ ਭਰ ਵਾਸਤੇ ਅਖਬਾਰ ਮੁਫ਼ਤ ਭੇਜਣ ਦਾ ਇਕਰਾਰ ਦਿਤਾ ਸੀ। ਪੰਜ ਗ੍ਰਾਹਕ ਬਣਾਣ ਵਾਲੇ ਦੀ ਕੇਵਲ ਵਾਕਫੀ ਤੇ ਅਧੇ ਸਾਲ ਲਈ ਅਖਬਾਰ ਬਿਨਾ-ਚੰਦਾ ਭੇਜਣ ਲਈ ਕਿਹਾ ਸੀ।

ਸਤਿਜੁਗ ਦੇ ਅਦਾਰੇ ਦੀਆਂ ਆਪਣੀਆਂ ਕਮਜ਼ੋਰੀਆਂ ਦੇ ਬਾਵਜੂਦ ਕੁਝ ਸਜਣਾਂ ਨੇ ਸਤਿਜੁਗ ਨਾਲ ਵਿਸ਼ੇਸ਼ ਪਿਆਰ ਦਾ ਸਬੂਤ ਦਿਤਾ ਹੈ। ਦੋ ਤੋਂ ਲੈਕੇ ੪੧ ਤੱਕ ਗ੍ਰਾਹਕ ਬਣਾਏ ਹਨ ਪਰ ਸੰਪਾਦਕ (ਪ੍ਰੀਤਮ ਸਿੰਘ ਕਵੀ) ਨੂੰ ਕੋਈ ਸੂਚਨਾਂ ਨਹੀਂ ਦਿਤੀ, ਨਾ ਫੋਟੋ ਭੇਜੀ ਤੇ ਨਾ ਨਿਜੀ ਵਾਕਫੀ ਹੀ ਭੇਜੀ ਹੈ।

ਇਕ ਦੋ ਸਜਣਾਂ ਨੇ ਆਪਣੀ ਬਾਬਤ ਕੁਝ ਵਾਕਫੀ ਦੇਣ ਦੀ ਕ੍ਰਿਪਾ ਕੀਤੀ ਹੈ। ਉਹ ਪਾਠਕਾਂ ਦੀ ਭੇਟਾ ਕੀਤੀ ਜਾਂਦੀ ਹੈ।

## (੧) ਸ੍ਰੀ ਪੰਡਤ ਗੋਪਾਲ ਸਿੰਘ ਜੀ

ਨੌਜਵਾਨ, ਬਾਂਕੀ ਸੂਰਤ, ਦ੍ਰਿੜ ਵਿਸ਼ਵਾਸੀ, ਸੁਯੋਗ ਵਕਤਾ ਤੇ ਨਾਮਧਾਰੀ ਪੰਥ ਦੇ ਉਘੇ ਅਤੇ ਗੁਰੂ ਸਤਿਕਾਰੇ ਪਰਚਾਰਕ ਹਨ। ਹਸੂੰ ਹਸੂੰ ਕਰਦੇ ਦਰਸ਼ਨ ਆਪ ਦੇ ਕਿਸ ਨਹੀਂ ਕੀਤੇ ਹੋਣੇ। ਆਪਨੇ ਸਦਾ ਹੀ ਸਤਿਜੁਗ ਨਾਲ ਹਮਦਰਦੀ ਰਖੀ ਹੈ ਤੇ ਸਾਲ ਦੇ ਕਈ ਕਈ ਗਾਹਕ ਬਣਾਏ ਹਨ। ਇਸ ਵਾਰ, ਇਸ ਮੁਕਾਬਲੇ ਵਿਚ ਆਪਨੇ ੪੧ ਗਾਹਕ ਨਵੇਂ ਬਣਾਏ ਹਨ। ਪਰ ਏਨਾ ਕੁਝ ਕਰਕੇ ਵੀ ਸਾਨੂੰ ਨਾ ਤਸਵੀਰ ਤੇ ਨਾ ਨਿਜੀ ਵਾਕਫੀ ਭੇਜੀ ਹੈ ਅਸੀਂ ਸਿਰਫ ਏਨਾ ਹੀ ਨੋਟ ਕਰ ਸਕਦੇ ਹਾਂ ਕਿ ਬਚਪਨ ਵਿਚ ਹੀ, ਸੂਬਾ ਹਰੀ ਸਿੰਘ ਜੀ ਦੀ ਪ੍ਰੇਰਨਾ ਨੇ ਇਹਨਾਂ ਨੂੰ ਪਰਚਾਰਕਾਂ ਦੇ ਮੈਦਾਨ ਵਿੱਚ ਲਿਆਂਦਾ ਤੇ ਫਿਰ ਇਹ ਸ਼ਿਮਲਾ-ਕੀਰਤਨ ਪਿਛੋਂ ਸਤਿਗੁਰੂ ਜੀ ਦੀਆਂ ਨਜ਼ਰਾ ਦੇ ਤਾਰੇ ਬਣ ਗਏ। ਕਥਨੀ ਵਿੱਚ ਦਲੀਲਾਂ, ਗੁਰਬਾਣੀ ਤੇ ਹੋਰ ਗ੍ਰੰਥਾਂ ਦੇ ਪ੍ਰਮਾਣਾਂ ਬਿਨਾ ਡ੍ਰਾਮਾਈ ਸੁਆਦਵੀ ਹੈ। ਅੱਜ ਕੱਲ ਆਪ ਤਪਾ ਮੰਡੀ ਜਿਲਾ ਸੰਗਰੂਰ ਵਿਚ ਸੋਹਣਾ ਜੀਵਨ ਬਤੀਤ ਕਰ ਰਹੇ ਤੇ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਪਰਚਾਰ ਕਾਰਜ ਕਰਦੇ ਹਨ। ਅਸੀਂ ਆਪ ਦਾ ਜਿੰਨਾ ਵੀ ਧਨਵਾਦ ਕਰੀਏ ਥੋੜਾ ਹੈ। ਕਦੇ ਫਿਰ ਉਹਨਾਂ ਬਾਬਤ ਵਧੇਰੇ ਵਾਕਫੀ ਦਿਤੀ ਜਾ ਸਕੇ ਗੀ।

## (੨) ਸ੍ਰ. ਪ੍ਰੀਤਮ ਸਿੰਘ ਜੀ

**ਜੰਮੂ ਤਵੀ :** ਇਹ ਬੜੇ ਆਕਰਸ਼ਕ, ਉਚੇ ਇਰਾਦਿਆਂ ਵਾਲੇ, ਅਨੁਭਵੀ ਤੇ ਹੋਣਹਾਰ ਨੌ ਜਵਾਨ ਹਨ। ਇਹਨਾਂ ਨੇ ਵੀਹ ਗ੍ਰਾਹਕ ਨਵੇਂ ਬਣਾਕੇ ਸਾਡੀ ਭਰਪੂਰ ਮਦਦ ਕੀਤੀ ਹੈ। ਆਪ ਬਾਬਤ ਉਹਨਾਂ ਦੀ ਅਪਣੀ ਚਿੱਠੀ ਚੋਂ ਹੀ ਕੁਝ ਸਤਰਾਂ ਨੋਟ ਕਰਦਾ ਹਾਂ : "ਮੇਰੀ ਸੇਵਾ ਦਾ ਆਸ਼ਾ ਫੋਟੋ ਛਪਵਾਣਾ ਨਹੀਂ ਸੀ, ਮੈਨੂੰ ਤਾਂ ਉਸ ਦਿਨ ਹੀ ਖੁਸ਼ੀ ਹੋਵੇਗੀ, ਜਿਸ ਦਿਨ ਸਤਿਜੁਗ ਅਪਣਾ ਯੋਗ ਸਥਾਨ ਪ੍ਰਾਪਤ ਕਰ ਲਵੇਗਾ। ਖੈਰ, ਆਪਨੇ

ਜੋ ਹੁਕਮ ਕੀਤਾ ਹੈ ਉਹ ਪੰਥਕ ਦ੍ਰਿਸ਼ਟੀਕੋਨ ਅਨੁਸਾਰ ਹੈ। ਮੈਂ ਤਾਂ ਚਾਹੁੰਦਾ ਹਾਂ ਕਿ ਸਤਿਜੁਗ ਦੀ ਗਾਹਕ ਸੰਖਿਆ ਵਧਾਣ ਵਾਸਤੇ ਕੁਲ ਨਾਮਧਾਰੀ ਜਗਤ ਵਿਚ ਇਕ ਅੰਦੋਲਨ ਜੇਹਾ ਸ਼ੁਰੂ ਹੋ ਜਾਵੇ। ਜਥੇਦਾਰਾਂ ਤੇ ਪਰਚਾਰਕਾਂ ਨੂੰ ਇਸ ਪਾਸੇ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਸਤਿਜੁਗ ਸਾਡਾ ਮੁਸਤਕਿਲ ਪਰਚਾਰਕ ਹੈ। ਇਹ ਕਦੇ ਨਾ ਸੁਕਣ ਵਾਲੀ ਨਹਿਰ ਹੈ ਜੋ ਮਾਰੂਥਲ ਵਰਗੇ ਪਿਆਸੇ ਹਿਰਦਿਆਂ ਨੂੰ ਗੁਰੂ ਰੂਪੀ ਦਰਿਆਉ ਦੇ ਅੰਮ੍ਰਿਤ ਮਈ ਬਚਨਾਂ ਦੇ ਪਵਿਤਰ ਜਲ ਨਾਲ ਹਰਿਆਂ ਭਰਿਆਂ ਰਖਦੀ ਹੈ। ਕੋਈ ਧਰਤੀ ਇਸਨਹਿਰਦੇ ਪਾਣੀ ਤੋਂ ਵਾਂਜਿਆਂ ਨਾ ਰਹਿ ਜਾਏ। ਇਸ ਨੂੰ ਹੋਰ ਵਡਿਆਂ ਕਰਕੇ ਇਸ ਦੇ ਪਾਣੀ ਨੂੰ ਹਰ ਖੇਤੀ ਤਕ ਪੁਚਾਣਾ ਹਰ ਇਕ ਦਾ ਫ਼ਰਜ਼ ਹੈ।

ਇਹ ਸੁਪਨਾ ਹੈ ਜਿਸ ਨੂੰ ਵੇਖਦਿਆਂ ਮੈਂ ਕੁਝ ਥੋੜਾ ਜਿਹਾ ਯਤਨ ਕੀਤਾ ਹੈ।

ਆਪਣੇ ਨਿਜੀ ਜੀਵਨ ਬਾਰੇ ਕੀ ਲਿਖਾਂ ? ਕੁਝ ਸਮਝ ਨਹੀਂ ਆਉਂਦੀ। ਮੇਰੇ ਨਿਜੀ ਜੀਵਨ ਵਿੱਚ ਜਿਥੇ ਕੁਝ ਚੰਗਿਆਈਆਂ ਹਨ, ਓਥੇ ਕਮਜ਼ੋਰੀਆਂ ਵੀ ਹਨ। ਸੋ ਪੂਰਾ ਜੀਵਨ ਤਾਂ ਬਣਦਾ ਹੈ ਜੇ ਮੈਂ ਖੂਬੀਆਂ-ਖਾਮੀਆਂ ਦੇ ਅਧਾਰ ਤੇ ਲਿਖਾਂ। ਸੰਖੇਪ ਏਹ ਕਿ ਮੈਂ ਬੀ. ਐਸ. ਸੀ. ਵਿਚ ਪੜ੍ਹ ਰਿਹਾ ਹਾਂ ਤੇ ਅਗਲੇ ਸਾਲ ਐਮ. ਐਸ. ਸੀ. ਕਰਨ ਦਾ ਵਿਚਾਰ ਹੈ। ਇਸਤੋਂ ਬਹੁਤਾ ਮੈਂ ਹੋਰ ਕੁਝ ਲਿਖਣ ਤੋਂ ਅਸਮਰਥ ਹਾਂ ਤੇ ਖਿਮਾ ਮੰਗਦਾ ਹਾਂ।"

ਉਪ੍ਰੋਕਤ ਸ਼ਬਦ ਨੌ ਜੁਆਨ ਪ੍ਰੀਤਮ ਸਿੰਘ ਜੀ ਦੀ ਨਿਰਮਲ ਤੇ ਨਿਰਮਾਣ ਆਤਮਾ ਦਾ ਚਿਤਰ ਹਨ ਤੇ ਨਿਸ਼ਾਨੇ ਲਈ ਦ੍ਰਿੜਤਾ ਦੇ ਸੂਚਕ ਵੀ।

## (੩) ਸ੍ਰੀਮਾਨ ਸੰਤ ਬਲਵੰਤ ਸਿੰਘ ਜੀ 'ਸੋਧੀ'

ਨਵੀਂ ਦਿਲੀ ਵਿਖੇ ਪੁਰਾਣਾ ਕਿਲਾ ਬਲਾਕ ਨੰ: ੧ ਵਿਚ ਰਿਹਾਇਸ਼ ਰਖਦੇ ਹਨ ਤੇ ਗੁਰੂ ਘਰ ਨਾਲ ਅਟੁਟ ਪ੍ਰੇਮ ਦੀ ਮੂਰਤ ਹਨ। ਅਸੂਲਦਾਰ ਸਿਖ ਹੋਣ ਕਰਕੇ ਦ੍ਰਿੜ੍ਹ ਵਿਸ਼ਵਾਸੀ, ਲੰਗਰ ਅਤੇ ਸਤਿਜੁਗ ਲਈ ਸਦਾ ਹੀ ਸਹਾਇਤਾ ਘੱਲਣ ਵਾਲਿਆਂ ਵਿਚੋਂ ਹਨ। ਸਾਡੀ ਅਪੀਲ ਤੇ ਫੁਲ ਚੜ੍ਹਾਂਦਿਆਂ ਆਪ ਨੇ ਵੀ ੨੦ ਗਾਹਕ ਨਵੇਂ ਬਣਾਏ ਹਨ। ਆਪ ਨੇ ਵੀ ਸਾਡੇ ਦੂਜੇ ਹਿਤੂਆਂ ਵਾਂਗ ਆਪਣੀ ਬਾਬਤ ਵਾਕਫ਼ੀ ਤੇ ਤਸਵੀਰ ਭੇਜਣ ਤੋਂ ਪਰਹੇਜ਼ ਹੀ ਕੀਤਾ ਹੈ।

## (੪) ਸ੍ਰੀਮਾਨ ਪੰਡਿਤ ਮਨਸਾ ਸਿੰਘ ਜੀ 'ਕੌਮੀ'

ਪਿੰਡ ਭਰਥਲਾ ਤਹਿਸੀਲ ਸਮਰਾਲਾ ਤੇ ਜਿਲਾ ਲੁਦਿਹਾਣਾ ਦੇ ਜੰਮਪਲ ਹਨ। ਬਚਪਨ ਤੋਂ ਹੀ ਵੇਦਾਂਤ ਵਿਦਿਆ ਅਤੇ ਦੇਸ਼ ਭਗਤੀ ਦੀ ਲਗਨ ਨਾਲ ਰੰਗੇ ਗਏ। ਸ੍ਰੀਮਾਨ ਪੰਡਿਤ ਬਸੰਤ ਸਿੰਘ ਜੀ ਤੋਂ ਵਿਦਿਆ ਪ੍ਰਾਪਤ ਕਰਕੇ ਕਾਂਗਰਸੀ ਲਹਿਰਾਂ ਵਿਚ ਤਿੰਨ ਵਾਰ ਬਰਤਾਨਵੀ ਸਰਕਾਰ ਦੀਆਂ ਜੇਲਾਂ ਨੂੰ ਵੀ ਨਿਵਾਜ ਆਏ। ੧੯੩੭ ਵਿਚ ਪੰਜਾਬ ਪ੍ਰਦੇਸ਼ਕ ਕਾਂਗ੍ਰਸ ਦੇ ਡਿਕਟੇਟਰ ਹੋਣ ਦੇ ਨਾਤੇ ਸ਼ਰਾਬ ਦੀ ਦੁਕਾਨ ਅਗੇ ਪਿਕਟਿੰਗ ਕਰਦਿਆਂ ਜੇਲ੍ਹ-ਬੰਦ ਕਰ ਦਿਤੇ ਗਏ। ਰਿਹਾਈ ਤੋਂ ਪਿਛੋਂ, ਕੁਝ ਸਮਾ ਬਾਦ ਆਪਨੇ ਆਪਣੀ ਸੇਵਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸਮਰਪਤ ਕਰਕੇ ਨਾਮਧਾਰੀ ਮਹਾਂ ਵਿਦਿਆਲਾ ਸ੍ਰੀ ਭੈਣੀ ਸਾਹਿਬ ਦੇ ਅਧਿਆਪਕ ਰਹੇ। ਮੈਨੂੰ ਮਾਣ ਹੈ ਕਿ ਆਪਦੇ ਦੇਸ਼ ਭਗਤਕ ਤੇ ਆਚਰਨਕ ਜੀਵਨ ਨੇ ਵਿਦਿਆ ਕਾਲ ਸਮੇ ਸ੍ਰੀ ਭੈਣੀ ਸਾਹਿਬ ਵਿਚ ਮੈਨੂੰ ਵੀ ਕਾਫੀ ਪ੍ਰੇਰਨਾ ਦਿਤੀ।

ਲਗਨ, ਉਦਮ, ਉਤਸ਼ਾਹ ਤੇ ਦ੍ਰਿੜ੍ਹ ਵਿਸ਼ਵਾਸ ਆਪਨੂੰ ਸਦਾ ਹੀ ਚੜ੍ਹਦੀ ਕਲਾ ਵਿਚ ਰਖਦਾ ਹੈ। ਅੱਜ ਕਲ ਆਪ ਬਾਜੇ ਕੇ (ਤਹਿਸੀਲ ਸਰਸਾ ਦੇ ਨਜ਼ਦੀਕ) ਨਿਵਾਸ ਰਖਦੇ ਹਨ, ਅਤੇ ਸਤਿਜੁਗ ਨਾਲ ਪਿਆਰ ਦੇ ਸਬੂਤ ਵਿਚ ਆਪਨੇ ੧੫ ਗ੍ਰਾਹਕ ਨਵੇਂ ਬਣਾਏ ਹਨ।

ਆਪ ਜੀ ਅਜ ਕਲ ੫੫-੬੦ ਸਾਲ ਦੀ ਉਮਰ ਵਿਚ ਹੋਣਗੇ। ਜਦੋਂ ਵੀ ਮਿਲੋਗੇ ਮੁਸਕਰਾਂਦਾ ਮੁਖ ਆਪਦਾ ਸੁਆਗਤ ਕਰੇਗਾ। ਸਾਨੂੰ

ਖੁਸ਼ੀ ਹੈ ਕਿ ਆਪਦੀ ਤਸਵੀਰ ਸਾਨੂੰ ਸਮੇ ਸਿਰ ਮਿਲ ਹੀ ਗਈ।

ਮੈਂ ਉਪਰ ਲਿਖੇ ਸਜਣਾਂ ਦੀ ਵਾਕਫੀ ਵੀ ਬਹੁਤ ਅਧੂਰੀ ਸਮਝਦਾ ਹਾਂ ਤੇ ਤਸਵੀਰਾਂ ਦੀ ਨਾ-ਪ੍ਰਾਪਤੀ ਤਾਂ ਹੋਰ ਵੀ ਰੜਕਦੀ ਹੈ, ਪਰ ਹੇਠ ਲਿਖੇ ਸਜਣਾਂ ਦੇ ਕੇਵਲ ਨਾਮ ਤੇ ਉਹਨਾਂ ਦੇ ਉਦਮ ਦਾ ਵੇਰਵਾ ਲਿਖਕੇ ਪ੍ਰਾਰਥਨਾ ਕਰਦਾ ਹਾਂ ਕਿ ਉਹ ਆਪਣੇ ਉਦਮ ਨੂੰ ਜਾਰੀ ਰਖਣ, ਵਾਕਫੀ ਤੇ ਫੋਟੋ ਜ਼ਰੂਰ ਭੇਜਣ ਤਾਕਿ ਸਮਾ ਮਿਲਣ ਤੇ ਅਸੀਂ ਇਕ ਉਚੇਚਾ ਅੰਕ ਆਪਣੇ ਸਹਾਇਕਾਂ ਬਾਬਤ ਪ੍ਰਕਾਸ਼ਤ ਕਰ ਸਕੀਏ।

| | |
|---|---|
| ੫. ਸੰਤ ਰਤਨ ਸਿੰਘ ਜੀ ਸਕਤ੍ਰ ਨਾਮਧਾਰੀ ਸੰਗਤ ਕੰਪਾਲਾ | ੧੧ |
| ੬. ਸੰਤ ਗੁਰਦੇਵ ਸਿੰਘ ਜੀ ਹਜ਼ੂਰੀ ਡਰਾਈਵਰ | ੧੧ |
| ੭. ਸੰਤ ਕਰਤਾਰ ਸਿੰਘ ਜੀ ਬਲਹਾਰ ਜਾਵਾਂ ਦਿਲੀ | ੧੧ |
| ੮. ਸ੍ਰ. ਅਵਤਾਰ ਸਿੰਘ ਜੀ ਮੀਤ ਸਕਤ੍ਰ ਨਾਮਧਾਰੀ ਸੰਗਤ ਕੰਪਾਲਾ | ੧੦ |
| ੯. ਸਕਤ੍ਰ ਨਾਮਧਾਰੀ ਸੰਗਤ ਜਮਨਾ ਨਗਰ | ੬ |
| ੧੦. ਸੰਤ ਗੁਲਜਾਰ ਸਿੰਘ ਜੀ ਹਜ਼ੂਰੀ ਸੇਵਕ ਸਤਿਗੁਰੂ ਜੀ — | ੬ |
| ੧੧. ਸੰਤ ਖਜ਼ਾਨ ਸਿੰਘ ਜੀ ਹਜ਼ੂਰੀ ਸੇਵਕ ਮਹਾਰਾਜ ਬੀਰ ਸਿੰਘ ਜੀ | ੫ |
| ੧੨. ਸ੍ਰ: ਅਮਰ ਸਿੰਘ ਜੀ ਫੋਟੋ ਗ੍ਰਾਫਰ, ਮੰਡੀ (ਹਿਮਾਂਚਲ) | ੫ |
| ੧੩. ਸ੍ਰ: ਵੀਰ ਸਿੰਘ ਜੀ ਮੰਡੀ (ਹਿਮਾਂਚਲ ਪਰਦੇਸ਼) | ੪ |
| ੧੪. ਹਵਾਲਦਾਰ ਜੈ ਸਿੰਘ ਜੀ ਰਾਇ ਜਬਲ ਪੁਰ | ੪ |
| ੧੫. ਸੰਤ ਲਾਭ ਸਿੰਘ ਜੀ ਫੱਤਾ | ੪ |
| ੧੬. ਸੂਬਾ ਪ੍ਰੀਤਮ ਸਿੰਘ ਜੀ ਸ੍ਰੀ ਜੀਵਨ ਟੈਕਸਟਾਈਲ ਬੈਂਕੋਕ | ੫ |
| ੧੭. ਸ੍ਰ: ਦੀਵਾਨ ਸਿੰਘ ਜੀ ਚੰਗ ਮਈ (ਸਿਆਮ) | ੫ |
| ੧੮. ਸੰਤ ਛੁੰਮਣ ਸਿੰਘ ਜੀ ਕੰਵਲ ਸਕਤ੍ਰ ਨਾਮਧਾਰੀ ਸੰਗਤ ਨੈਰੋਬੀ—ਅਫਰੀਕਾ | ੫ |
| ੧੯. ਮਿਸਤ੍ਰੀ ਕੇ. ਐਸ. ਭਮਰਾ ਕੰਪਾਲਾ | ੫ |
| ੨੦. ਸੰਤ ਖੁਸ਼ਹਾਲ ਸਿੰਘ ਜੀ ਗੁਪਤ ਬਨਾਰਸ | ੪ |
| ੨੧. ਮਾਸਟਰ ਮੇਹਰ ਸਿੰਘ ਜੀ ਪ੍ਰੈਜ਼ੀਡੈਂਟ ਨੰਗਲ ਟਾਊਨ ਸਿਪ | ੪ |
| ੨੨. ਸ੍ਰ; ਮਹਿੰਦਰ ਸਿੰਘ ਜੀ ਬੂਟਾ ਸਿੰਘ ਜੀ ਕਾਨ ਪੁਰ | ੩ |
| ੨੩. ਬਾਬੂ ਰਾਮ ਸਿੰਘ ਜੀ ਤੇ ਸੰਤ ਹਰਨਾਮ ਸਿੰਘ ਜੀ ਫਿਲਟਰ ਮੇਕਰ ਲੁਦਿਹਾਣਾ | ੪ |
| ੨੪. ਮਾਸਟਰ ਨਿਹਾਲ ਸਿੰਘ ਜੀ ਮੁਖ ਅ: ਨਾਮਧਾਰੀ ਮਹਾਂਵਿਦਿਆਲਾ ਜੀਵਨ ਨਗਰ | ੪ |
| ੨੫ ਸ੍ਰ ਏਕਮ ਸਿੰਘ ਜੀ ਕੰਪਾਲਾ (ਅਫਰੀਕਾ) | ੪ |
| ੨੬ ਸ੍ਰ. ਸੰਤ ਸਿੰਘ ਜੀ ਓਵਰਸੀਅਰ ਟਰੋਰੋ (ਅਫਰੀਕਾ) | ੩ |
| ੨੭ ਜਥੇਦਾਰ ਹਜ਼ਾਰਾ ਸਿੰਘ ਜੀ ਲਖਨਉ ਯੂ. ਪੀ. | ੩ |
| ੨੮ ਸ੍ਰ: ਤੇਜਾ ਸਿੰਘ ਜੀ ਨੈਰੋਬੀ | ੩ |

ਅਸੀਂ ਉਹਨਾਂ ਸਜਣਾਂ ਦੇ ਸਚੇ ਦਿਲੋਂ ਕਿਰਤਗ ਹਾਂ ਜਿਨਾਂ ਨੇ ਅਪਣਾ ਵਕਤ ਸਤਿਜੁਗ ਦੇ ਨਵੇਂ ਗਾਹਕ ਪੈਦਾ ਕਰਨ ਹਿਤ ਦਿਤਾ ਹੈ। ਖਾਸ ਕਰ ਨੰ: ੧ ਤੋਂ ੮ ਨੰਬਰ ਤਕ ਦੇ ਅਪਣੇ ਸਹਾਇਕਾਂ ਦੇ ਅਤਿ ਰਿਣੀ ਹਾਂ ਜਿਨਾਂ ਵਧ ਤੋਂ ਵਧ ਗਾਹਕ ਬਣਾਣ ਦੀ ਕੋਸ਼ਸ਼ ਕੀਤੀ ਹੈ। ਉਮੀਦ ਕਰਦੇ ਹਾਂ ਕਿ ਹੋਰ ਸਜਣ ਵੀ ਉਪਰੋਕਤ ਸਹਾਇਕਾਂ ਤੋਂ ਪਰਰੇਨਾ ਲੈਕੇ ਅਪਣੇ ਸਤਿਜੁਗ ਨੂੰ ਮਜ਼ਬੂਤ ਬਣਾਣ ਹਿਤ ਜਤਨ ਕਰਨਗੇ।

# ਪਿਆਰ ਦੀ ਸ਼ਕਤੀ

[ਸ੍ਰੀ ਸੰਤੋਖ ਸਿੰਘ ਜੀ ਸੰਤ ਨਗਰ

ਵਿਚ ਸਿਆਮ ਸਤਿਗੁਰੂ ਪ੍ਰਤਾਪ ਸਿੰਘ ਜੀ, ਰੂਹਾਂ ਸੜਦੀਆਂ ਨੂੰ ਠੰਢ ਪਾ ਰਹੇ ਸਨ।
ਭੌਰੇ ਪ੍ਰੇਮ ਦੇ ਪਰਸਕੇ ਚਰਨ ਗੁਰ ਦੇ, ਜਨਮ ਮਰਨ ਦਾ ਤ੍ਰਾਸ ਮਿਟਾ ਰਹੇ ਸਨ।
ਮਾਨੋ ਧਰਤ ਤੇ ਆਣ ਬੈਕੁੰਠ ਬਣਿਆ, ਦਰਸ ਪੁਰਖ ਅਕਾਲ ਦਿਖਾ ਰਹੇ ਸਨ।
ਵਰਖਾ ਨਾਮ ਦੀ ਹੁੰਦੀ ਸੀ ਚੌਹੀਂ ਪਾਸੀਂ, ਰਾਗੀ ਆਸਾ ਦੀ ਵਾਰ ਸੁਨਾ ਰਹੇ ਸਨ।
ਪਿਆ ਵਾਰ ਦਾ ਭੋਗ ਗਲ ਪਾ ਪਲਾ, ਖੜ੍ਹੀ ਸਾਹਮਣੇ ਗੁਰਾਂ ਇਕ ਮਾਈ ਆਕੇ।
ਸਚੇ ਪਾਤਸ਼ਾਹ ਚਰਨ ਘਰ ਪਾਓ ਮੇਰੇ, ਨਾਲ ਨਿੰਮਰਤਾ ਅਰਜ ਸੁਨਾਈ ਆਕੇ।

ਕਿਹਾ ਹਸ ਸਤਿਗੁਰਾਂ ਮੁਖਾਰਬਿੰਦੋਂ, ਵਾਪਸ ਜਾਣ ਨੂੰ ਅਸੀਂ ਤਿਆਰ ਹੋਏ।
ਪਾਣੇ ਕਿਸੇ ਦੇ ਘਰ ਨਹੀਂ ਚਰਨ ਕਹਿਕੇ, ਦੋ ਵਜੇ ਜਹਾਜ ਅਸਵਾਰ ਹੋਏ।
ਜਿਵੇਂ ਸਿਆਮ ਨੇ ਛਡਿਆ ਗੋਪੀਆਂ ਨੂੰ, ਛਡੇ ਸਿਆਮ ਵਾਸੀ ਤਿਉਂ ਲਾਚਾਰ ਹੋਏ।
ਕਿਵੇਂ ਸਤਿਗੁਰਾਂ ਦਾ ਦਿਲ ਜਾਏ ਅਗੇ, ਪਿਛੇ ਖਿਚਦੀ ਪ੍ਰੇਮ ਦੀ ਤਾਰ ਹੋਏ।
ਮਾਈ ਰੰਗ ਰਤੀ ਮਤੀ ਨਾਮ ਅੰਦਰ, ਸਿਲ ਜੋਗ ਅਲੂਣੀ ਉਹ ਚਟ ਰਹੀ ਸੀ।
ਚਰਨ ਪਾਉ ਸਤਿਗੁਰੂ ਜੀ ਚਰਨ ਪਾਵੋ, ਏਹੋ ਸ਼ਬਦ ਜ਼ਬਾਨ ਤੋਂ ਰੱਟ ਰਹੀ ਸੀ।

ਮਿੰਟ ਪੰਦਰਾਂ ਹੋਏ ਜਹਾਜ਼ ਤੁਰਿਆ, ਬੇੜਾ ਗਿਆ ਸਿਆਮ ਤੋਂ ਦੂਰ ਸੀ ਜਦ।
ਅਚਨ ਚੇਤ ਇੰਦਨ ਇਕ ਬੰਦ ਹੋਇਆ, ਆਏ ਅਡੇ ਤੇ ਪਰਤ ਹਜ਼ੂਰ ਸੀ ਤਦ।
ਹਦ ਖੁਸ਼ੀ ਵਾਲੀ ਨ ਰਹੀ ਸੇਵਕਾਂ ਦੀ, ਸਾਹਵੇਂ ਤੱਕ ਲਿਆ ਰਬੀ ਨੂਰ ਸੀ ਜਦ।
ਭਲਾ ਕਿਵੇਂ ਤੁਰ ਜਾਏ ਜਹਾਜ ਅਗੇ, ਹੋਇਆ ਮਾਈ ਦਾ ਪ੍ਰੇਮ ਮਨਜ਼ੂਰ ਸੀ ਜਦ।
ਘੰਟੇ ਚਾਰ ਪਿਛੋਂ ਫਿਰ ਅਸਵਾਰ ਹੋ ਗਏ, ਸਤਿਗੁਰ ਸਿਦਕ ਪ੍ਰੇਮ ਅਜ਼ਮੌਣ ਦੇ ਲਈ।
ਮਾਈ ਮਸਤ ਹੋ ਕੂਕਦੀ ਰਹੀ ਓਵੇਂ, ਘਰ ਆਪਣੇ ਚਰਨ ਪਵੌਣ ਦੇ ਲਈ।

ਚਲੇ ਗਏ ਨਾਂ ਅਜੇ ਸੀ ਦੂਰ ਬਹੁਤੀ, ਇੰਦਣ ਫੇਰ ਜਹਾਜ ਦਾ ਬੰਦ ਹੋਇਆ।
ਕਿਹਾ ਸਤਿਗੁਰਾਂ ਮਾਈ ਨਹੀਂ ਜਾਣ ਦੇਂਦੀ, ਉਸਦੇ ਵਸ ਸਾਡਾ ਬੰਦ ਬੰਦ ਹੋਇਆ।
ਵਿਚ ਆਨ ਸਿਆਮ ਬਿਸਰਾਮ ਕੀਤਾ, ਮੇਲ ਫੇਰ ਚਕੋਰ ਤੇ ਚੰਦ ਹੋਇਆ।
ਘਰ ਮਾਈ ਦੇ ਚਰਨ ਪਾਏ ਸਤਿਗੁਰਾਂ ਨੇ, ਉਸਦਾ ਤੜਪਦਾ ਚਿਤ ਅਨੰਦ ਹੋਇਆ।
ਭਲਾ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਜਿਸਦਾ ਅੰਦ੍ਰੋਂ ਸਚਾ ਪਿਆਰ ਹੋਵੇ।
ਕਿਉਂ ਨਾਂ ਕਰੇ ਸੰਤੋਖ ਮੁਰਾਦ ਪੂਰੀ ਜਿਸਦਾ ਨਾਮ ਲਿਆਂ ਬੇੜਾ ਪਾਰ ਹੋਵੇ।

# ਕੁਝ ਆਪਣੀਆਂ

ਰੋਮਰੋਮਵਿਚ ਵਸਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਇਹ ਨਿਮਾਣਾ ਜੇਹਾ ਜਤਨ ਪਾਠਕਾਂ ਦੇ ਪੇਸ਼ ਕਰ ਸਕੇ ਹਾਂ ਸਾਡੀ ਕੋਈ ਸਿਆਣਪ, ਜੁਗਤ, ਹਿੰਮਤ ਤੇ ਰੀਝ ਇਸ ਵਿਚ ਕੰਮ ਨਹੀਂ ਕਰ ਰਹੀ, ਓਸੇ ਦੀ ਆਪਣੀ ਕ੍ਰਿਪਾ ਸਦਕਾ ਹੀ ਏਨਾ ਕੁਝ ਹੋ ਸਕਿਆ ਹੈ। ਨੁਕਤਾਚੀਨਾਂ ਨੂੰ ਸ਼ਾਇਦ ਇਹ ਤਸੱਲੀ ਨਾ ਦੇ ਸਕੇ, ਪਰ ਜਿੰਨ੍ਹਾਂ ਦੇ ਅੰਦਰ ਪ੍ਰੇਮ ਦੀ ਰਤੀ ਹੈ, ਜਿੰਨ੍ਹਾਂ ਸਤਿਗੁਰੂ ਨੂੰ ਪਿਆਰਿਆ, ਸਤਕਾਰਿਆ ਤੇ ਮੰਨਿਆਂ ਹੈ ਉਨ੍ਹਾਂ ਨੂੰ ਸਿਮਰਤੀ ਅੰਕ ਵਿਚੋਂ ਉਹ ਸੁਗੰਧੀ ਮਿਲੇਗੀ ਜਿਸਦੀ ਖੁਸ਼ਬੋ ਨਾਲ ਅੰਦਰਲਾ ਹਿਲ ਜਾਵੇਗਾ, ਦਿਲ ਦਰਦ ਬਣਕੇ ਵਹਿ ਤੁਰੇਗਾ ਤੇ ਉਸ ਪ੍ਰੀਤਮ ਦਾ ਮੁੜ ਚੇਤਾ ਸਜਰਾ ਹੋਕੇ ਜੀ ਡਿਗੂੰ ਡਿਗੂੰ ਕਰਨ ਲਗ ਪਏਗਾ।

ਸੰਪਾਦਕ ਦਾ ਖਿਆਲ ਸੀ, ਉਹ ਸਿਮਰਤੀ ਅੰਕ ਨੂੰ ਹੁਣ ਤੋਂ ਲੈਕੇ ਤਿੰਨ ਵਖ ਵਖ ਅੰਕਾਂ ਵਿਚ ਵੰਡੇ। ਇਕ ਅਜੇਹਾ ਸਿਮਰਤੀ ਅੰਕ ਜਿਸ ਵਿਚ ਸਾਰੇ ਉਹਨਾਂ ਗੈਰ ਨਾਮਧਾਰੀ ਲੇਖਕਾਂ, ਵਿਅਕਤੀਆਂ, ਵਰਕਰਾਂ, ਲੀਡਰਾਂ ਤੇ ਸਰਕਾਰੀ ਕਰਮਚਾਰੀਆਂ ਦੇ ਲੇਖ ਹੁੰਦੇ, ਜਿਹੜੇ ਕਦੇ ਸਾਡੇ ਪੂਰਨਮਾਂ ਦੇ ਚੰਦ ਦੇ ਸੁਮੇਲ ਵਿਚ ਆਏ ਹੁੰਦੇ। ਉਹਨਾਂ ਸਜਨਾਂ ਉਤੇ ਪ੍ਰੀਤਮ ਦੇ ਪਹਿਲੇ ਦਰਸ਼ਨਾਂ ਨੇ ਕੀ ਪ੍ਰਭਾਵ ਪੈਦਾ ਕੀਤੇ, ਸਾਨੂੰ ਪਤਾ ਲਗਦਾ।

ਦੂਜੇ ਅੰਕ ਵਿਚ ਜਿਸ ਕਲਮ ਨੇ ਸ਼ਰਧਾਂਜਲੀ ਅੰਕ ਨੂੰ ਨੇਪਰੇ ਚਾੜ੍ਹਿਆ ਸੀ, ਉਸਦੀ ਵਰਤੋਂ ਨਾਲ ਪਰਮ ਪੂਜ ਸ੍ਰੀ ਸਤਿਗੁਰੂ ਜੀ ਦੀ ਮਹਾਨ ਸ਼ਖਸੀਅਤ ਦਾ ਚੰਗਾ ਵਿਸਥਾਰਤ ਜਾਦੂ ਸਾਹਮਣੇ ਲਿਆਂਦਾ ਜਾਂਦਾ।

ਤੇ ਤੀਜਾ ਅੰਕ ਨਾਮਧਾਰੀ ਸਾਧ ਸੰਗਤ ਆਪਣੇ ਅੰਦਰ ਉਠਦੇ ਵਲਵਲਿਆਂ ਨਾਲ ਸ਼ਿੰਗਾਰ ਸੁਆਰ ਕੇ ਜਾਂ ਸਾਦ ਮੁਰਾਦਿਆਂ, ਜੀਕੂੰ ਵੀ ਜੀ ਕਰਦਾ ਤਿਆਰ ਕਰਦੀ।

ਪਰ ਸਾਡੀਆਂ ਕੋਸ਼ਸ਼ਾਂ ਕੁਝ ਮਾਅਨੇ ਨਹੀਂ ਰਖਦੀਆਂ ਜੇ ਸਤਿਗੁਰੂ ਜੀ ਦੀ ਬਖਸ਼ਸ਼ ਦਾ ਭੰਡਾਰ ਸਾਡੇ ਲਈ ਉਤਾਵਲਾ ਨ ਹੋ ਜਾਵੇ।

ਅੰਕ ਨੂੰ ਸਮੇ ਸਿਰ ਪਹੁੰਚਾਣ ਲਈ ਅਸੀਂ ਵਾਹ ਲਾਈ– ਪਰ ਸਾਨੂੰ ਤੁਹਾਡੇ ਪਾਸੋਂ ਬੁਰੀਤਰਾਂ ਸ਼ਰਮਸਾਰ ਹੋਣਾ ਪਿਆ। ਸਾਧ ਸੰਗਤ ਤੋਂ ਕਿਸੇ ਝੂਠ ਜਾਂ ਚਲਾਕੀ ਨਾਲ ਬਚਿਆ ਨਹੀਂ ਜਾ ਸਕਦਾ। ਸੰਪਾਦਕ ਦੀ ਸਿਹਤ ਡਾਵਾਂ ਡੋਲ ਰਹੀ। ਯਕੀਨ ਨਹੀਂ ਸੀ ਕੀਤਾ ਜਾ ਸਕਦਾ ਕੰਮ ਨੇਪਰੇ ਚੜ੍ਹੇ। ਹਰਤਰਾਂ ਕੋਸ਼ਸ਼ ਕਰਕੇ ਸਮਗਰੀ ਪ੍ਰੈਸ ਵਿਚ ਦਿਤੀ ਗਈ ਤੇ ਤਿਆਰੀ ਵੀ ਹੋ ਗਈ, ਪਰ ਤਸਵੀਰਾਂ ਨੇ ਏਨੀ ਦੇਰ ਲਾਈ ਕਿ ਤੁਸਾਂ ਸਭ ਨੇ ਮਹਿਸੂਸ ਕੀਤਾ।

ਪਰ ਹੁਣ ਜਦੋਂ ਤੁਸੀਂ ਸਮੇਤ ਤਸਵੀਰਾਂ ਏਸ ਅੰਕ ਨੂੰ ਵੇਖੋਂ ਤਾਂ ਸਾਨੂੰ ਆਸ ਹੈ ਕਿ ਬਖਸ਼ਸ਼ ਦਾ ਦਰ ਖੁਲ੍ਹ ਹੀ ਜਾਵੇਗਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਸਤਿਗੁਰੂ ਜੀ ਸ੍ਰੀ ਮਹਾਰਾਜ ਜੀ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪੋਤਰਿਆਂ ਦੇ ਦਰਸ਼ਨ ਸ਼ਰਧਾਲੂ ਸਿਖਾਂ ਨੂੰ ਕਿਵੇ ਗਦ-ਗਦ ਕਰ ਦੇਣਗੇ, ਏਸਦਾ ਚੇਤਾ ਕਰਕੇ ਸਾਨੂੰ ਆਪਣੀ ਦੇਰੀ ਵਲੋਂ ਵੀ ਸੰਤੋਖ ਹੋ ਜਾਂਦਾ ਹੈ।

ਏਸ ਅੰਕ ਦੇ ਅਰੰਭ ਸਮੇਂ ਵਕਤ ਹੀ ਕੁਝ ਅਜੇਹਾ ਆ ਗਿਆ ਕਿ ਸਾਨੂੰ ਨਾ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਨਸੀਬ ਹੋ ਸਕਦੇ

ਰਹੇ ਤੇ ਨਾ ਹੀ ਸ੍ਰੀ ਮਹਾਰਾਜ ਬੀਰ ਸਿੰਘ ਜੀ ਸਾਡੀ ਕੰਡ ਤੇ ਹਥ ਰਖ ਸਕੇ। ਦੋਹਾਂ ਪਵਿਤਰ ਵੀਰਾਂ ਦਾ ਅੰਦਰੋਂ ਧਿਆਨ ਹੀ ਸਾਨੂੰ ਏਸ ਯੋਗ ਕਰ ਸਕਿਆ ਕਿ ਅੱਜ ਅਸੀਂ ਸਿਮਰਤੀ ਅੰਕ ਤੁਹਾਡੇ ਕਰ ਕਵਲਾਂ ਵਿਚ ਸਮਰਪਤ ਕਰ ਸਕੇ ਹਾਂ।

ਲੇਖਾਂ ਵਿਚ ਚਤਰਾਈ ਨਹੀਂ, ਕਵਿਤਾਵਾਂ ਵਿਚ ਖਿਆਲ ਉਡਾਰੀਆਂ ਨਹੀਂ– ਏਹ ਤਾਂ ਸਿਰਫ ਦੁਖੀ ਦਿਲਾਂ ਦੇ ਵਿਰਲੇ ਹਨ, ਜਾਂ ਉਸ ਸਾਈਂ ਸੂਰਜ ਦੀਯਾਦ ਜਿਦ੍ਹੀਆਂ ਕਿਰਨਾਂ ਹੇਠ ਸਾਡੀ ਜ਼ਿੰਦਗੀ ਨੇ ਵਿਕਾਸ ਕੀਤਾ।

ਸੰਪਾਦਕ ਦੀ ਸਿਹਤ ਨਾਕਸ ਹੋਣ ਕਰਕੇ ਲੇਖਾਂ ਉਤੇ ਲੋੜੀਂਦੇ ਨੋਟ ਨਹੀਂ ਦਿਤੇ ਜਾ ਸਕੇ। ਹਰੇਕ ਲੇਖ ਆਪਣੇ ਆਪ ਵਿਚ ਮੁਕੰਮਲ ਹੈ ਤੇ ਆਪਣੀ ਦਾਦ ਲੈ ਲੈਂਦਾ ਹੈ। ਸ੍ਰੀ ਮਾਨ ਸਰਦਾਰ ਅਵਤਾਰ ਜੀ ਐਡੀਟਰ 'ਪ੍ਰਭਾਤ' ਜਲੰਧਰ ਦੀ ਪ੍ਰਥਮ ਕਵਿਤਾ ਤੇ ਲੇਖ ਸਾਡੇ ਅੰਕ ਦਾ ਚਿਹਰਾ ਮੁਹਰਾ ਠੀਕ ਰਖਣ ਵਿਚ ਬਹੁਤ ਸਹਾਈ ਹੋਏ ਹਨ, ਪਰ ਸ੍ਰੀ ਮਾਨ ਸੰਤ ਇੰਦਰ ਸਿੰਘ ਜੀ ਚਕ੍ਰਵਰਤੀ ਜੀ ਦੇ ਲੇਖ ਦੀ ਥੋੜ ਸਾਨੂੰ ਰੜਕਦੀ ਰਹੇ ਗੀ। ਇਸਵਾਰ ਸਨਖਤਰਾ ਜੀ ਨੇ ਆਪਣੀਆਂ ਕਵਿਤਾਵਾਂ ਦਾ ਰੁਖ ਪਿਆਰੇ ਵੱਲ ਬਹੁੰ ਪਿਆਰੀ ਤਰ੍ਹਾਂ ਮੋੜਿਆ ਹੈ, ਸਾਨੂੰ ਖੁਸ਼ੀ ਹੈ। ਨੌਜਵਾਨ ਕਵੀ ਦਲਬੀਰ ਸਿੰਘ ਤਰਸ ਦੀਆਂ ਜਿੰਨੀਆਂ ਉਚੀਆਂ ਉਡਾਣਾਂ ਹਨ, ਕਦੇ ਅਸੀਂ ਵੀ ਉਸ ਗਗਨ ਮੰਡਲ ਵਿਚ ਜਾ ਸਕਦੇ–ਪਰ ਸ਼ਬਦ ਰਸ- ਹੀ ਸਾਡੇ ਲਈ ਕਾਫ਼ੀ ਪ੍ਰਤੀਤ ਹੁੰਦਾ ਹੈ। 'ਨਿਤ ਕਰਮ' ਅਸੀਂ ਸਮਝਦੇ ਹਾਂ, ਪਾਠਕਾਂ ਨੂੰ ਜ਼ਰੂਰ ਹੀ ਸਤਿਗੁਰੂ ਜੀ ਦੀ ਨਿਜੀ ਮਰਯਾਦਾ ਨੂੰ ਧਿਆਨ ਵਿਚ ਲਿਆਵੇਗਾ,ਇਸਵਿਚਇਕਥਾਂਚਮੜੇ ਦਾ ਜੋੜਾ ਲਾਹਕੇ ਚਰਨ ਧੋਣ ਦਾ ਜ਼ਿਕਰ ਆਇਆ ਹੈ, 'ਧੋਣ' ਦੀ ਥਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਧਿਆਨ ਦੁਆਇਆ ਹੈ ਕਿ 'ਚਰਨ ਮਾਂਜਣ' ਲਿਖਿਆ ਜਾਣਾ ਚਾਹੀਦਾ ਸੀ, ਸਤਿਗੁਰੂ ਜੀ ਚਮੜੇ ਦੇ ਸਪਰਸ਼ ਤੋਂ, ਪਵਿਤਰਤਾ ਲਈ ਚਰਨਾਂ ਜਾਂ ਕਰ ਕਮਲਾਂ ਦਾ ਮਾਂਜਣਾ ਜ਼ਰੂਰੀ ਸਮਝਦੇ ਸਨ।

ਸੰਤ ਤਰਨ ਸਿੰਘ ਜੀ ਸ੍ਰੀ ਸਤਿਗੁਰੂ ਜੀ ਤੋਂ ਬਹੁਤ ਕੁਝ ਪ੍ਰਾਪਤ ਕਰਦੇ ਰਹੇ ਸਨ। ਉਹਨਾਂ ਪਾਸ ਉਹ ਖਜ਼ਾਨਾ ਹੈ ਜਿਸਤੋਂ ਸਾਰੇ ਹੀ ਲੇਖਕਾਂ ਤੇ ਕਵੀਆਂ ਨੇ ਸ਼ਕਤੀ ਪ੍ਰਾਪਤ ਕਰਨੀ ਹੈ। ਉਹਨਾਂ ਨੂੰ ਅਰਜ਼ ਕੀਤੀ ਹੈ ਕਿ ਉਹ ਆਪਣੀ ਸਮਗਰੀ ਪ੍ਰੈਸ ਵਿਚ ਲਿਆਣ, ਤੇ ਜੋ ਕੁਝ ਉਹਨਾਂ ਪਿਆਰੇ ਦੀ ਬਖਸ਼ਸ਼ ਦੀਆਂ ਯਾਦਾਂ ਦਿਲਾਈਆਂ ਹਨ, ਏਹ ਕੋਈ ਅਤਿ ਉਕਤੀ ਨਹੀਂ।

ਮਾਸਟਰ ਅਜੀਤ ਸਿੰਘ ਜੀ ਚੀਮਾਂ ਨੇ ਜਿੰਨਾ ਕੁਝ ਸਤਿਗੁਰਾਂ ਦੀ ਯਾਦ ਵਿੱਚ ਲਿਖਿਆ ਹੈ ਜੇ ਅੰਕ ਵਿਚ ਦਿਤਾ ਜਾਂਦਾ ਤਾਂ ਅੰਕ ਉਹਨਾਂ ਦੀ ਨਿਰੋਲ ਰਚਨਾ ਮੰਨੀ ਜਾਂਦੀ, ਤਾਂ ਵੀ ਜੋ ਕੁਝ ਦਿਤਾ ਗਿਆ ਹੈ ਉਸ ਦੇ ਭਾਰੂ ਤਾਂ ਜਾਪਦੇ ਹਨ, ਪਰ ਹੈਨ ਬਹੁ ਦੀਆਂ ਗਲਾਂ ਦੱਸਣ ਵਾਲੇ।

ਦੋ ਤਿੰਨ ਲੇਖਾਂ ਨੂੰ ਸਿਆਣਿਆਂ ਦੀ ਰਾਇ ਨਾਲ ਦੋਬਾਰਾ ਪ੍ਰਕਾਸ਼ਤ ਕਰਨ ਦਾ ਲਾਲਚ ਕੀਤਾ ਹੈ, ਪਾਠਕ ਉਹਨਾਂ ਦੀ ਇਤਹਾਸਕ ਮਹਤਤਾ ਸਮਝਕੇ ਇਸ ਅੰਕ ਵਿਚ ਮੁੜ ਪ੍ਰਕਾਸ਼ਨਾ ਪਰਵਾਨ ਕਰਨ। ਮਾਸਟਰ ਨਿਹਾਲ ਸਿੰਘ ਜੀ ਦੀ ਅਲਬੇਲੀ ਕਲਮ ਅਪਣੇ ਜਲਵੇ ਦੇ ਨਾਲ ਨਾਲ ਸ਼ਰਧਾ ਤੇ ਪਿਆਰ ਦੀ ਦਾਤ ਵੀ ਈਰਖਾ ਸੜੇ ਸੀਨਿਆਂ ਨੂੰ ਦਿਤੀ ਜਾਂਦੀ ਹੈ।

ਇਸ ਵਾਰ ਕੁਝ ਉਹ ਲੇਖਕ ਵੀ ਹਨ, ਜਿਨ੍ਹਾਂ ਨੂੰ ਬਤੌਰ ਲੇਖਕ ਦੇ ਅਗੇ ਨਹੀਂ ਜਾਣਿਆ ਗਿਆ। ਪਰ ਸਤਿਗੁਰੂ ਜੀ ਦੇ ਪਿਆਰ ਨਾਲ ਛਲਕਦੇ ਹਿਰਦੇ ਉਹਨਾਂ ਨੂੰ ਵੀ ਮਜਬੂਰ ਕਰ ਗਏ ਕਿ ਉਹ ਕੁਝ ਲਿਖਣ। ਇਹਨਾਂ ਨਵੇਂ ਲੇਖਕਾਂ ਨੂੰ ਤੁਸੀਂ ਭਲੀਤਰਾਂ ਜਾਣ ਲਓਗੇ। ਸੇਠ ਸੁਹੇਲ ਸਿੰਘ ਜੀ ਧੀਰ ਦੇ ਦਿਲੀ ਉਬਾਲ ਸਤਿਗੁਰੂ ਜੀ ਦੇ ਸਚ ਖੰਡ ਵਾਸ ਪਿਛੋਂ ਛੇਤੀ ਹੀ ਮੇਰੇ ਪਾਸ ਪਹੁੰਚ ਗਏ ਸਨ। ਪਰ ਐਨ ਏਸ ਅੰਕ ਦੀ ਉਡੀਕ ਵਿਚ ਉਹਨਾਂ ਨੂੰ ਨੁਕਰੇ ਲਾਈ ਰਖਿਆ ਗਿਆ। ਧੀਰ ਜੀ ਨੇ ਸ੍ਰੀ ਸਤਿਗੁਰੂ ਜੀ ਦੇ ਅਤਿਨਿਕਟ ਹੋਕੇ ਵੇਖਿਆ ਹੈ ਤੇ ਉਹਨਾਂ ਦੀ ਆਤਮਾ ਨੇ ਜੋ ਕੁਝ ਕਿਹਾ ਹੈ ਉਸਦਾ

ਪਾਠਕਾਂ ਤੇ ਅਸਰ ਅਵੱਸ਼ ਪਵੇਗਾ। ਬੀਬੀ ਲੀਲ੍ਹਾ ਜੀ, ਬੀਬੀ ਬੇਅੰਤ ਜੀ, ਪੰਡਿਤ ਗੋਪਾਲ ਸਿੰਘ ਜੀ, ਤੇ ਸ੍ਰ: ਗੁਰਦਿਤ ਸਿੰਘ ਜੀ ਕੰਵਲ ਆਦਿ ਸਜਣਾਂ ਨੇ ਅਪਣਾ ਭਾਗ ਗੁਰ ਚਰਨ ਸਿਮਰਤੀ ਵਿਚ ਪਾ ਕੇ ਏਸ ਗੁਲਦਸਤੇ ਨੂੰ ਹੋਰ ਸੁਹਣੇਰਾ ਬਣਾ ਦਿਤਾ ਹੈ।

'ਇਕ ਚਿਠੀ' ਨੂੰ ਪੜ੍ਹਿਆਂ ਤੁਹਾਨੂੰ ਉਸ ਦੇ ਲੇਖਕ ਅਤੇ ਉਸ ਦੀ ਪਹੁੰਚ ਦਾ ਪਤਾ ਲਗ ਜਾਵੇਗਾ, ਮੈਂ ਤਾਂ ਸਿਰਫ ਏਹ ਹੀ ਦਸਾਂਗਾ ਕਿ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਏਹ ਪਤ੍ਰ ਪਹੁੰਚਾ, ਉਹਨਾਂ ਏਹ ਮੈਨੂੰ ਫੜਾ ਦਿਤਾ। ਮੈਂ ਏਸ ਨੂੰ ਕੁਝ ਪੜਨ ਤੇ ਏਨਾ ਲਲਚਾਇਆ ਕਿ 'ਕਿਸੇ ਵੇਲੇ' ਲਈ ਰਖ ਛਡਿਆ।। ਬਿਨਾ ਆਗਿਆ ਪਤ੍ਰ ਪ੍ਰਕਾਸ਼ਨ ਦਾ ਦੋਸ਼ੀ ਤਾਂ ਭਾਵੇਂ ਹਾਂ, ਪਰ ਮੇਰੇ ਸਤਿਗੁਰੂ ਦੇ ਪਿਆਰ ਨੇ ਕਿਵੇਂ ਮੁਖਤਲਿਫ ਸੁਭਾਵਾਂ ਤੇ ਜਾਦੂ ਰਖਿਆ ਹੈ, ਏਸ ਦਾ ਪ੍ਰਗਟਾਵਾ ਏਸ ਦੇ ਪ੍ਰਕਾਸ਼ਨ ਬਿਨਾ ਨਹੀਂ ਸੀ ਹੋ ਸਕਣਾ।

'ਇਕ ਪਰੇਮੀ ਦਾ ਪਤ੍ਰ' ਉਸ ਸਤਿਗੁਰੂ ਰਚੀ ਰੂਹ ਦਾ ਝਲਕਾਰਾ ਹੈ, ਸਚ ਮੁਚ ਹੀ ਜਿੰਨੂੰ ਉਸ ਦੀ ਯਾਦ ਬੇਚੈਨ ਰਖਦੀ ਹੈ। ਏਹ ਉਸ ਨੇ ਕਿਸੇ ਅਖਬਾਰ ਵਾਸਤੇ ਮਜ਼ਮੂਨ ਨਹੀਂ ਲਿਖਿਆ ਸਗੋਂ ਇਕ ਸਜਣ ਨਾਲ, ਦਿਲ ਦਾ ਭਾਰ ਹੌਲਾ ਕਰਨ ਲਈ, ਖਤ ਪਤ੍ਰ ਦਾ ਬਹਾਨਾ ਬਣਾਇਆ ਸੀ– ਪਰ ਇਸ ਦਾ ਤੱਤ ਉਸ ਮਹਾਨ ਸਤਿਗੁਰੂ ਦੇ ਪਿਆਰ ਨਾਲ ਲਬਰੇਜ਼ ਹੈ, ਜਿਸ ਨਾਲ ਅਸਾਂ ਸਾਰਿਆਂ ਹੀ ਕਦੇ ਅਪਣੇ ਦੁਖਸੁਖ ਸਾਂਝੇ ਕੀਤੇ ਹਨ। ਏਹ ਸਾਰੀ ਸਮਗਰੀ ਹੌਕੇ ਹਾਵੇ ਤੇ ਬਿਰਹਾ ਬੇਧੇ ਲੋਕਾਂ ਦੇ ਪਿਆਰ ਵਲਵਲੇ ਹਨ। ਹਰੇਕ ਪਿਆਰ ਵਾਲੇਨੂੰਏਹ ਸੁਖਾਵੇਗੀ, ਤੇ ਜਿਹੜੀ ਅਪਾਰ ਕਿਰਪਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਧੇਰੇ ਤਸਵੀਰਾਂ ਦੀ ਪ੍ਰਵਾਨਗੀ ਦੇਕੇ, ਕੀਤੀ ਹੈ, ਉਸ ਨਾਲ ਸਾਡੀਆਂ ਸਾਰੀਆਂ ਕਮਜ਼ੋਰੀਆਂ ਢਕੀਆਂ ਜਾਣ ਦੀ ਸਾਨੂੰ ਉਮੀਦ ਹੈ। ਏਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੀ ਬਖਸ਼ਸ਼ ਹੈ ਕਿ ਪਾਠਕ ਸ੍ਰੀ ਠਾਕਰ ਦਲੀਪ ਸਿੰਘ ਜੀ ਅਤੇ ਸ੍ਰੀ ਛੋਟੇ ਠਾਕਰ ਜੀ ਦੇ ਦਰਸ਼ਨ ਕਰ ਸਕਣਗੇ। ਜਦੋਂ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਅਪਣੇ ਸਪੁਤ੍ਰਾਂ ਦੀਆਂ ਛਪੀਆਂ ਤਸਵੀਰਾਂ ਤਕੀਆਂ ਤਾਂ ਜ਼ਰਾ ਕੁ ਤਿਖਿਆਂ ਹੋਕੇ ਬਚਨ ਕੀਤੇ ਨੇ "ਏਹ ਤਾਂ ਧਨ ਦਾ ਨਿਰਰਥਕ ਖਰਚ ਹੈ।" ਕਿਸੇ ਹੋਰਦੇ ਬੋਲਣ ਤੋਂ ਪਹਿਲੋਂ ਹੀ ਸ੍ਰੀ ਸਤਿਗੁਰੂ ਜੀ ਨੇ ਫਰਮਾਇਆ–"ਇਹਨਾਂ ਦੀ ਕੋਸ਼ਸ਼ ਹੈ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਵਧੀ ਹੋਈ ਵੇਲ ਨੂੰ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰ ਦੇਈਏ। ਸ੍ਰੀ ਸਤਿਗੁਰੂ ਜੀ ਨਾਲ ਤਾਂ ਠਾਕਰਾਂ ਦਾ ਸਬੰਧ ਵੀ ਹੈ।"

ਏਸਤਰਾਂ ਇਹਨਾਂ ਤਸਵੀਰਾਂ ਨੇ ਵੀ ਪਾਠਕਾਂ ਨੂੰ ਸੰਤੁਸ਼ਟ ਕਰਨਾ ਹੈ। ਸ੍ਰੀ ਹਜ਼ੂਰ ਸਤਿਗੁਰੂ ਜੀ ਸ੍ਰੀ ਮਹਾਰਾਜ ਬੀਰ ਸਿੰਘ ਜੀ ਦਾ ਧਨਵਾਦ ਕਰਨ ਨਾਲ, ਮੈਂ ਉਹਨਾਂ ਸਭ ਸਹਾਇਕਾਂ ਦੀ ਕ੍ਰਿਤਗਤਾ ਅਦਾ ਕਰਦਾ ਹਾਂ ਜਿਨ੍ਹਾਂ ਨੇ ਕਿਸੇ ਰੂਪਵਿਚਵੀ ਇਸ ਅੰਕ ਦੀ ਤਿਆਰੀ ਵਿਚ ਹਿਸਾ ਪਾਇਆ ਹੈ। ਆਸ ਹੈ ਧਨਵਾਦ ਦੀ ਏਹ ਸੰਖੇਪਤਾ ਮੇਰੇ ਸਹਾਇਕ ਪਰਵਾਨ ਕਰ ਲੈਣਗੇ।

ਪ. ਸ. ਕ.

## ਸ...ਤਿ... ਸ੍ਰੀ...ਅ...ਕਾ...ਲ...



# ਸਤਿਜੁਗ ਬਾਰੇ ਜਾਣਕਾਰੀ

| | |
|---|---|
| ੧. ਪ੍ਰਕਾਸ਼ਤ ਹੋਣ ਦੀ ਥਾਂ-- | ਸ੍ਰੀ ਜੀਵਨ ਨਗਰ ਜਿਲਾ ਹਿਸਾਰ |
| ੨. ਪ੍ਰਕਾਸ਼ਤ ਹੋਣ ਦੇ ਸਮੇਂ ਦੀ ਵਿਥ- | ਸਪਤਾਹਿਕ |
| ੩. ਪ੍ਰਿੰਟਰ ਦਾ ਨਾਉਂ-- | ਗੁਰਦਿਆਲ ਸਿੰਘ |
| ਕੌਮੀਅਤ-- | ਭਾਰਤੀ |
| ੪. ਪਬਲਿਸ਼ਰ ਦਾ ਨਾਉਂ-- | ਗੁਰਦਿਆਲ ਸਿੰਘ |
| ਕੌਮੀਅਤ-- | ਭਾਰਤੀ |
| ਪਤਾ-- | ਸ੍ਰੀ ਜੀਵਨ ਨਗਰ, ਜਿਲ ਹਿਸਾਰ |
| ੫. ਐਡੀਟਰ ਦਾ ਨਾਉਂ-- | ਗੁਰਦਿਆਲ ਸਿੰਘ |
| ਕੌਮੀਅਤ-- | ਭਾਰਤੀ |
| ਪਤਾ-- | ਸ੍ਰੀ ਜੀਵਨ ਨਗਰ ਜਿਲਾ ਹਿਸਾਰ |
| ੬. ਓਹਨਾਂ ਵਿਅਕਤੀਆਂ ਦੇ ਪਤੇ ਜੇਹੜੇ ਅਖਬਾਰਾਂ ਦੇ ਮਾਲਕ ਹਿਸੇਦਾਰ ਜਾਂ ਸਾਂਝੀਦਾਰ ਹਨ ਤੇ ਓਹਨਾਂ ਦਾ ਹਿਸਾ ਕੁਲ ਸਰਮਾਏ ਵਿਚ ੧ ਫੀ ਸਦੀ ਤੋਂ ਵਧੀਕ ਹੈ- | ਨਾਮਧਾਰੀ ਪੰਥ ਰਾਹੀਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ-- |

ਮੈਂ ਗੁਰਦਿਆਲ ਸਿੰਘ ਐਲਾਨ ਕਰਦਾ ਹਾਂ ਕਿ ਉਪਰ ਦਿਤਾ ਵੇਰਵਾ ਮੇਰੇ ਇਲਮ ਤੇ ਯਕੀਨ ਮੁਤਾਬਿਕ ਸਹੀ ਹੈ।

ਮਿਤੀ-੨੪-੩-੧੯੬੦ (ਸਹੀ) ਗੁਰਦਿਆਲ ਸਿੰਘ ਪ੍ਰਕਾਸ਼ਕ

